ਗੁਰਦਿਆਲ ਸਿੰਘ

# ਪਹੁ-ਫੁਟਾਲੇ ਤੋਂ ਪਹਿਲਾਂ



ਪੰਜਾਬ ਸਕੂਲ ਸਿੱਖਿਆ ਬੋਰਡ

ਮੈਟ੍ਰਿਕੂਲੇਸ਼ਨ ਸ਼੍ਰੇਣੀਆਂ ਲਈ

# ਪਹੁ-ਫੁਟਾਲੇ ਤੋਂ ਪਹਿਲਾਂ

(ਨਾਵਲ)

ਗੁਰਦਿਆਲ ਸਿੰਘ

*ਇਹ ਪੁਸਤਕ ਪੰਜਾਬ ਸਰਕਾਰ ਦੁਆਰਾ ਮੁਫ਼ਤ ਦਿੱਤੀ ਗਈ ਹੈ ਅਤੇ ਵਿਕਾਊ ਨਹੀਂ ਹੈ।*



ਪੰਜਾਬ ਸਕੂਲ ਸਿੱਖਿਆ ਬੋਰਡ

ਸਾਹਿਬਜ਼ਾਦਾ ਅਜੀਤ ਸਿੰਘ ਨਗਰ

ਐਡੀਸ਼ਨ : 2011 ....... 151384 ਕਾਪੀਆਂ



**ਚੇਤਾਵਨੀ**

1. ਕੋਈ ਵੀ ਏਜੰਸੀ-ਹੋਲਡਰ ਵਾਧੂ ਪੈਸੇ ਵਸੂਲਣ ਦੇ ਮੰਤਵ ਨਾਲ਼ ਪਾਠ-ਪੁਸਤਕਾਂ 'ਤੇ ਜਿਲਦ-ਸਾਜ਼ੀ ਨਹੀਂ ਕਰ ਸਕਦਾ।(ਏਜੰਸੀ-ਹੋਲਡਰਾਂ ਨਾਲ਼ ਹੋਏ ਸਮਝੌਤੇ ਦੀ ਧਾਰਾ ਨੰ. 7 ਅਨੁਸਾਰ)
2. ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਛਪਵਾਈਆਂ ਅਤੇ ਪ੍ਰਕਾਸ਼ਿਤ ਪਾਠ-ਪੁਸਤਕਾਂ ਦੇ ਜਾਅਲੀ/ਨਕਲੀ ਪ੍ਰਕਾਸ਼ਨਾਂ (ਪਾਠ-ਪੁਸਤਕਾਂ) ਦੀ ਛਪਾਈ, ਪ੍ਰਕਾਸ਼ਨ, ਸਟਾਕ ਕਰਨਾ, ਜਮ੍ਹਾਂ-ਖੋਰੀ ਜਾਂ ਵਿਕਰੀ ਆਦਿ ਕਰਨਾ ਭਾਰਤੀ ਦੰਡ ਪ੍ਰਣਾਲੀ ਦੇ ਅੰਤਰਗਤ ਫ਼ੌਜਦਾਰੀ ਜੁਰਮ ਹੈ।
(ਪੰਜਾਬ ਸਕੂਲ ਸਿੱਖਿਆ ਬੋਰਡ ਦੀਆਂ ਪਾਠ-ਪੁਸਤਕਾਂ ਬੋਰਡ ਦੇ 'ਵਾਟਰ ਮਾਰਕ' ਵਾਲ਼ੇ ਕਾਗਜ਼ ਉੱਪਰ ਹੀ ਛਪਵਾਈਆਂ ਜਾਂਦੀਆਂ ਹਨ।)

*ਇਹ ਪੁਸਤਕ ਵਿਕਰੀ ਲਈ ਨਹੀਂ ਹੈ*

ਸਕੱਤਰ, ਪੰਜਾਬ ਸਕੂਲ ਸਿੱਖਿਆ ਬੋਰਡ, ਵਿੱਦਿਆ ਭਵਨ, ਫੇਜ਼-8 ਸਾਹਿਬਜ਼ਾਦਾ ਅਜੀਤ ਸਿੰਘ ਨਗਰ-160062 ਰਾਹੀਂ ਪ੍ਰਕਾਸ਼ਿਤ ਅਤੇ ਮੈਸ: ਨਿਧੀ ਪਬਲੀਕੇਸ਼ਨ ਹੋਮ, ਮਥੁਰਾ ਵੱਲੋਂ ਛਾਪੀ ਗਈ।

# ਦੋ-ਸ਼ਬਦ

ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਲਗਾਤਾਰ ਇਹ ਕੋਸ਼ਸ਼ ਕੀਤੀ ਜਾਂਦੀ ਹੈ ਕਿ ਕੌਮੀ ਪੱਧਰ ਉੱਤੇ ਸਿੱਖਿਆ-ਮਾਹਰਾਂ ਵੱਲੋਂ ਕੀਤੀਆਂ ਜਾਂਦੀਆਂ ਨਵੀਆਂ ਖੋਜਾਂ ਅਤੇ ਤਜਰਬਿਆਂ ਦੇ ਸਿੱਟਿਆਂ ਦੀ ਰੋਸ਼ਨੀ ਵਿੱਚ ਪਾਠ-ਕ੍ਰਮਾਂ ਨੂੰ ਨਵਿਆਇਆ ਜਾਏ। ਇਸ ਪਾਠ-ਕ੍ਰਮ ਅਨੁਸਾਰ ਹੀ ਪਾਠ-ਪੁਸਤਕਾਂ ਤਿਆਰ ਕੀਤੀਆਂ ਜਾਣ।

ਪੰਜਾਬੀ ਪੰਜਾਬ ਦੇ ਵਾਸੀਆਂ ਦੀ ਮਾਂ-ਬੋਲੀ ਤਾਂ ਹੈ ਹੀ, ਨਾਲ਼ ਹੀ ਇਸ ਨੂੰ ਰਾਜ-ਭਾਸ਼ਾ ਦਾ ਦਰਜਾ ਵੀ ਪ੍ਰਾਪਤ ਹੈ। ਇਸੇ ਕਾਰਨ ਪੰਜਾਬ ਦੇ ਸਕੂਲਾਂ ਵਿੱਚ ਦੂਜੇ ਵਿਸ਼ਿਆਂ ਨੂੰ ਪੜ੍ਹਾਉਣ ਦਾ ਮਾਧਿਅਮ ਵੀ ਪੰਜਾਬੀ ਹੈ।

ਜਿੱਥੋਂ ਤੱਕ ਪੰਜਾਬੀ ਨੂੰ ਇੱਕ ਵਿਸ਼ੇ ਵਜੋਂ ਪੜ੍ਹਾਉਣ ਦਾ ਸੰਬੰਧ ਹੈ, ਇਸ ਦਾ ਦੋਹਰਾ ਮੰਤਵ ਹੈ। ਇੱਕ ਤਾਂ ਇਹ ਕਿ ਵਿਦਿਆਰਥੀ ਇਸ ਬੋਲੀ ਰਾਹੀਂ ਦੂਜੇ ਵਿਸ਼ਿਆਂ ਨੂੰ ਪੜ੍ਹਨ ਦੇ ਸਮਰੱਥ ਹੋ ਸਕੇ ਤੇ ਦੂਜਾ ਮਹੱਤਵਪੂਰਨ ਮੰਤਵ ਇਹ ਹੈ ਕਿ ਵਿਦਿਆਰਥੀ ਆਪਣੀ ਰਹਿਤਲ ਨੂੰ ਪੂਰੀ ਤਰ੍ਹਾਂ ਸਮਝ ਕੇ; ਇਸ ਵਿਚਲੀਆਂ ਚੰਗੇਰੀਆਂ ਕਦਰਾਂ-ਕੀਮਤਾਂ ਨੂੰ ਗ੍ਰਹਿਣ ਕਰਕੇ ਇੱਕ ਸੱਭਿਅ ਨਾਗਰਿਕ ਬਣ ਕੇ ਸਭ ਮਨੁੱਖੀ ਵਰਤਾਰਿਆਂ ਵਿੱਚ ਆਪਣਾ ਸਾਰਥਕ ਯੋਗਦਾਨ ਪਾ ਸਕੇ। ਕਿਸੇ ਵੀ ਖਿੱਤੇ ਜਾਂ ਸੂਬੇ ਦੀ ਬੋਲੀ ਆਪਣੇ-ਆਪ ਵਿੱਚ ਹੀ ਉਸ ਖਿੱਤੇ ਦਾ ਸੱਭਿਆਚਾਰ ਹੁੰਦੀ ਹੈ ਤੇ ਇਸੇ ਬੋਲੀ ਵਿੱਚ ਰਚਿਆ ਸਾਹਿਤ ਉਸ ਖਿੱਤੇ ਜਾਂ ਸੂਬੇ ਦੇ ਸਮਾਜਿਕ-ਜੀਵਨ ਦਾ ਅਕਸ ਹੁੰਦਾ ਹੈ।

ਇਹਨਾਂ ਸਭ ਮਨੋਰਥਾਂ ਹਿਤ ਪਾਠ-ਪੁਸਤਕਾਂ ਤਿਆਰ ਕੀਤੀਆਂ ਜਾਂਦੀਆਂ/ਗਈਆਂ ਹਨ। ਵਿਦਿਆਰਥੀਆਂ ਨੂੰ ਸਾਹਿਤ ਦੀਆਂ ਸਭ ਸਿਨਫ਼ਾਂ ਦੀ ਜਾਣਕਾਰੀ ਪੜਾਅ-ਵਾਰ ਵੱਖ-ਵੱਖ ਪਾਠ-ਪੁਸਤਕਾਂ ਰਾਹੀਂ ਕਰਵਾਈ ਗਈ ਹੈ। ਇਸੇ ਕੜੀ ਵਿੱਚ ਮੈਟ੍ਰਿਕੁਲੇਸ਼ਨ ਸ਼੍ਰੇਣੀਆਂ ਲਈ ਪੰਜਾਬੀ ਦੇ ਪ੍ਰਸਿੱਧ ਨਾਵਲਕਾਰ ਸ. ਗੁਰਦਿਆਲ ਸਿੰਘ ਦਾ ਨਾਵਲ 'ਪਹੁ-ਫੁਟਾਲੇ ਤੋਂ ਪਹਿਲਾਂ' ਦੀ ਚੋਣ ਕੀਤੀ ਗਈ ਹੈ। ਇਸ ਨਾਵਲ ਵਿੱਚ ਬੱਚਿਆਂ ਦੀ ਮਾਨਸਿਕ-ਪੱਧਰ ਦਾ ਉਚੇਚਾ ਧਿਆਨ ਰੱਖਿਆ ਗਿਆ ਹੈ। ਮੈਨੂੰ ਪੂਰੀ ਉਮੀਦ ਹੈ ਕਿ ਇਹ ਨਾਵਲ, ਵਿਦਿਆਰਥੀਆਂ ਅਤੇ ਅਧਿਆਪਕ ਵਰਗ, ਦੋਹਾਂ ਧਿਰਾਂ ਲਈ ਹਰ ਪੱਖੋਂ ਲਾਹੇਵੰਦ ਸਾਬਤ ਹੋਵੇਗਾ। ਖੇਤਰ ਵਿੱਚੋਂ ਹਰ ਕਿਸਮ ਦੇ ਹੁੰਘਾਰੇ ਦਾ ਸਵਾਗਤ ਕੀਤਾ ਜਾਏਗਾ।

ਪ੍ਰਧਾਨ

**ਪੰਜਾਬ ਸਕੂਲ ਸਿੱਖਿਆ ਬੋਰਡ**

# ਇਸ ਨਾਵਲ ਬਾਰੇ

ਦੇਸ ਦੀ ਅਜ਼ਾਦੀ ਤੋਂ ਪਹਿਲਾਂ ਸਮੁੱਚਾ ਭਾਰਤ ਇੱਕ ਤਰ੍ਹਾਂ ਦੀ ਦੂਹਰੀ ਗ਼ੁਲਾਮੀ ਭੋਗ ਰਿਹਾ ਸੀ---ਇੱਕ ਪਾਸੇ ਅੰਗਰੇਜ਼ਾਂ ਦੇ ਰਾਜ ਦਾ ਜੂਲਾ ਤੇ ਦੂਜੇ ਪਾਸੇ ਭਾਰਤ ਦੀਆਂ ਛੋਟੀਆਂ-ਵੱਡੀਆਂ ਰਿਆਸਤਾਂ ਦੇ ਰਾਜਿਆਂ, ਮਹਾਰਾਜਿਆਂ, ਰਜਵਾੜਿਆਂ ਦਾ ਜ਼ੁਲਮ ਅਤੇ ਤਸ਼ੱਦਦ ਜਿਹੜਾ ਅੰਗਰੇਜ਼ਾਂ ਦੇ ਰਾਜ ਦਾ ਪੂਰੀ ਤਰ੍ਹਾਂ ਪੱਖ ਪੂਰਦਾ ਸੀ ਤੇ ਦੂਜੇ ਪਾਸੇ ਆਪਣੀਆਂ-ਆਪਣੀਆਂ ਰਿਆਸਤਾਂ ਦੀ ਭੋਲ਼ੀ ਜਨਤਾ ਉੱਤੇ ਮਨ-ਮਰਜ਼ੀਆਂ ਕਰਦਾ ਤੇ ਉਸਨੂੰ ਹਰ ਪੱਖੋਂ ਦਬਾਅ ਕੇ ਰੱਖਦਾ ਸੀ। ਇਹਨਾਂ ਜ਼ਿਆਦਤੀਆਂ ਦੀ ਸੂਚੀ ਬਹੁਤੀ ਲੰਬੀ ਹੈ। ਇਹਨਾਂ ਹੀ ਜ਼ਿਆਦਤੀਆਂ ਦੇ ਖ਼ਿਲਾਫ਼ ਪਰਜਾ-ਮੰਡਲ ਦੀ ਲਹਿਰ ਸ਼ੁਰੂ ਹੋਈ ਜਿਸ ਵਿੱਚ ਹੌਲ਼ੀ-ਹੌਲ਼ੀ ਉਹ ਸਭ ਜੱਥੇਬੰਦੀਆਂ ਤੇ ਪਾਰਟੀਆਂ ਸ਼ਾਮਲ ਹੁੰਦੀਆਂ ਗਈਆਂ ਤੇ ਲਹਿਰ ਅਜ਼ਾਦੀ ਦੇ ਇਤਿਹਾਸ ਵਿੱਚ ਆਪਣੀ ਫ਼ੈਸਲਾਕੁਨ ਭੂਮਿਕਾ ਨਿਭਾਉਣ ਦੇ ਸਮਰੱਥ ਹੋ ਸਕੀ।

ਗੁਰਦਿਆਲ ਸਿੰਘ ਨੇ ਬੜੇ ਸੰਜਮ ਪਰ ਅਤਿ ਪ੍ਰਭਾਵਸ਼ਾਲੀ ਢੰਗ ਨਾਲ਼ ਪੰਜਾਬ ਦੀ ਪ੍ਰਸਿੱਧ ਮੰਡੀ ਜੈਤੋ ਜ਼ਿਲ੍ਹਾ ਫ਼ਰੀਦਕੋਟ ਵਿੱਚ ਲੱਗੇ ਅਕਾਲੀ ਮੋਰਚੇ ਜਿਹੜਾ ਇਸੇ ਕਸਬੇ ਦੇ ਗੁਰਦੁਆਰਾ ਸ੍ਰੀ ਗੰਗਸਰ ਵਿਖੇ ਰੱਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਨੂੰ ਖੰਡਿਤ ਕਰਨ ਦੇ ਵਿਰੋਧ ਵਿੱਚ ਲਾਇਆ ਗਿਆ ਸੀ ਤੇ ਜਿਸ ਮੋਰਚੇ ਵਿੱਚ ਅਨੇਕਾਂ ਸਿੰਘਾਂ, ਸਿੰਘਣੀਆਂ ਨੇ ਸ਼ਹੀਦੀਆਂ ਪਾਈਆਂ ਸਨ, ਨੂੰ ਪਿੱਠ-ਭੂਮੀ ਵਿੱਚ ਰੱਖ ਕੇ ਅਜ਼ਾਦੀ ਦੇ ਪਹੁ-ਫੁਟਾਲੇ ਤੋਂ ਪਹਿਲਾਂ ਦੇ ਸੰਘਰਸ਼ ਨੂੰ ਉਘਾੜਿਆ ਹੈ।

ਆਮ ਨਾਵਲਾਂ ਵਾਂਗ ਇਸ ਨਾਵਲ ਵਿੱਚ ਕੋਈ ਲੰਬੀ ਬਿਰਤਾਂਤਮਈ ਕਹਾਣੀ ਨਹੀਂ ਸਗੋਂ ਇੱਕ ਖ਼ਾਸ ਸਮੇਂ ਦਾ ਅੱਖੀਂ ਡਿੱਠਾ ਤੇ ਹੱਡੀਂ - ਹੰਢਾਇਆ ਸੱਚ ਦਰਸਾਇਆ ਗਿਆ ਹੈ। ਨਾਵਲ ਵਿੱਚ ਅਨੇਕਾਂ ਥਾਂਵਾਂ ਉੱਤੇ ਅਜਿਹੇ ਵੇਰਵੇ ਪਛਾਣੇ ਜਾ ਸਕਦੇ ਹਨ। ਨਾਵਲ ਦੇ ਮੁੱਖ ਪਾਤਰ ਭਾਵੇਂ ਸੋਲ਼ਾਂ-ਸਤਾਰਾਂ ਸਾਲਾਂ ਦੇ ਗਭਰੀਟ ਪਾਤਰ ਹਨ----ਨੱਥਾ, ਦੀਨਾ ਤੇ ਜਗਨਾ ਆਦਿ। ਪਰ ਨਾਵਲਕਾਰ ਇਹਨਾਂ ਤਿੰਨਾਂ ਹੀ ਪਾਤਰਾਂ ਦੇ ਕਿਰਦਾਰ ਵਿੱਚ ਇਸ ਸੱਚ ਨੂੰ ਖ਼ੁਦ ਜੀਉਂਦਾ ਤੇ ਭੋਗਦਾ ਹੈ। ਉਦੋਂ ਦੇ ਸਕੂਲਾਂ ਦੇ ਇੰਸਪੈਕਟਰੀ ਪ੍ਰਬੰਧ ਵਿੱਚ ਇਸ ਗ਼ੁਲਾਮੀ ਬਾਰੇ ਚੇਤੰਨ ਉਹ ਅਧਿਆਪਕ ਵੀ ਹਨ ਜਿਹੜੇ ਤਨੋਂ-ਮਨੋਂ ਅੰਗਰੇਜ਼ੀ ਤੇ ਰਿਆਸਤੀ ਰਾਜ ਦੀ ਗ਼ੁਲਾਮੀ ਦੇ ਵਿਰੁੱਧ ਭੁਗਤਦੇ ਹਨ ਤੇ ਇਹਨਾਂ ਵਿਦਿਆਰਥੀਆਂ ਦੇ ਪ੍ਰੇਰਣਾ-ਸ੍ਰੋਤ ਬਣਦੇ ਹਨ। ਨਾਵਲਕਾਰ ਨਾ-ਕੇਵਲ ਇਹਨਾਂ ਅਧਿਆਪਕਾਂ ਦੇ ਕਿਰਦਾਰ ਵਿੱਚ ਵੀ ਮੌਜੂਦ ਹੈ ਸਗੋਂ ਉਹਨਾਂ ਮਾਪਿਆਂ ਦੇ ਕਿਰਦਾਰਾਂ ਵਿੱਚ ਵੀ ਮੌਜੂਦ ਹੈ ਜਿਹੜੇ ਉਸ ਵੇਲ਼ੇ ਦੀ ਸਮਾਜਿਕ, ਸੱਭਿਆਚਾਰਿਕ ਤੇ ਰਾਜਨੀਤਿਕ ਸਥਿਤੀ ਤੋਂ ਬਹੁਤਾ ਚਿਰ ਅਣਭਿੱਜ ਨਹੀਂ ਰਹਿ ਸਕਦੇ ਤੇ ਇਸ ਲਈ ਉਹ ਆਪਣੇ ਬੱਚਿਆਂ ਦੇ 'ਅਜਿਹੇ ਸਾਹਸੀ ਕਾਰਨਾਮਿਆਂ' ਦੇ ਵਿਰੋਧ ਵਿੱਚ ਨਹੀਂ ਖੜ੍ਹਦੇ ਸਗੋਂ ਸੂਝਵਾਨ ਮਾਪਿਆਂ ਵਾਂਗ ਇਹਨਾਂ

ਦੀ ਤਾਕਤਵਰ ਧਿਰ ਬਣਦੇ ਤੇ ਸਮੇਂ -ਸਮੇਂ ਇਹਨਾਂ ਨੂੰ ਯੋਗ ਸੇਧ ਵੀ ਦਿੰਦੇ ਹਨ। ਨੰਦ ਸਿੰਘ (ਨੱਥੇ ਦਾ ਪਿਤਾ) ਅਜਿਹਾ ਹੀ ਸਿਆਣਾ ਤੇ ਸੋਚਵਾਨ ਮਨੁੱਖ ਹੈ।

ਅਜ਼ਾਦੀ ਦੀ ਲੜਾਈ ਦੀ ਉਸ ਵੇਲ਼ੇ ਦੀ ਸਿਖਰ ਦੀ ਪਾਰਟੀ ਦੇ ਸਿਰਕੱਢ ਤੇ ਕੌਮੀ ਪੱਧਰ ਦੇ ਆਗੂ ਜਿਨ੍ਹਾਂ ਵਿੱਚ ਸ੍ਰੀ ਜਵਾਹਰ ਲਾਲ ਨਹਿਰੂ, ਡਾ : ਸੈਫ਼-ਉਦ-ਦੀਨ ਕਿਚਲੂ, ਗਿਆਨੀ ਜ਼ੈਲ ਸਿੰਘ, ਸੇਠ ਰਾਮ ਨਾਥ ਤੇ ਹੋਰ ਕਿੰਨੇ ਹੀ ਕਾਂਗਰਸੀ, ਪਰਜਾ ਮੰਡਲੀ ਤੇ ਅਕਾਲੀ ਆਗੂਆਂ ਦੇ ਨਾਂ ਆਉਂਦੇ ਹਨ। ਉਹਨਾਂ ਦੀ ਵਕਤੀ ਪਰ ਮੁੱਲਵਾਨ ਮੌਜੂਦਗੀ ਤੇ ਕਾਰਕਰਦਗੀ ਨੂੰ ਨਾਵਲਕਾਰ ਨਾਵਲ ਦੇ ਸਮੁੱਚੇ ਤਾਣੇ-ਬਾਣੇ 'ਚ ਬਾਖ਼ੂਬੀ ਪ੍ਰਗਟਾਉਣ ਵਿੱਚ ਸਫ਼ਲ ਹੋਇਆ ਹੈ ।

ਮੈਨੂੰ ਪੂਰੀ ਉਮੀਦ ਹੈ ਕਿ ਹੁਣ ਦੇ ਸਕੂਲੀ ਬੱਚੇ ਨਾ ਕੇਵਲ ਇਸ ਨਾਵਲ ਨੂੰ ਦਿਲਚਸਪੀ ਨਾਲ਼ ਪੜ੍ਹਨਗੇ ਹੀ ਸਗੋਂ ਇਸ ਵਿੱਚ ਪੇਸ਼ ਨਰੋਈਆਂ ਕਦਰਾਂ-ਕੀਮਤਾਂ ਨੂੰ ਆਪਣੇ ਸਮੁੱਚੇ ਜੀਵਣ-ਵਰਤਾਰੇ ਦਾ ਅੰਗ ਬਣਾਉਣਗੇ ਅਤੇ ਮਹਿਸੂਸ ਕਰਨਗੇ ਕਿ ਉਹ ਵੀ ਉਹਨਾਂ ਵਿੱਚੋਂ ਹੀ ਕੋਈ ਨੱਥਾ, ਦੀਨਾ ਜਾਂ ਜਗਨਾ ਹਨ। ਇਹੋ ਇਸ ਨਾਵਲ ਦੀ ਪ੍ਰਾਪਤੀ ਹੈ।

**ਜੋਗਾ ਸਿੰਘ (ਸਵ.)**
ਸੰਯੁਕਤ ਡਾਇਰੈਕਟਰ,
ਪੰਜਾਬੀ ਵਿਕਾਸ ਕੇਂਦਰ।

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥
(ਗੁਰੂ ਗੋਬਿੰਦ ਸਿੰਘ)

# ਇੱਕ

ਕੱਲ੍ਹ ਉਹਨਾਂ ਦੇ ਸਕੂਲ ਵਿੱਚ ਕਿਸੇ ਇੰਸਪੈਕਟਰ ਨੇ ਆਉਣਾ ਸੀ। ਇਸੇ ਕਰਕੇ ਅੱਜ ਸਾਰੇ ਅਧਿਆਪਕ ਤੇ ਵਿਦਿਆਰਥੀ ਤਿਆਰੀ ਵਿੱਚ ਲੱਗੇ ਹੋਏ ਸਨ। ਵਿਦਿਆਰਥੀ ਕਾਗਜ਼, ਤੀਲੇ, ਰੋੜੀਆਂ, ਠੀਕਰੀਆਂ, ਕੱਚ ਦੇ ਟੁਕੜੇ ਤੇ ਸਲੇਟੀਆਂ ਚੁਗ-ਚੁਗ ਕੇ ਕੂੜੇ ਵਾਲ਼ੇ ਪੀਪਿਆਂ ਵਿੱਚ ਸੁੱਟੀ ਜਾਂਦੇ ਸਨ। ਅਧਿਆਪਕ ਉਹਨਾਂ ਦੀ ਨਿਗਰਾਨੀ ਕਰ ਰਹੇ ਸਨ।

ਹੈਡਮਾਸਟਰ ਸਾਹਿਬ ਉਹਨਾਂ ਦਾ ਕੰਮ ਵੇਖਣ ਉੱਧਰ ਆਏ ਤਾਂ ਨੱਥੇ ਕੋਲ਼ ਆ ਕੇ ਕਿਹਾ, "ਬਹੁਤ ਅੱਛੇ ਬੇਟਾ, ਬਹੁਤ ਅੱਛੇ ! ਸਾਰਾ ਸਕੂਲ ਸ਼ੀਸ਼ੇ ਵਾਂਗ ਲਿਸ਼ਕਾ ਦਿਓ।"

ਨੱਥੇ ਦੇ ਨਾਲ਼ ਫਿਰਦਾ ਦੀਨਾ ਉਸੇ ਵੇਲ਼ੇ ਆਪਣੀ ਸੁਰੀਲੀ ਅਵਾਜ਼ ਵਿੱਚ ਬੋਲਿਆ, "ਇੱਕ ਵਾਰੀ ਤਾਂ ਜੀ ਐਸਾ ਸ਼ੀਸ਼ਾ ਬਣਾ ਦਿਆਂਗੇ ਚਾਹੇ ਮੁੰਡੇ ਮੂੰਹ ਵੇਖ-ਵੇਖ ਕੇ ਪੱਗਾਂ ਬੰਨ੍ਹ ਲੈਣ।"

"ਅੱਛਾ ਤੂੰ ਵੀ ਅੱਜ ਹੱਥ ਮੈਲ਼ੇ ਕਰਨ ਲੱਗ ਪਿਆ !" ਉਹਦੇ ਕੋਲ਼ ਆ ਕੇ ਹੈਡਮਾਸਟਰ ਜੀ ਨੇ ਕੁਝ ਮੁਸਕਰਾਂਦਿਆਂ ਕਿਹਾ, "ਸ਼ਰਾਰਤੀ ਲੜਕਾ ! ਅੱਜ ਕਿਵੇਂ ਇਹ ਕੰਮ ਕਰਨ ਨੂੰ ਦਿਲ ਕਰ ਆਇਆ ਪੁੱਤਰ ਇਲਮ-ਦੀਨ ਜੀ।"

ਤੇ ਜਦੋਂ ਹੈੱਡਮਾਸਟਰ ਜੀ ਨੇ ਕੋਲ਼ ਆ ਕੇ, ਉਹਦਾ ਪੋਲਾ ਜਿਹਾ ਕੰਨ ਮਰੋੜਿਆ ਤਾਂ ਦੀਨਾ ਖਿੜਖਿੜਾ ਕੇ ਹੱਸ ਪਿਆ। ਫ਼ੇਰ ਅਟੈਨਸ਼ਨ ਹੋ ਕੇ ਖੜੋਂਦਿਆਂ ਬੋਲਿਆ, "ਜਨਾਬ ਦੂਸਰਾ ਕਾਨ ਪਕੜੋ ਜੀ ਇਹ ਦੁਖਦਾ ਹੈ..ਜੀ।"

"ਕਿਉਂ ਇਹਨੂੰ ਕੀ ਹੋਇਐ ?" ਹੈਡਮਾਸਟਰ ਸਾਹਿਬ ਨੇ ਕੰਨ ਛੱਡਿਆ ਨਹੀਂ।

"ਇਹ ਜੀ ਡਰਿੱਲ ਮਾਸਟਰ ਸਾਹਿਬ ਨੇ ਮਸਲ ਮਸਲ ਕੇ ਸੁਜਾ ਦਿੱਤਾ ਸੀ।" ਦੀਨੇ ਨੇ ਗੰਭੀਰ ਹੋ ਕੇ ਜੁਆਬ ਦਿੱਤਾ।

"ਸ਼ਰਾਰਤੀ।" ਹੈਡਮਾਸਟਰ ਸਾਹਿਬ ਨੇ ਕੰਨ ਛੱਡਦਿਆਂ ਮੁਸਕਰਾ ਕੇ ਉਹਦੇ ਸਿਰ ਉੱਤੇ ਪੋਲਾ ਜਿਹਾ ਥੱਪੜ ਮਾਰਦਿਆਂ ਕਿਹਾ, "ਬਾਤ ਤਾਂ ਖੜ੍ਹਾ-ਖੜੋਤਾ ਬਣਾ ਲੈਂਦੈ।"

"ਬਾਤ ਕੀ ਕਿਆ ਬਾਤ ਹੈ ਜੀ, ਬਾਤ ਤੋ ਬਿਨ ਬਨਾਏਂ ਹੀ ਬਨ ਜਾਤੀ ਹੈ ਜੀ !"

ਹੈਡਮਾਸਟਰ ਸਾਹਿਬ ਉਹਦੀ ਅਜਿਹੀ ਸ਼ਿਅਰੋ-ਸ਼ਾਅਰੀ ਉੱਤੇ ਬਹੁਤ ਖ਼ੁਸ਼ ਹੁੰਦੇ ਸਨ। ਉਹਨਾਂ ਨੂੰ ਇਹ ਵੀ ਪਤਾ ਸੀ ਕਿ ਦੀਨਾ ਪੜ੍ਹਨ ਵਿੱਚ ਬਹੁਤ ਹੁਸ਼ਿਆਰ ਸੀ। ਇਸੇ ਕਰਕੇ ਉਹ ਉਸਨੂੰ ਦਿਲੋਂ ਬਹੁਤ ਪਿਆਰ ਕਰਦੇ ਸਨ। ਹੁਣ ਵੀ ਉਹ ਖ਼ੁਸ਼ੀ ਵਿੱਚ ਝੂਮਦੇ ਆਪਣੀ ਸਫ਼ੈਦ ਪੈਂਟ ਨੂੰ ਠੀਕ ਕਰਦਿਆਂ ਬੋਲੇ, "ਵਾਹ ਬੇਟੇ, ਵਾਹ।"

ਦੀਨਾ ਉਹਨਾਂ ਵੱਲ ਤੱਕ ਕੇ ਮੁਸਕਰਾਂਦਿਆਂ ਫੇਰ ਆਪਣੇ ਕੰਮ ਵਿੱਚ ਰੁੱਝ ਗਿਆ।

ਜਦੋਂ ਹੈਡਮਾਸਟਰ ਸਾਹਿਬ ਉਹਨਾਂ ਕੋਲ਼ੋਂ ਦੂਰ ਚਲੇ ਗਏ ਤਾਂ ਦੀਨੇ ਨੇ ਨੱਥੇ ਨੂੰ ਧੀਮੀ ਅਵਾਜ਼ ਵਿੱਚ ਕਿਹਾ,"ਨੱਥਿਆ ਮੈਨੂੰ ਇਉਂ ਲਗਦੈ, 'ਹੈਡਮਾਸਟਰ ਸਾਹਿਬ' ਜਿਵੇਂ ਸਾਡੇ 'ਬਾਪੂ' ਹੁੰਦੇ ਐ।"

ਨੱਥੇ ਨੂੰ ਉਹਦੀ ਗੱਲ ਸਮਝ ਨਾ ਆਈ। ਉਸ ਪੁੱਛਿਆ, "ਕੀ ਮਤਲਬ ਤੇਰਾ ?"

"ਮਤਲਬ ਕੀ ਹੋਣਾ ਸੀ। ਜਿੰਨਾ ਇਹ ਸਾਨੂੰ ਪਿਆਰ ਕਰਦੇ ਐ, ਮੇਰਾ ਅੱਬਾ ਵੀ ਮੈਨੂੰ ਨਹੀਂ ਕਰਦਾ। ਨਾਲ਼ੇ ਸਾਡੀ ਮਸੀਤ ਵਾਲ਼ੇ ਮੌਲਵੀ ਜੀ ਦਸਦੇ ਹੁੰਦੇ ਐ ਕਿ ਇਨਸਾਨ ਦਾ ਅੱਬਾ ਤਾਂ ਅਸਲ ਵਿੱਚ ਹੁੰਦਾ ਈ ਉਹ ਦਾ ਉਸਤਾਦ ਐ ਜਿਹੜਾ ਇਲਮ ਦੀ ਦੌਲਤ ਬਖ਼ਸ਼ਦੈ।"

ਜਦੋਂ ਨੱਥੇ ਨੇ ਪਰ੍ਹਾਂ, ਚੰਦੂ ਚਪੜਾਸੀ ਦੀ ਕੋਠੜੀ ਕੋਲ਼ ਫਿਰਦੇ ਆਪਣੇ ਹੈਡਮਾਸਟਰ ਸਾਹਿਬ ਵੱਲ ਫੇਰ ਵੇਖਿਆ ਤਾਂ ਉਹ ਸੱਚਮੁੱਚ ਹੀ ਉਹਨੂੰ ਆਪਣੇ ਧਰਮ-ਪਿਤਾ ਜਾਪੇ। ਸੁਹਣੇ ਵੀ ਉਹ ਕਿੰਨੇ ਸਨ। ਭਰਵਾਂ ਗ਼ੋਲ਼ ਚਿਹਰਾ, ਚਮਕੀਲੀਆਂ ਮੁਸਕਰਾਂਦੀਆਂ ਅੱਖਾਂ, ਲੰਮਾ, ਤਿੱਖਾ ਨੱਕ, ਚੌੜਾ ਮੱਥਾ, ਕਾਲ਼ੇ ਸ਼ਾਹ ਵਾਲ਼, ਲੰਮਾ ਕੱਦ, ਸਡੋਲ ਸਰੀਰ-ਬਿਲਕੁਲ ਅੰਗਰੇਜ਼ਾਂ ਵਰਗੇ ਲਗਦੇ ਸਨ। ਪਰ ਉਸੇ ਵੇਲ਼ੇ ਉਹਨੂੰ 'ਅੰਗਰੇਜ਼' ਸ਼ਬਦ ਤੋਂ ਜਿਵੇਂ ਚਿੜ੍ਹ ਆਈ। ਉਹਨੇ ਸੁਤੇ ਸੁਭਾ ਹੀ ਦੀਨੇ ਨੂੰ ਕਿਹਾ, "ਇਹ ਤਾਂ ਤੇਰੀ ਗੱਲ ਠੀਕ ਐ। ਸਾਡੇ ਵਾਸਤੇ ਤਾਂ ਇਹ ਦੇਵਤਾ ਸਰੂਪ ਈ ਨੇ।"

ਉਸੇ ਦਿਨ ਸ਼ਾਮ ਤੱਕ ਸਕੂਲ ਸੱਚਮੁੱਚ ਸ਼ੀਸ਼ੇ ਵਾਂਗ ਲਿਸ਼ਕਣ ਲੱਗ ਪਿਆ। ਰੋਜ਼ ਵਾਂਗ ਸਕਾਊਟਿੰਗ ਵਾਲ਼ੇ ਮੁੰਡੇ ਅੱਜ ਵੀ ਸਕੂਲ ਬੰਦ ਹੋਣ ਮਗਰੋਂ ਆਥਣੇ ਪੰਜ ਵਜੇ ਡਰਿੱਲ ਵਾਸਤੇ, ਦੁਬਾਰਾ ਸਕੂਲ ਆਏ ਸਨ। ਸਭ ਨੇ ਪੂਰੀਆਂ ਵਰਦੀਆਂ ਪਹਿਨੀਆਂ ਹੋਈਆਂ ਸਨ। ਬਾਕੀ ਮੁੰਡਿਆਂ ਦੇ ਨਾਲ਼ ਜਦੋਂ ਦੀਨਾ ਤੇ ਨੱਥਾ ਵੀ ਅਭਿਆਸ ਕਰਨ ਲੱਗੇ ਤਾਂ ਨੱਥੇ ਨੂੰ ਜਾਪਿਆ ਜਿਵੇਂ ਉਹ ਕਿਸੇ ਪਰੀ-ਦੇਸ ਵਿੱਚ ਪਹੁੰਚ ਗਏ ਹੋਣ। ਸਾਹਮਣੇ ਉਹਨਾਂ ਦੇ ਸਕੂਲ ਦੀ ਸੁੰਦਰ ਇਮਾਰਤ ਸੀ ਜਿਸ ਉੱਤੇ ਸਕੂਲ ਦਾ ਨਾਂ ਲਿਖਿਆ ਹੋਇਆ ਸੀ। ਹੇਠ ਸੰਨ ਵੀ ਲਿਖਿਆ ਹੋਇਆ ਸੀ-1928, ਉਸ ਤੋਂ ਹੇਠਾਂ ਮੰਡੀ ਦਾ ਨਾਂ ਸੀ। ਸਾਰੀ ਇਮਾਰਤ ਅੰਗਰੇਜ਼ੀ ਦੇ ਅੱਖਰ 'ਐਚ' ਵਰਗੀ ਸੀ। ਇੱਕ ਸਿਰੇ ਉੱਤੇ ਹੈਡਮਾਸਟਰ ਸਾਹਿਬ ਦਾ ਕਮਰਾ ਸੀ ਤੇ ਦੂਜੇ ਸਿਰੇ ਅੱਠਵੀਂ ਜਮਾਤ ਦਾ ਕਮਰਾ। ਇਸ ਦੇ ਨਾਲ਼ ਹੀ ਨੱਥੇ ਦੀ ਜਮਾਤ ਦਾ ਕਮਰਾ ਸੀ। ਕਮਰਿਆਂ ਦੇ ਸਾਹਮਣੇ ਵਰਾਂਡੇ ਦੇ ਥੰਮ੍ਹਾਂ ਉੱਤੇ ਜਿਹੜੀਆਂ ਵੇਲਾਂ ਚੜ੍ਹੀਆਂ ਹੋਈਆਂ ਸਨ ਉਹਨਾਂ ਦੇ ਪੱਤੇ ਤੇ ਸੂਹੇ ਰੰਗ ਦੇ ਫੁੱਲ ਨਿੱਕੇ-ਨਿੱਕੇ ਪੰਛੀਆਂ ਵਾਂਗ ਅਸਮਾਨ ਵੱਲ ਉੱਡਦੇ ਜਾਪਦੇ ਸਨ। ਵਿਹੜੇ ਵਿੱਚ ਉਹ ਵੱਡਾ ਪਿੱਪਲ਼ ਸੀ ਜਿਹੜਾ ਨੱਥੇ ਨੂੰ ਹਮੇਸ਼ਾਂ ਬਾਬੇ ਸੰਤਾ ਸਿੰਘ ਵਰਗਾ ਲਗਦਾ ਹੁੰਦਾ।

"ਤੈਨੂੰ ਪਤੈ ਦੀਨਿਆਂ ਮੇਰੇ ਬਾਬਾ ਜੀ ਦੀ ਸ਼ਕਲ ਕੇਹੋ ਜਿਹੀ ਸੀ ?" ਜਦੋਂ ਡਰਿੱਲ ਮਾਸਟਰ ਜੀ ਨੇ ਉਹਨਾਂ ਨੂੰ ਖੇਡ ਬਦਲਣ ਲਈ ਕਹਿੰਦਿਆਂ 'ਸਟੈਂਡੇਟੀ' (ਸਟੈਂਡ-ਐਟ-ਈਜ਼) ਹੋਣ ਲਈ ਕਿਹਾ ਤਾਂ ਨੱਥੇ ਨੇ ਅਚਨਚੇਤ ਦੀਨੇ ਨੂੰ ਪੁੱਛਿਆ।

ਦੀਨੇ ਨੇ ਹੈਰਾਨੀ ਨਾਲ਼ ਉਸ ਵੱਲ ਤੱਕ ਕੇ ਕਿਹਾ, "ਡਰਿੱਲ ਕਰਦੈਂ ਕਿ ਬਾਬਾ ਜੀ ਦੀ ਬੁੱਕਲ਼ 'ਚ ਬੈਠੈਂ ?"

ਨੱਥੇ ਨੂੰ ਖ਼ਿਆਲ ਆਇਆ ਕਿ ਇਹ ਸਮਾਂ ਅਜਿਹੀਆਂ ਸੋਚਾਂ ਵਿੱਚ ਗੁਆਚਣ ਦਾ

ਨਹੀਂ ਸੀ। ਉਹ ਅਕਸਰ ਅਜਿਹੀਆਂ ਸੋਚਾਂ ਵਿੱਚ ਗੁੰਮ ਕੇ ਆਪਣੇ ਹਥਲੇ ਕੰਮ ਵਿੱਚ ਕੋਈ ਗ਼ਲਤੀ ਕਰ ਬੈਠਦਾ ਸੀ, ਜਿਸ ਬਦਲੇ ਉਹਨੂੰ ਝਾੜ ਝੰਬ ਸਹਿਣੀ ਪੈਂਦੀ। ਪਰ ਜਦੋਂ ਨੂੰ ਉਹਨੂੰ ਅਜਿਹੀ ਸੋਚ ਆਉਂਦੀ ਉਦੋਂ ਤੱਕ ਪੰਛੀ ਵਾਂਗ ਉਡਦੇ ਖ਼ਿਆਲ ਕਿਤੇ ਦੇ ਕਿਤੇ ਚਲੇ ਜਾਂਦੇ। ਉਹਨੂੰ ਇਵੇਂ ਮਹਿਸੂਸ ਹੋਣ ਲੱਗ ਪੈਂਦਾ ਜਿਵੇਂ ਬੱਦਲ਼ਾਂ ਉੱਤੇ ਤੈਰ ਰਿਹਾ ਹੋਵੇ।

"ਸਾਤਵੀਂ ਐਕਸਰਸਾਈਜ਼।" ਡਰਿੱਲ ਮਾਸਟਰ ਪ੍ਰੀਤਮ ਚੰਦ ਜੀ ਨੇ ਦੂਰੋਂ ਉੱਚੀ ਅਵਾਜ਼ ਵਿੱਚ ਕਿਹਾ। ਫੇਰ ਆਪਣੇ ਗਲ਼ ਵਿੱਚ ਬੰਨ੍ਹੇ ਖੱਟੇ ਤੇ ਨੀਲੇ ਰੰਗ ਦੇ ਰੁਮਾਲ ਨੂੰ ਨਕਟਾਈ ਵਾਂਗ ਠੀਕ ਕਰਦਿਆਂ, ਬਿੱਲੀਆਂ ਅੱਖਾਂ ਨਾਲ਼ ਸਭ ਮੁੰਡਿਆਂ ਨੂੰ ਤਾੜ ਕੇ ਵਿਸਲ ਵਜਾਈ। ਫੇਰ ਕਦੇ ਵਿਸਲ ਨਾਲ਼ ਤੇ ਕਦੇ ਜਬਾਨੀ ਇੱਕ, ਦੋ, ਤਿੰਨ, ਚਾਰ ਗਿਣ ਕੇ ਝੰਡੀਆਂ ਨਾਲ਼ ਡਰਿੱਲ ਕਰਵਾਉਂਦੇ ਰਹੇ।

ਨੱਥੇ ਦੀਆਂ ਬਾਹਾਂ ਥੱਕ ਗਈਆਂ ਸਨ। ਲੱਤਾਂ ਵਿੱਚ ਪੀੜ ਹੋਣ ਲੱਗ ਪਈ ਸੀ। ਡਰਿੱਲ ਮਾਸਟਰ ਵੱਲ ਵੇਖਦਿਆਂ ਉਹਦੀ ਨਿਗਾਹ ਜਗਨੇ ਉੱਤੇ ਜਾ ਪਈ। ਜਗਨੇ ਦਾ ਗੋਲ਼-ਮਟੋਲ਼ ਚਿਹਰਾ ਤੇ ਮੋਟੀਆਂ ਅੱਖਾਂ ਉਹਨੂੰ ਚੰਗੀਆਂ ਲਗਦੀਆਂ ਸਨ। ਦੀਨੇ ਨੇ ਉਹਦਾ ਨਾਂ 'ਫੁੱਟਬਾਲ' ਰੱਖਿਆ ਹੋਇਆ ਸੀ। ਮਧਰਾ ਕੱਦ ਤੇ ਭਰਵਾਂ ਸਰੀਰ ਹੋਣ ਕਰਕੇ ਉਹ ਨੱਸਦਿਆਂ ਅਕਸਰ ਫੁੱਟਬਾਲ ਵਾਂਗ ਰਿੜ੍ਹਦਾ ਜਾਪਦਾ। ਕੱਦ ਕਰਕੇ ਉਹਨੂੰ ਡਰਿੱਲ ਵਿੱਚ ਉਹਨਾਂ ਨਾਲ਼ੋਂ ਬਹੁਤ ਦੂਰ, ਪੰਜਵੀਂ-ਛੇਵੀਂ ਕਤਾਰ ਵਿੱਚ ਖੜ੍ਹਨਾ ਪੈਂਦਾ, ਜਿੱਥੋਂ ਕਈ ਵਾਰ ਇਸ਼ਾਰਾ ਕਰਕੇ ਹੀ ਕੋਈ ਗੱਲ ਸਮਝਾਈ ਜਾ ਸਕਦੀ ਸੀ।

"ਧਿਆਨ ਨਾਲ਼ ਓਇ, ਪਟਵਾਰੀ ਦੇ ਬੱਚੇ!" ਡਰਿੱਲ ਮਾਸਟਰ ਜੀ ਦੀ ਕੜਕਵੀਂ ਅਵਾਜ਼ ਸੁਣਾਈ ਦਿੱਤੀ।

ਨੱਥੇ ਨੇ ਵੇਖਿਆ ਉਹ ਝੰਡੀਆਂ ਠੀਕ ਨਹੀਂ ਸੀ ਹਿਲਾ ਰਿਹਾ। ਉਹਨੂੰ ਪਤਾ ਸੀ ਕਿ ਡਰਿੱਲ ਮਾਸਟਰ ਨੇ ਅਜਿਹੇ ਮੌਕੇ ਉਹਦੀ ਕੋਈ ਲਿਹਾਜ਼ ਨਹੀਂ ਸੀ ਕਰਨੀ। ਉਸ ਬਾਕੀ ਮੁੰਡਿਆਂ ਵੱਲ ਵੇਖ ਕੇ ਝੰਡੀਆਂ ਠੀਕ ਕੀਤੀਆਂ। ਫੇਰ ਡਰਿੱਲ ਮਾਸਟਰ ਜੀ ਦਾ ਧਿਆਨ ਆਪਣੇ ਵੱਲੋਂ ਹਟਿਆ ਵੇਖ ਕੇ ਤਸੱਲੀ ਹੋ ਗਈ ਕਿ ਐਕਸਰਸਾਈਜ਼ ਹੁਣ ਠੀਕ ਸੀ।

ਓਦੋਂ ਹੀ ਹੈੱਡਮਾਸਟਰ ਸਾਹਿਬ ਬਾਹਰਲੇ ਗੇਟ ਕੋਲ਼ ਆਉਂਦੇ ਦਿਸੇ ਤਾਂ ਦੀਨੇ ਨੇ ਦੱਬਵੀਂ ਅਵਾਜ਼ ਵਿੱਚ ਕਿਹਾ,'ਅਹੁ ਆ ਗਏ।"

ਨੱਥੇ ਨੇ ਮੁਸਕਰਾ ਕੇ ਗੇਟ ਵੱਲ ਵੇਖਿਆ। ਹੈੱਡਮਾਸਟਰ ਸਾਹਿਬ ਨੇ ਸਫ਼ੈਦ ਨਿੱਕਰ ਤੇ ਚਿੱਟਾ ਕਮੀਜ਼ ਪਹਿਨਿਆ ਹੋਇਆ ਸੀ। ਹੱਥ ਵਿੱਚ ਟੈਨਿਸ ਖੇਡਣ ਵਾਲ਼ਾ ਰੈਕਟ ਸੀ।

ਸਕੂਲ ਦੇ ਬਿਲਕੁਲ ਨਾਲ਼ ਬਣੇਂ ਹਸਪਤਾਲ ਵਿੱਚ ਉਹ ਡਾਕਟਰ ਰਾਮ ਪ੍ਰਸ਼ਾਦ ਨਾਲ਼ ਟੈਨਸ ਖੇਡ ਕੇ ਮੁੜੇ ਜਾਪਦੇ ਸਨ। ਪਸੀਨਾ ਮੱਥੇ ਉੱਤੇ ਅਜੇ ਵੀ ਚਮਕ ਰਿਹਾ ਸੀ। ਕੁਝ ਸਕਿੰਟ ਉਹ ਗੇਟ ਤੋਂ ਅਗਾਂਹ ਆ ਕੇ ਡਰਿੱਲ ਕਰਦੇ ਮੁੰਡਿਆਂ ਵੱਲ ਵਿੰਹਦੇ ਰਹੇ ਤੇ ਫੇਰ ਡਰਿੱਲ ਮਾਸਟਰ ਜੀ ਕੋਲ਼ ਆ ਕੇ ਖੜ੍ਹੇ ਗਏ। ਡਰਿੱਲ ਮਾਸਟਰ ਜੀ ਨੇ ਉਹਨਾਂ ਨੂੰ ਆਦਾਬ ਕਿਹਾ ਤੇ ਵਿਦਿਆਰਥੀਆਂ ਨੂੰ ਅਗਲੀ ਐਕਸਰਸਾਈਜ਼ ਸ਼ੁਰੂ ਕਰਨ ਤੋਂ ਪਹਿਲਾਂ 'ਸਟੈਂਡੇਟੀ' ਕਹਿਕੇ ਅਰਾਮ ਨਾਲ਼ ਖੜ੍ਹਨ ਦਾ ਹੁਕਮ ਦੇ ਦਿੱਤਾ।

ਇਸ ਪਿੱਛੋਂ ਕੁਝ ਚਿਰ ਹੈੱਡਮਾਸਟਰ ਸਾਹਿਬ ਤੇ ਡਰਿੱਲ ਮਾਸਟਰ ਕੁਝ ਗੱਲਾਂ ਕਰਦੇ

ਰਹੇ। ਜਦੋਂ ਉਹ ਗੱਲਾਂ ਕਰ ਹਟੇ ਤਾਂ ਡਰਿੱਲ ਮਾਸਟਰ ਜੀ ਨੇ ਸਾਰੇ ਮੁੰਡਿਆਂ ਨੂੰ ਲਾਈਨਵਾਰ ਸਾਹਮਣੇ ਖੜ੍ਹਨ ਲਈ ਹੁਕਮ ਦਿੱਤਾ। ਸਭ ਆਪੋ-ਆਪਣੀਆਂ ਲਾਈਨਾਂ ਵਿੱਚ ਕੱਦਵਾਰ ਖੜ੍ਹੇ ਗਏ ਤੇ ਹੈੱਡਮਾਸਟਰ ਸਾਹਿਬ ਵੱਲ ਤੱਕਣ ਲੱਗ ਪਏ।

"ਬੱਚਿਓ !" ਹੈੱਡਮਾਸਟਰ ਸਾਹਿਬ ਨੇ ਬੜੇ ਠਰ੍ਹਮੇ ਤੇ ਪਿਆਰ ਨਾਲ਼ ਸਭ ਵੱਲ ਭਰਵੀਂ ਨਜ਼ਰ ਤਕਦਿਆਂ ਕਿਹਾ,"ਤੁਸੀਂ ਸਕੂਲ ਦੇ ਹੋਣਹਾਰ ਤਾਲਿਬ ਇਲਮ ਹੋ। ਅਕਸਰ ਸ਼ਿਕਾਇਤ ਕੀਤੀ ਜਾਂਦੀ ਹੈ ਕਿ ਖੇਡਾਂ ਵਿੱਚ ਹਿੱਸਾ ਲੈਣ ਵਾਲ਼ੇ ਬੱਚੇ ਪੜ੍ਹਾਈ ਵਿੱਚ ਕਮਜ਼ੋਰ ਹੁੰਦੇ ਨੇ। ਪਰ ਸਾਡੇ ਸਕੂਲ ਵਿੱਚ ਅਜਿਹੀ ਕੋਈ ਗੱਲ ਨਹੀਂ। ਉਂਝ ਤੁਸੀਂ ਸਾਰੇ ਹੀ ਹਰ ਪੱਖੋਂ ਹੁਸ਼ਿਆਰ ਹੋ ਪਰ ਜੇ ਅਸੀਂ ਕਿਸੇ ਨੂੰ, ਪ੍ਰਤੱਖ ਮਿਸਾਲ ਦੇਣੀ ਹੋਵੇ ਤਾਂ ਦੀਨ ਮੁਹੰਮਦ ਤੇ ਨੱਥਾ ਸਿੰਘ ਦਾ ਨਾਂ ਲੈ ਸਕਦੇ ਹਾਂ। ਇਹ ਦੋਵੇਂ ਪਿਛਲੇ ਤਿੰਨ ਸਾਲ ਤੋਂ ਇਮਤਿਹਾਨਾਂ ਵਿੱਚ ਆਪਣੀ ਜਮਾਤ ਵਿੱਚੋਂ ਅੱਵਲ, ਦੋਇਮ ਰਹਿੰਦੇ ਹਨ ਤੇ ਖੇਡਾਂ ਤੇ ਸਕਾਊਟਿੰਗ ਵਿੱਚ ਵੀ ਸਭ ਤੋਂ ਅੱਗੇ ਹੁੰਦੇ ਨੇ।"

ਸਭ ਮੁੰਡਿਆਂ ਨੇ ਦੀਨੇ ਵੱਲ ਵੇਖਿਆ। ਉਹ ਜਿਵੇਂ ਫ਼ਖ਼ਰ ਨਾਲ਼ ਸਿਰ ਉੱਚਾ ਕਰੀ ਅਟੈਨਸ਼ਨ ਹੋਇਆ ਖੜੋਤਾ ਸੀ। ਉਹਦੀ ਨਜ਼ਰ ਸਾਹਮਣੇ ਪਿੱਪਲ਼ ਦੇ ਪੱਤਿਆਂ ਵੱਲ ਗੱਡੀ ਹੋਈ ਸੀ। ਪਰ ਨੱਥਾ ਆਪਣੀ ਤਾਰੀਫ਼ ਸੁਣ ਕੇ ਸੰਗ ਗਿਆ ਸੀ। ਉਹਨੇ ਅੱਖਾਂ ਨੀਵੀਆਂ ਕਰਕੇ ਆਪਣੇ ਖਾਕੀ ਰੰਗ ਦੇ ਬੂਟਾਂ ਉੱਤੇ ਨਿਗਾਹ ਟਿਕਾ ਲਈ ਸੀ।

ਕੁਝ ਰੁਕ ਕੇ ਹੈੱਡਮਾਸਟਰ ਸਾਹਿਬ ਫੇਰ ਬੋਲੇ "ਇਹਦਾ ਮਤਲਬ ਇਹ ਬਿਲਕੁੱਲ ਨਹੀਂ ਕਿ ਤੁਸੀਂ ਕਿਸੇ ਗੱਲੋਂ ਇਹਨਾਂ ਨਾਲ਼ੋਂ ਘੱਟ ਹੋ। ਇਹ ਤਾਂ ਮੈਂ ਸਿਰਫ਼ ਇੱਕ ਮਿਸਾਲ ਦਿੱਤੀ ਹੈ। ਇਸ ਲਈ ਤੁਸੀਂ ਆਪਣੇ ਇਹਨਾਂ ਦੋਸਤਾਂ ਨਾਲ਼ ਈਰਖਾ ਕਰਨ ਦੀ ਬਜਾਏ ਖਿਡਾਰੀਆਂ ਵਾਲ਼ੀ ਦਲੇਰੀ ਨਾਲ਼ ਇਹਨਾਂ ਤੋਂ ਅੱਗੇ ਲੰਘਣ ਦੀ ਕੋਸ਼ਿਸ਼ ਕਰਨੀ ਹੈ। ਤੁਹਾਨੂੰ ਆਪਣੇ ਮਗਰ ਦੌੜਦਿਆਂ ਵੇਖ ਕੇ ਇਹ ਹੋਰ ਤੇਜ਼ ਨੱਸਣਗੇ। ਇਸ ਤਰ੍ਹਾਂ ਇਹ ਹੋਰ ਅੱਗੇ ਵਧਣਗੇ। ਨਤੀਜੇ ਦੇ ਤੌਰ ਉੱਤੇ ਸਾਡਾ ਸਕੂਲ, ਸਾਰਾ ਇਲਾਕਾ, ਸਾਰੇ ਲੋਕ, ਸਾਰਾ ਦੇਸ਼ ਤਰੱਕੀ ਵੱਲ ਦੌੜੇਗਾ...ਕਿਉਂਕਿ ਤੁਸੀਂ ਬੱਚੇ ਹੀ ਕੌਮ ਹੋ, ਤੁਸੀਂ ਹੀ ਵਤਨ ਹੋ।"

ਨੱਥੇ ਨੂੰ ਜਾਪਿਆ ਹੈੱਡਮਾਸਟਰ ਸਾਹਿਬ ਆਪਣੇ ਸੁਭਾਅ ਅਨੁਸਾਰ ਜੋਸ਼ ਵਿੱਚ ਆ ਗਏ ਸਨ ਤੇ ਹੁਣ ਉਹ ਆਦਰਸ਼ ਅਸਮਾਨ ਉੱਤੇ ਉਡਾਰੀਆਂ ਲਾਉਂਦੇ ਪਤਾ ਨਹੀਂ ਕਿੱਥੋਂ ਕਿੱਥੇ ਜਾ ਪਹੁੰਚਣਗੇ। ਪਰ ਅਚਾਨਕ ਹੈੱਡਮਾਸਟਰ ਸਾਹਿਬ ਨੇ ਰੁਕ ਕੇ ਤੇ ਸਭ ਵਿਦਿਆਰਥੀਆਂ ਵੱਲ ਤੱਕ ਕੇ ਆਪਣੀ ਗੱਲ ਦਾ ਵਿਸ਼ਾ ਬਦਲਦਿਆਂ ਕਹਿਣਾ ਸ਼ੁਰੂ ਕੀਤਾ।

"ਖ਼ੈਰ, ਇਸ ਬਾਰੇ ਕਦੇ ਫੇਰ ਗੱਲਾਂ ਕਰਾਂਗੇ। ਅੱਜ ਮੈਂ ਤੁਹਾਨੂੰ ਇਹੋ ਕਹਿਣ ਲਈ ਇੱਥੇ ਰੁਕਿਆ ਸਾਂ ਕਿ ਤੁਸੀਂ ਕੱਲ੍ਹ ਨੂੰ ਪੂਰੀ ਤਿਆਰੀ ਨਾਲ਼ ਆਉਣਾ ਹੈ। ਇਸ ਗੱਲ ਦਾ ਕੋਈ ਖ਼ਿਆਲ ਨਾ ਕਰਨਾ ਕਿ ਸਾਡੇ ਵੱਡੇ ਇੰਸਪੈਕਟਰ ਸਾਹਿਬ ਆ ਰਹੇ ਹਨ ਤੇ ਪਤਾ ਨਹੀਂ ਉਹ ਕੀ ਸੋਚਣਗੇ। ਰੋਜ਼ ਵਾਂਗ ਵਕਤ 'ਤੇ ਸਕੂਲ ਆਉਣਾ ਤੇ ਜਿਸ ਦੀ ਜੋ ਵੀ ਡਿਊਟੀ ਲੱਗੀ ਹੈ ਉਹਨੂੰ ਪੂਰੀ ਜ਼ਿੰਮੇਵਾਰੀ ਨਾਲ਼ ਨਿਭਾਉਣਾ। ਬਾਕੀ ਮੇਰਾ ਅਸ਼ੀਰਵਾਦ ਤੁਹਾਡੇ ਨਾਲ਼ ਹੈ।"

ਇਸ ਪਿੱਛੋਂ ਉਹਨਾਂ ਨੇ ਫੇਰ ਡਰਿੱਲ ਮਾਸਟਰ ਨਾਲ਼ ਕੋਈ ਗੱਲ ਕੀਤੀ ਤੇ ਸਭ ਨੂੰ ਛੁੱਟੀ ਕਰ ਦਿੱਤੀ।

ਹੋਰ ਪੰਜ ਕੁ ਮਿੰਟ ਪਿੱਛੋਂ ਜਦੋਂ ਨੱਥਾ ਤੇ ਦੀਨਾ ਸਕੂਲੋਂ ਬਾਹਰ ਆਏ ਤਾਂ ਦੀਨੇ ਨੇ ਕਿਹਾ,"ਨੱਥਿਆ ਤੂੰ ਅੱਜ ਸ ੜੇ ਘਰ ਚਲ।"

ਨੱਥਾ ਕੁਝ ਸੋਚਣ ਲੱਗ ਪਿਆ, ਪਰ ਫੇਰ ਉਸ ਧੀਮੀ ਅਵਾਜ਼ ਵਿੱਚ ਜੁਆਬ ਦਿੱਤਾ, "ਮੇਰੇ ਬਾਪੂ ਤੇ ਬੇਬੇ ਜੀ ਨੇ ਫ਼ਿਕਰ ਵਿੱਚ ਸਾਰੀ ਰਾਤ ਨਹੀਂ ਸੌਣਾ। ਜੇ ਮੈਂ ਘੰਟਾ ਦੋ ਘੰਟੇ ਵੀ ਲੇਟ ਹੋ ਜਾਵਾਂ ਉਹ ਚਿੰਤਾ ਵਿੱਚ ਪੈ ਜਾਂਦੇ ਐ। ਫੇਰ ਕਿਸੇ ਦਿਨ ਰਹਿ ਪਊਂਗਾ। ਉਹਨਾਂ ਨੂੰ ਦੱਸ ਆਊਂ।"

ਦੀਨਾ ਵੀ ਗੱਲ ਸਮਝ ਗਿਆ ਤੇ ਉਸ ਮੁਸਕਰਾ ਕੇ ਨੱਥੇ ਨਾਲ਼ ਹੱਥ ਮਿਲਾਉਂਦਿਆਂ ਉੱਚੀ ਸਾਰੀ ਕਿਹਾ,"ਸਲਾਮਾ ਲੇਕਮ ! ਕੱਲ੍ਹ ਅੱਲ੍ਹਾ ਨੇ ਮਿਲਾਇਆ ਤਾਂ ਫੇਰ ਮਿਲਾਂਗੇ।"

"ਵਾ-ਲੇਕਮ-ਸਲਾਮ" ਨੱਥੇ ਨੇ ਵੀ ਤਪਾਕ ਨਾਲ਼ ਉੱਤਰ ਦਿੱਤਾ," ਅੱਲ੍ਹਾ ਜ਼ਰੂਰ ਮਿਲਾਊਗਾ, ਕਿਉਂ ਨਹੀਂ ਮਿਲਾਊਗਾ।"

ਜਦੋਂ ਨੱਥਾ ਰੇਲ ਦੇ ਫਾਟਕ ਕੋਲ਼ ਆਇਆ ਤਾਂ ਉਹਨੂੰ ਪਿੱਛੋਂ ਇੱਕ ਟੁੱਟੀ ਜਿਹੀ ਅਵਾਜ਼ ਸੁਣੀ। ਉਸ ਪਿਛਾਂਹ ਭਉਂ ਕੇ ਤੱਕਿਆ, ਜਗਨਾ ਖਿੱਦੋ ਵਾਂਗ ਰੁੜ੍ਹਿਆ ਆ ਰਿਹਾ ਸੀ। ਉਹਨੂੰ ਇੰਵ ਨਸਦਿਆਂ ਵੇਖ ਕੇ ਨੱਥਾ ਮੁਸਕਰਾ ਪਿਆ। ਜਗਨੇ ਨੇ ਆਉਣ ਸਾਰ ਉਸ ਦੀ ਬਾਂਹ ਫੜ ਲਈ ਤੇ ਹੌਂਕਦਿਆਂ ਬੋਲਿਆ,"ਮੈਂ, ਤੈਨੂੰ ਏਡੇ ਕੁਵੇਲੇ ਪਿੰਡ ਨਹੀਂ ਜਾਣ ਦੇਣਾ। ਚੱਲ ਸਾਡੇ ਘਰ ਚੱਲੀਏ। ਏਥੇ ਹੀ ਰਹਿਣਾ ਪਊ ਅੱਜ ਤਾਂ।"

"ਓਇ ਠਹਿਰ ਤਾਂ ਜਾਹ ਟਿੱਡਿਆ ਜਿਆ!" ਹੱਸ ਕੇ ਨੱਥੇ ਨੇ ਕਿਹਾ, ਤੂੰ ਤਾਂ ਐਂ ਖਿੱਚਣ ਲੱਗ ਪਿਆਂ ਜਿਵੇਂ ਮੈਨੂੰ ਮੋਢਿਆਂ ਉੱਤੇ ਚੁੱਕ ਕੇ ਘਰ ਲੈ ਜਾਵੇਂਗਾ।"

"ਹਾਂ ਲਜਾਊਂਗਾ !" ਜਗਨੇ ਨੇ ਡੌਰੂ ਵਾਂਗ ਸਿਰ ਹਿਲਾਉਂਦਿਆਂ ਕਿਹਾ, "ਵੇਖੂੰ ਤੂੰ ਕਿਵੇਂ ਨਹੀਂ ਜਾਂਦਾ।"

ਨੱਥਾ ਫੇਰ ਹੱਸਿਆ। ਉਹਨੂੰ ਸਮਝ ਨਹੀਂ ਸੀ ਪੈ ਰਹੀ ਕਿ ਜਗਨਾ ਕੀ ਕਹਿ ਰਿਹਾ ਹੈ। ਅੱਗੇ ਕਦੇ ਉਹਨੇ ਇੰਵ ਬੱਚਿਆਂ ਵਾਂਗ ਜਿੱਦ ਨਹੀਂ ਸੀ ਕੀਤੀ। ਨੱਥੇ ਨੇ ਬਾਂਹ ਛੁਡਾਉਣ ਦਾ ਯਤਨ ਕਰਦਿਆਂ ਕਿਹਾ,"ਤੂੰ ਤਾਂ ਇਉਂ ਰੋਕ ਕੇ ਮੈਨੂੰ ਸਗੋਂ ਹੋਰ ਕੁਵੇਲਾ ਕਰਾ ਦੇਵੇਂਗਾ।"

"ਹਾਂ, ਕਰਾਊਂਗਾ।"

"ਕਿਉਂ ?"

"ਮੇਰੀ ਮਰਜ਼ੀ ।"

"ਤੇਰੀ ਮਰਜ਼ੀ ਕਿਉਂ ?"

"ਬੱਸ, ਮੇਰੀ ਮਰਜ਼ੀ ! ਤੂੰ ਚੁੱਪ ਕਰਕੇ ਪਿਛਾਂਹ ਮੁੜ ਪੈ, ਨਹੀਂ ਤਾਂ ਮੈਂ ਮੁੱਕੀਆਂ ਨਾਲ਼ ਕੁੱਟ-ਕੁੱਟ ਕੇ ਲਿਜਾਊਂ।"

"ਤੇਰੀ ਮੁੱਕੀ ਨਾਲ਼ ਤਾਂ ਮੇਰੀ ਜੂੰ ਨਹੀਂ ਮਰਦੀ, ਮੈਨੂੰ ਕੀ ਹੋ ਜਾਊ ?" ਨੱਥੇ ਨੇ ਠਹਾਕਾ ਮਾਰਿਆ।

ਪਰ ਜਗਨੇ ਉੱਤੇ ਕੋਈ ਅਸਰ ਨਾ ਹੋਇਆ। ਨੱਥਾ ਬੜੀ ਦੁਬਿਧਾ ਵਿੱਚ ਫਸ ਗਿਆ। ਉਸ ਰਤਾ ਸੋਚ ਕੇ ਕਿਹਾ,"ਚੰਗਾ ਮੇਰੀ ਬਾਂਹ ਤਾਂ ਛੱਡ ਦੇ।"

ਜਗਨੇ ਨੇ ਉਹਦੀ ਬਾਂਹ ਪੋਲੀ ਜਿਹੀ ਫੜੀ ਰੱਖੀ ਤੇ ਨੱਥਾ ਉਹਦੇ ਨਾਲ਼ ਵਾਪਸ ਮੁੜ ਪਿਆ। ਦਸ ਕੁ ਕਦਮ ਆ ਕੇ ਜਦੋਂ ਜਗਨੇ ਨੇ ਬਾਂਹ ਛੱਡ ਦਿੱਤੀ ਤਾਂ ਅਚਨਚੇਤ ਪਿਛਾਂਹ ਭਉਂ ਕੇ ਜ਼ੋਰ ਨਾਲ਼ ਪਿੰਡ ਵੱਲ ਦੌੜ ਪਿਆ। ਜਗਨਾ ਰੇਲਵੇ ਦੇ ਕੁਆਟਰਾਂ ਤੱਕ ਉਹਦੇ ਪਿੱਛੇ

ਨੱਸਦਾ ਆਇਆ ਪਰ ਉੱਥੋਂ ਤੱਕ ਭੱਜਦਾ ਈ ਇੰਨਾ ਹੌਂਕ ਗਿਆ ਕਿ ਹੋਰ ਨਹੀਂ ਨੱਸ ਸਕਿਆ। ਨੱਥੇ ਨੇ ਖਾਸੀ ਦੂਰ ਭੱਠੇ ਕੋਲ਼ ਜਾ ਕੇ ਜਦੋਂ ਪਿਛਾਂਹ ਤੱਕਿਆ ਤਾਂ ਜਗਨਾ ਬੌਣੀਆਂ ਜਿਹੀਆਂ ਬਾਹਾਂ ਉਤਾਂਹ ਉਲਾਰਦਾ ਹੋਇਆ ਜਿਵੇਂ ਉਹਨੂੰ ਕਹਿ ਰਿਹਾ ਸੀ, "ਚੰਗਾ ਹੁਣ ਕੱਲ੍ਹ ਸਹੀ। ਤੈਨੂੰ ਕੱਲ੍ਹ ਨੂੰ ਦੇਊਂ ਪਤਾ !"

ਭੱਠੇ ਤੋਂ ਅੱਗੇ ਜਾ ਕੇ ਨੱਥੇ ਨੇ ਫੇਰ ਪਿਛਾਂਹ ਤੱਕਿਆ। ਜਗਨਾ ਅਜੇ ਵੀ ਉੱਥੇ ਹੀ ਖੜੋਤਾ ਸੀ। ਅਚਾਨਕ ਨੱਥੇ ਦਾ ਮਨ ਕੁਝ ਉਦਾਸ ਹੋ ਗਿਆ। ਉਹਨੂੰ ਜਾਪਿਆ ਉਹਨੇ ਜਗਨੇ ਨਾਲ਼ ਵਧੀਕੀ ਕੀਤੀ ਸੀ ਇੰਞ ਨੱਸਣਾ ਨਹੀਂ ਸੀ ਚਾਹੀਦਾ। ਇਸੇ ਕਰਕੇ ਤੁਰਿਆਂ ਜਾਂਦਿਆਂ ਉਹ ਕਈ ਵਾਰ ਪਿਛਾਂਹ ਮੁੜ-ਮੁੜ ਝਾਕਿਆ।

### ਔਖੇ ਸ਼ਬਦਾਂ ਦੇ ਅਰਥ :

ਨਿਗਰਾਨੀ : ਦੇਖਭਾਲ਼ / ਉਸਤਾਦ : ਅਧਿਆਪਕ / ਇਲਮ : ਗਿਆਨ / ਸਡੌਲ : ਤਕੜਾ, ਰਿਸ਼ਟ-ਪੁਸ਼ਟ:ਤੰਦਰੁਸਤ / ਅਚਨਚੇਤ : ਅਚਾਨਕ / ਆਦਾਬ : ਆਦਰ ਸਨਮਾਨ / ਪ੍ਰਤੱਖ : ਸਪਸ਼ਟ / ਅੱਵਲ : ਪਹਿਲਾ/ ਦੋਇਮ : ਦੂਜਾ / ਫ਼ਖ਼ਰ : ਮਾਣ / ਈਰਖਾ : ਨਫ਼ਰਤ / ਦਲੇਰੀ: ਹਿੰਮਤ / ਅਸ਼ੀਰਵਾਦ : ਅਸੀਸ / ਧੀਮੀ : ਮੱਧਮ / ਸਲਾਮਾ-ਲੇਕਮ : ਮੁਸਲਮਾਨਾਂ ਵਿੱਚ ਮਿਲਣ ਸਮੇਂ ਉਚਾਰਿਆ ਜਾਣ ਵਾਲ਼ਾ ਸ਼ਬਦ / ਵਾ-ਲੇਕਮ-ਸਲਾਮ : ਸਲਾਮਾ-ਲੇਕਮ ਦੇ ਜੁਆਬ ਵਿੱਚ ਕਿਹਾ ਜਾਂਦਾ ਹੈ / ਤਪਾਕ : ਗਰਮਜੋਸ਼ੀ / ਦੁਬਿਧਾ : ਦੋ ਚਿੱਤੀ।

### ਅਭਿਆਸ

1. ਹੈੱਡਮਾਸਟਰ ਸਾਹਿਬ ਦੀਆਂ ਨਜ਼ਰਾਂ ਵਿੱਚ ਦੀਨਾ ਕਿਹੋ ਜਿਹਾ ਮੁੰਡਾ ਸੀ?
2. ਨੱਥਾ ਆਪਣੇ ਸਕੂਲ ਦੇ ਹੈੱਡਮਾਸਟਰ ਸਾਹਿਬ ਬਾਰੇ ਕਿਹੋ ਜਿਹੀ ਸ਼ਰਧਾ-ਭਾਵਨਾ ਰਖਦਾ ਸੀ?
3. ਸਕੂਲ ਦੀ ਇਮਾਰਤ ਕਿਹੋ ਜਿਹੀ ਸੀ?
4. ਹੈੱਡਮਾਸਟਰ ਸਾਹਿਬ ਨੇ ਬੱਚਿਆਂ ਨੂੰ ਅੱਗੇ ਵਧਣ ਲਈ ਕਿਹੜੀ ਮਿਸਾਲ ਦਿੱਤੀ?
5. ਇੰਸਪੈਕਟਰ ਸਾਹਿਬ ਦੇ ਆਉਣ 'ਤੇ ਸਕੂਲ ਵਿੱਚ ਕੀ-ਕੀ ਤਿਆਰੀਆਂ ਕੀਤੀਆਂ ਗਈਆਂ ?
6. ਨੱਥਾ ਉਦਾਸ ਕਿਉਂ ਹੋ ਗਿਆ ਸੀ?

# ਦੋ

ਨੱਥਾ ਜਦੋਂ ਸੂਏ ਦੇ ਅੱਗੇ, ਪਿੰਡ ਦੇ ਨੇੜਲੇ ਖੇਤਾਂ ਵਿੱਚ ਆਇਆ ਤਾਂ ਚੋਖਾ ਹਨੇਰਾ ਹੋ ਗਿਆ ਸੀ। ਅਸਮਾਨ ਉੱਤੇ ਤਾਰੇ ਚਮਕਣ ਲੱਗ ਪਏ ਸਨ। ਰਾਹ ਦੇ ਦੋਹਾਂ ਪਾਸਿਆਂ ਦੇ ਖੇਤਾਂ ਵਿੱਚੋਂ ਕਪਾਹ ਦੇ ਫੁੱਲਾਂ ਦੀ ਸੁਗੰਧ ਨਾਲ਼ ਉਹਦੇ ਨੱਕ ਵਿੱਚ ਜਲੂਣ ਹੋਣ ਲੱਗ ਪਈ ਸੀ। ਉਹਨੂੰ ਇਹ ਵੀ ਖ਼ਿਆਲ ਸੀ ਕਿ ਘਰ ਉਹਦੀ ਉਡੀਕ ਹੋ ਰਹੀ ਹੋਵੇਗੀ ਪਰ ਫੇਰ ਵੀ ਤੇਜ਼ ਨਹੀਂ ਸੀ ਤੁਰ ਸਕਦਾ। ਠੰਢੀ ਰੁਮਕਦੀ ਹਵਾ, ਖੇਤਾਂ ਦੀ ਹਰਿਆਵਲ ਦੀ ਸੁਗੰਧ, ਨੀਲਾ ਸਾਫ਼ 'ਤਾਰਿਆਂ-ਜੜਤ' ਅਸਮਾਨ ਤੇ ਸਾਹਮਣੇ ਦਿਸਦੇ ਪਿੰਡ ਦੇ ਘਰ ਵੇਖ ਕੇ ਉਹ ਆਪਣੀ ਕਲਪਨਾ ਦੀ ਦੁਨੀਆਂ ਵਿੱਚ ਗੁਆਚ ਗਿਆ ਸੀ। ਉਹਨੂੰ ਬਾਰ ਬਾਰ ਇੱਕ ਪੁਸਤਕ ਦੀਆਂ ਪੜ੍ਹੀਆਂ ਕਵਿਤਾਵਾਂ ਵਿੱਚੋਂ ਇੱਕ ਕਵਿਤਾ ਯਾਦ ਆ ਰਹੀ ਸੀ ਜਿਸ ਵਿੱਚ ਬਿਲਕੁਲ ਇਹੋ ਜਿਹਾ ਹੀ ਵਾਤਾਵਰਨ ਚਿਤਰਿਆ ਹੋਇਆ ਸੀ। ਜਦੋਂ ਵੀ ਉਹ ਇਹ ਕਵਿਤਾ ਪੜ੍ਹਦਾ ਸੀ ਤਾਂ ਕਿਤਾਬ ਦੇ ਕਾਗਜ਼ ਵਿੱਚੋਂ ਵੀ ਉਹਨੂੰ ਸਰ੍ਹੋਂ ਦੇ ਫੁੱਲਾਂ ਵਰਗੀ ਖ਼ੁਸ਼ਬੋ ਆਉਣ ਲੱਗ ਪੈਂਦੀ ਸੀ।

ਅਚਾਨਕ ਉਹਦੇ ਹੋਠ ਆਪਣੇ ਆਪ ਫਰਕਣ ਲੱਗ ਪਏ ਤੇ ਉਸ ਐਵੇਂ ਹੀ ਇੱਕ ਗੀਤ ਗੁਣਗੁਣਾਉਣਾ ਸ਼ੁਰੂ ਕਰ ਦਿੱਤਾ :

ਅੰਬਰ-ਧਰਤੀ ਕਾਜ ਰਚਾਇਆ
ਇੰਦਰ ਦੇ ਦਰਬਾਰ ਵੇ।
ਮੇਘ-ਰਥਾਂ ਦੇ ਸੂਰਜ-ਘੋੜੇ
ਲੰਘ ਗਏ ਪੁਰੀਓਂ ਪਾਰ ਵੇ।
ਬਸੰਤ ਰਾਣੀ ਚੁਗ ਫੁੱਲ ਸੁਹਾਵੇ
ਗੁੰਦੇ ਗਜਰੇ-ਹਾਰ ਵੇ।
ਪਰੀਆਂ ਤਾਰੇ-ਤੋੜ ਖਿਲਾਰੇ
ਚਹੁੰ ਕੂਟੀਂ ਖਿੜੀ ਗੁਲਜ਼ਾਰ ਵੇ।
ਰੋਮ-ਰੋਮ ਧਰਤੀ ਨਸ਼ਿਆਈ
ਲੈ ਸੂਰਜ ਦਾ ਪਿਆਰ ਵੇ।
ਸਾਗਰ ਪਰਬਤ ਨੱਚਣ ਲੱਗੇ
ਆਈ ਨਵੀਂ ਬਹਾਰ ਵੇ !...

ਤੇ ਜਦੋਂ ਨੱਥਾ ਪਿੰਡ ਦੀਆਂ ਨਿਆਈਆਂ ਵਿੱਚ ਪਹੁੰਚਿਆ ਤਾਂ ਬਹਾਰ ਬਾਰੇ ਆਖਰੀ ਦੋ ਸਤਰਾਂ ਦੁਹਰਾਂਦਾ ਜਿਵੇਂ ਉਹ ਕਲਪਨਾ ਦੇ ਸੰਸਾਰ ਵਿੱਚ ਹੀ ਗੁਆਚ ਗਿਆ। ਉਹਨੂੰ ਇਹ ਵੀ ਖ਼ਿਆਲ ਨਹੀਂ ਸੀ ਆ ਰਿਹਾ ਕਿ ਇਹ ਸਤਰਾਂ ਉਹ ਆਪੇ ਹੀ ਰਚ ਰਿਹਾ ਸੀ ਜਾਂ ਕਿਸੇ

ਦੀਆਂ ਲਿਖੀਆਂ ਹੋਈਆਂ ਦੂਹਰਾ ਰਿਹਾ ਸੀ।

ਘਰ ਆਇਆ ਤਾਂ ਬਾਪੂ ਜੀ ਬੂਹੇ ਅੱਗੇ ਖੂੰਡੀ ਫੜੀ ਖੜੋਤੇ ਮਾਹਲੂ ਥੱਥੇ ਨਾਲ਼ ਗੱਲਾਂ ਕਰ ਰਹੇ, ਉਸੇ ਦੀ ਉਡੀਕ ਕਰ ਰਹੇ ਸਨ। ਉਹਨੂੰ ਆਉਂਦਾ ਵੇਖ ਕੇ ਬੋਲੇ,"ਏਨਾ ਚਿਰ ਕਿੱਥੇ ਲਾ ਆਇਐਂ ਪੁੱਤਰ ?"

"ਸਕੂਲ ਵਿੱਚ ਡਰਿੱਲ ਮਾਸਟਰ ਜੀ ਨੇ ਅਟਕਾ ਲਿਆ ਸੀ ਬਾਪੂ ਜੀ।" ਨੱਥੇ ਨੇ ਜੁਆਬ ਦਿੱਤਾ,"ਕੱਲ੍ਹ ਇੰਸਪੈਕਟਰ ਸਾਹਿਬ ਨੇ ਆਉਣੈ।"

ਪਰ ਬਾਪੂ ਜੀ ਦੇ ਬੋਲਣ ਤੋਂ ਪਹਿਲਾਂ ਹੀ ਮਾਹਲੂ ਆਪਣੀ ਕਰੜ ਬਰੜੀ ਦਾੜ੍ਹੀ ਖੁਰਕਦਿਆਂ ਘੱਗੀ ਅਵਾਜ਼ ਵਿੱਚ ਬੋਲਿਆ,"ਜੇ ਐਨਛਪਿੱਟਰ ਨੇ ਆਉਣੈ ਤਾਂ ਉਹਨਾਂ ਨੇ ਥੈਥੋਂ ਕੀ ਓਥੇ ਕਣਕ ਗਹੌਣੀ ਸੀ ?... ਇਹਨਾਂ ਪਾੜ੍ਹਿਆਂ ਨੂੰ ਨੰਦ ਸਿਆਂ ਗੱਲਾਂ ਈ ਬਲਾ ਬਣਾਉਣੀਆਂ ਆਉਂਦੀਐਂ... ਗੱਪ ਤਾਂ ਇਹ ਪੈਰੀਂ ਤੋਰ ਦਿੰਦੇ ਐ,ਬਣਾ ਕੇ। ਫਿਰਦੇ ਰਹਿੰਦੇ ਐ ਮੰਡੀ 'ਚ ਦਹੀਂ-ਭੱਲੇ ਖਾਂਦੇ, ਆਖਣਗੇ ਸਾਨੂੰ ਤਾਂ ਮਾਛਟਰ ਨੇ ਲੱਕੜਾਂ ਪਾੜਨ ਲਾ ਲਿਆ। ਪੜ੍ਹ ਕੇ ਤੁਸੀਂ ਏਹੋ ਕੁਸ਼ ਈ ਸਿਖਦੇ ਓਂ ਓਇ?"

ਪਰ ਨੱਥਾ ਚੁੱਪ ਕਰਕੇ ਉਸ ਵੱਲ਼ ਝਾਕਦਿਆਂ ਮੁਸਕਰਾ ਪਿਆ। ਉਹਨੂੰ ਪਤਾ ਸੀ ਕਿ ਜੇ ਉਹ ਬੋਲਿਆ ਤਾਂ ਮਾਹਲੂ ਅੱਗੋਂ ਹੋਰ ਚਾਰ ਸੁਣਾਏਗਾ। ਉਹਦੀ ਆਦਤ ਸੀ ਕਿ ਉਹ, ਕਿਸੇ ਪੜ੍ਹਨ ਵਾਲ਼ੇ ਮੁੰਡੇ ਉੱਤੇ ਵਿਸ਼ਵਾਸ ਨਹੀਂ ਸੀ ਕਰਦਾ। ਪੜ੍ਹਾਈ ਦੇ ਖ਼ਿਲਾਫ਼ ਹੋਣ ਕਰਕੇ ਉਹਨੇ ਆਪਣਾ ਕੋਈ ਮੁੰਡਾ ਸਕੂਲ ਨਹੀਂ ਸੀ ਭੇਜਿਆ। ਉਹ ਅਕਸਰ ਪੜ੍ਹਾਈ ਬਾਰੇ ਇਹੋ ਕਹਿੰਦਾ,"ਇਹਨਾਂ ਝੂਠੀਆਂ ਪੜ੍ਹਾਈਆਂ 'ਚ ਕੀ ਪਿਐ? ਪੜ੍ਹਾਈ ਤਾਂ ਚੰਗੇ ਕਰਮਾਂ ਦੀ ਐ। ਜੇ ਕਰਮ ਈ ਚੰਗੇ ਨਾ ਹੋਣ ਤਾਂ ਪੜ੍ਹ ਕੇ ਵੀ ਬੰਦਾ ਧੱਕੇ ਈ ਖਾਂਦਾ ਰਹਿੰਦੈ। ਸੁਣਿਆਂ ਨੀ ਅਕੇ "ਵੇਖੋ ਕੁਦਰਤ ਦੇ ਖੇਲ,ਪੜ੍ਹਿਆ ਫ਼ਾਰਸੀ ਵੇਚੇ ਤੇਲ'।"

ਨੰਦ ਸਿੰਘ ਉਹਨੂੰ ਦਸ ਵਰ੍ਹੇ ਤੋਂ ਸਮਝਾ-ਸਮਝਾ ਹਾਰ ਗਿਆ ਸੀ, ਪਰ ਮਾਹਲੂ ਉੱਤੇ ਅਸਰ ਨਹੀਂ ਸੀ ਹੋਇਆ। ਹੁਣ ਵੀ ਇਹੋ ਸੋਚ ਕੇ ਨੰਦ ਸਿੰਘ ਹੱਸ ਪਿਆ। ਉਸ ਨੱਥੇ ਨੂੰ ਹੱਲਾਸ਼ੇਰੀ ਦਿੰਦਿਆਂ ਕਿਹਾ,"ਚੰਗਾ ਪੁੱਤ ਨਾਹ ਧੋ ਲੈ ਅੰਦਰ ਚੱਲ ਕੇ, ਤੇਰਾ ਤਾਇਆ ਤਾਂ ਇਹੋ ਕਥਾ ਸੁਣਾਉਂਦਾ ਰਹੂਗਾ।"

ਨੱਥੇ ਨੂੰ ਅੰਦਰ ਜਾਂਦਿਆਂ ਵੇਖ ਕੇ ਮਾਹਲੂ ਨੇ ਫੇਰ ਆਪਣੀ ਗੱਲ ਦੁਹਰਾਈ,"ਤੂੰ ਨੰਦ ਸਿਆਂ ਚਾਹੇ ਲੱਖ ਅਤਬਾਰ ਕਰ ਮੈਨੂੰ ਤਾਂ ਪਾੜ੍ਹੇ ਮੁੰਡਿਆਂ 'ਤੇ ਕੋਈ ਅਤਬਾਰ ਨ੍ਹੀਂ। ਇਹ ਬੱਸ ਉੱਤੋਂ-ਉੱਤੋਂ ਮੀਸਣੇ ਬਣਦੇ ਐ, ਊਂ ਇਹ ਜਿੰਨਾ ਪੜ੍ਹਦੇ ਜਾਂਦੇ ਐ ਓਨੇ ਚਤਰ ਹੁੰਦੇ ਜਾਂਦੇ ਐ। ਤੈਨੂੰ, ਮੈਨੂੰ ਤਾਂ ਇਹ ਟਿੱਚ ਕਰਕੇ ਜਾਣਦੇ ਐ।"

"ਨਹੀਂ, ਐਸੀ ਕੋਈ ਗੱਲ ਨ੍ਹੀਂ ਮਾਹਲਾ ਸਿਆਂ, ਤੇਰਾ ਭਰਮ ਐਂ।" ਨੰਦ ਸਿੰਘ ਨੇ ਆਪਣੇ ਸੁਭਾਅਨੁਸਾਰ ਫੇਰ ਉਸਨੂੰ ਸਮਝਾਇਆ,"ਵਿੱਦਿਆ ਤਾਂ ਤੀਸਰਾ ਨੇਤਰ ਐ। ਇਹਦੇ ਬਿਨਾਂ ਤਾਂ ਮਨੁੱਖ ਅਗਿਆਨੀ ਹੁੰਦੈ।"

"ਛੱਡ ਪਟਵਾਰੀ ਸਾਬ੍ਹ!" ਮਾਹਲੂ ਨੇ ਮੂੰਹ ਕੁਸੈਲ਼ਾ ਜਿਹਾ ਕਰਦਿਆਂ ਕਿਹਾ, "ਮੈਂ ਭੁੱਲਿਐਂ ਇਹਨਾਂ ਗੱਲਾਂ ਨੂੰ। ਬਿੱਦਿਆ ਤੀਸਰਾ ਨੇਤਰ ਹੁੰਦੀ ਹੋਊਗੀ ਕਿਸੇ ਸਤਜੁਗ ਦੇ ਜ਼ਮਾਨੇ 'ਚ, ਹੁਣ ਦੇ ਪੜ੍ਹੇ ਤਾਂ ਆਵਦੀ ਤੀਜੀ ਖੋਹਲ ਕੇ ਈ ਸਾਡੀਆਂ ਪਹਿਲਾਂ ਆਲੀਆਂ ਦੋਏ ਬੰਦ ਕਰਨ ਦਾ ਮੰਤਰ ਸਿੱਖੀ ਫਿਰਦੇ ਐ। ਸਾਨੂੰ ਤਾਂ ਇਹ ਢੋਰ ਸਮਝਦੇ ਐ, ਢੋਰ।"

ਮਾਹਲੂ ਨਾਲ਼ ਕੌਣ ਜਦਾਈ ਕਰੇ, ਇਹੋ ਸੋਚ ਕੇ ਨੰਦ ਸਿੰਘ ਖਿੜਖਿੜਾ ਕੇ ਹੱਸ ਪਿਆ ਤੇ ਉਸਦੇ ਕੰਮ ਬਾਰੇ ਗੱਲ ਕਰਦਿਆਂ ਬੋਲਿਆ,"ਚੰਗਾ ਫੇਰ ਤੂੰ ਮੂੰਹ ਹਨੇਰੇ ਆ-ਜੀਂ, ਜਿਹੜਾ ਆਪਾਂ ਦਿਨ ਚੜ੍ਹਦੇ ਤਾਈਂ 'ਟੇਸ਼ਨ ਤੇ ਪਹੁੰਚ ਜਾਈਏ। ਗੱਡੀ ਸੰਦੇਹਾਂ ਈ ਆ ਜਾਂਦੀ ਐ।"

"ਹਲਾ, ਠੀਕ ਐ। ਚੰਗਾ ਫੇਰ ਤੂੰ ਤਿਆਰ ਰਹੀਂ, ਮੈਂ ਤੈਨੂੰ ਪੂਰੇ ਚਾਰ ਵਜੇ ਆ ਜਗਾਊਂ।" ਇਹ ਕਹਿ ਕੇ ਮਾਹਲੂ ਤੁਰ ਗਿਆ।

ਨੰਦ ਸਿੰਘ ਜਦੋਂ ਅੰਦਰ ਆਇਆ ਤਾਂ ਨੱਥਾ ਪਾਣੀ ਦੀ ਬਾਲਟੀ ਭਰ ਕੇ ਨਹਾਉਣ ਲੱਗ ਪਿਆ ਸੀ। ਉਹਦੀ ਬੇਬੇ ਚੌਂਕੇ ਵਿੱਚ ਬੈਠੀ ਰੋਟੀ ਪਕਾਉਂਦੀ ਆਪ ਮੁਹਾਰੀ ਹੀ ਬੋਲ ਰਹੀ ਸੀ।

"ਐਸ ਵੇਲ਼ੇ ਤਾਈਂ ਭੁੱਖ ਕਿਵੇਂ ਕੱਟੀ ਜਾਂਦੀ ਐ। ਕੱਲ੍ਹ ਤੋਂ ਮੈਂ ਚੂਰੀ ਕੁੱਟ ਕੇ ਡੱਬੇ 'ਚ ਪਾ ਦਿਆ ਕਰੂੰ, ਫੇਰ ਭਾਵੇਂ ਜਦੋਂ ਮਰਜ਼ੀ ਆ-ਜਿਆ ਕਰੀਂ।"

ਨੰਦ ਸਿੰਘ ਨੇ ਉਹਦਾ ਧਿਆਨ ਹੋਰ ਪਾਸੇ ਪਾਉਣ ਲਈ ਕਿਹਾ,"ਨੱਥੇ ਦੀ ਬੇਬੇ ਤੜਕੇ ਮਾਹਲੂ ਨਾਲ਼ ਇੱਕ ਕੰਮ ਜਾਣੈ, ਤਸੀਲਦਾਰ ਕੋਲ਼ੇ। ਮੈਨੂੰ ਪਹਿਰ ਦੇ ਤੜਕੇ ਜਗਾ ਦੇਈਂ।"

"ਜਗਾ ਦੂੰ। ਪਰ ਇਹਦਾ ਐਹੋ ਜਿਹਾ ਕੀ ਕੰਮ ਐ ? ਘਰ ਦਾ ਕੋਈ ਨ੍ਹੀਂ ....."

ਨੰਦ ਸਿੰਘ ਵਿਹੜੇ ਵਿੱਚ ਪਏ ਮੰਜੇ ਉੱਤੇ ਬੈਠਦਿਆਂ ਠਰ੍ਹੰਮੇ ਨਾਲ਼ ਬੋਲਿਆ,"ਇਹਨਾਂ ਲੋਕਾਂ ਦੇ ਕੰਮ ਵੀ ਆਪਣੇ ਹੀ ਕੰਮ ਐ ਕਿ ਇਹਨਾਂ ਵਿਚਾਰਿਆਂ ਦਾ ਹੋਰ ਕੌਣ ਵਾਲ਼ੀ-ਵਾਰਸ ਐ? ਕਾਲ਼ਾ-ਅੱਖਰ ਇਹਨਾਂ ਲਈ ਭੈਂਸ ਬਰਾਬਰ ਐ। ਕਚਹਿਰੀਆਂ ਦੇ ਮੁਨਸ਼ੀ-ਮਸੱਦੀ ਏਸੇ ਕਰਕੇ ਇਹਨਾਂ ਦੀ ਛਿੱਲ ਲਾਹੁੰਦੇ ਐ। ਅਰਜ਼ੀ ਲਿਖਾਈ ਦੇ ਈ ਬਾਰਾਂ ਆਨੇ ਮੰਗ ਲੈਂਦੇ ਐ। ਜੇ ਮੇਰੀ ਕਿਸੇ ਖੇਚਲ਼ ਨਾਲ਼ ਇਹਨਾਂ ਦਾ ਕੋਈ ਭਲਾ ਹੁੰਦੈ ਤਾਂ ਮੈਂ ਏਥੇ ਘਰੇ ਵਿਹਲੇ ਨੇ ਕੀ ਕਪਾਹ ਗੋਡਣੀ ਐਂ। ਪਰਉਪਕਾਰ ਈ ਵੱਡੀ ਭਗਤੀ ਐ ਭਾਗਮਾਨੇ ....!"

ਪਤੀ ਦੇ ਅਜਿਹੇ 'ਸ਼ੁਭ ਬਚਨ' ਸੁਣਕੇ ਜੇ ਕਦੇ, ਨੱਥੇ ਦੀ ਬੇਬੇ, ਰਾਜ ਕੌਰ ਨੂੰ ਚੰਗਾ ਨਾ ਵੀ ਲਗਦਾ ਤਾਂ ਉਹ ਅੱਗੋਂ ਕੁਝ ਕਹਿਣ ਦੀ ਬਜਾਏ ਚੁੱਪ ਕਰ ਜਾਂਦੀ। ਉਹਨੂੰ ਪਤਾ ਸੀ ਕਿ ਨੰਦ ਸਿੰਘ ਨੂੰ ਆਪਣੇ ਇਹਨਾਂ ਵਿਚਾਰਾਂ ਤੋਂ ਰੱਬ ਵੀ ਨਹੀਂ ਸੀ ਭੁਲਾ ਸਕਦਾ। ਇਹਨਾਂ ਵਿਚਾਰਾਂ ਸਦਕਾ ਹੀ ਤਾਂ ਉਹਦੀ ਨੌਕਰੀ ਛੁੱਟ ਗਈ ਸੀ। ਇਹਨਾਂ ਵਿਚਾਰਾਂ ਕਰਕੇ ਹੀ ਸ਼ਾਇਦ ਸਾਰਾ ਪਿੰਡ ਉਹਨੂੰ ਪੁੱਛ ਕੇ ਗੱਲ ਕਰਦਾ ਸੀ। ਲੋਕ ਉਹਨੂੰ ਵੀਹ ਸਾਲਾਂ ਤੋਂ ਜਿਵੇਂ ਦੇਵਤਿਆਂ ਵਾਂਗ ਪੂਜ ਰਹੇ ਸਨ। ਏਸੇ ਕਰਕੇ ਰਾਜ ਕੌਰ ਕਦੇ ਵੀ ਉਹਦੀ ਗੱਲ ਨੂੰ ਟੋਕਣ ਦਾ ਹੌਸਲਾ ਨਹੀਂ ਸੀ ਕਰ ਸਕਦੀ।

ਨੱਥਾ ਜਦੋਂ ਨਹਾ ਕੇ ਆਇਆ ਤਾਂ ਨੰਦ ਸਿੰਘ ਨੇ ਕਿਹਾ,"ਲਿਆ ਪੁੱਤ ਭਾਂਡੇ ਲਿਆ, ਰੋਟੀ ਖਾਈਏ।"

ਨੱਥੇ ਨੇ ਪਹਿਲਾਂ ਅੰਦਰੋਂ ਨਿੱਕਾ ਜਿਹਾ, ਟਾਹਲੀ ਦਾ ਬਣਿਆ ਮੇਜ਼ ਕੱਢ ਕੇ ਬਾਪੂ ਜੀ ਦੇ ਮੰਜੇ ਕੋਲ਼ ਲਿਆ ਰੱਖਿਆ। ਫੇਰ ਕਾਂਸੀ ਦੀ ਥਾਲ਼ੀ ਤੇ ਦੋ ਕੋਲੀਆਂ ਭਾਂਡਿਆਂ ਵਿੱਚੋਂ ਚੁੱਕ ਕੇ ਪੋਣੇ ਨਾਲ਼ ਸਾਫ਼ ਕੀਤੀਆਂ ਤੇ ਬੇਬੇ ਕੋਲ਼ੋਂ ਦਾਲ਼ ਰੋਟੀ ਪੁਆ ਕੇ ਥਾਲ਼ੀ ਮੇਜ਼ ਉੱਤੇ ਲਿਆ ਰੱਖੀ। ਉਸ ਪਿੱਛੋਂ ਦੋ ਗਲਾਸ ਸਾਫ਼ ਕਰਕੇ ਪਾਣੀ ਦੇ ਭਰੇ ਤੇ ਉਹ ਵੀ ਮੇਜ਼ ਉੱਤੇ ਧਰਕੇ ਬਾਪੂ ਜੀ ਦੇ ਮੰਜੇ ਦੇ ਪੁਆਂਦੀ ਆ ਬੈਠਾ।

"ਅੱਜ ਪੁੱਤ ਤੂੰ ਫੇਰ ਭੁੱਲ ਗਿਆ।"

ਨੰਦ ਸਿੰਘ ਨੇ ਆਪਣੀ ਲੰਮੀ, ਸਫ਼ੈਦ ਦਾੜ੍ਹੀ ਉੱਤੇ ਹੱਥ ਫੇਰਦਿਆਂ ਮੁਸਕਰਾ ਕੇ ਕਿਹਾ।

ਨੱਥੇ ਨੇ ਸੋਚ ਕੇ ਪੁੱਛਿਆ, "ਕੀ ਬਾਪੂ ਜੀ ?"

"ਆਪੇ ਸੋਚ।"

"ਉਹ !" ਨੱਥਾ ਮੁਸਕਰਾ ਕੇ ਉੱਠ ਖੜੋਤਾ।

ਕੋਠੜੀ ਦੇ ਅੰਦਰ ਜਾ ਕੇ ਉਹਨੇ ਪਹਿਲਾਂ ਕਿੱਲੀ ਉੱਤੋਂ ਖੱਦਰ ਦਾ ਤੌਲੀਆ ਲਾਹਿਆ। ਫੇਰ ਪਾਣੀ ਦੀ ਗੜਵੀ ਭਰ ਕੇ ਬਾਪੂ ਜੀ ਕੋਲ਼ ਆਉਂਦਿਆਂ ਦੋਹਾਂ ਹੱਥਾਂ ਨਾਲ਼ ਗੜਵੀ ਫੜ ਕੇ ਉਹਨਾਂ ਦੇ ਹੱਥ ਧੁਆਉਂਦਿਆਂ ਬੋਲਿਆ, "ਅੱਜ ਅਸਲ ਵਿੱਚ ਬਾਪੂ ਜੀ ਮੇਰਾ ਧਿਆਨ ਇੱਕ ਕਵਿਤਾ ਵਿੱਚ ਈ ਪਿਆ ਰਹਿਐ।"

"ਕਵਿਤਾ ਵਿੱਚ?" ਨੰਦ ਸਿੰਘ ਨੇ ਖ਼ੁਸ਼ ਹੋ ਕੇ ਪੁੱਛਿਆ "ਇਹੋ ਜਿਹੀ ਕਿਹੜੀ ਕਵਿਤਾ ਸ਼ੀ? ਮੈਨੂੰ ਸੁਣਾ ਤਾਂ ਸਈ।"

"ਰੋਟੀ ਖਾ ਕੇ ਸੁਣਾਊਂ।"

"ਹੱਛਾ, ਠੀਕ ਐ।"

ਪਰ ਪਿਉ-ਪੁੱਤਾਂ ਦੀ ਇਹ ਗੱਲ-ਬਾਤ ਸੁਣ ਕੇ ਰਾਜ ਕੌਰ ਚੁੱਪ ਨਹੀਂ ਰਹਿ ਸਕੀ। ਮੁਸਕਰਾਉਂਦਿਆਂ ਬੋਲੀ, "ਦੋਏ ਜਣੇ ਰਲ਼ ਕੇ ਕਬੀਸ਼ਰੀ ਗਾਉਣ ਲੱਗ ਪਓ, ਜਿੱਥੇ ਜੀ ਕੀਤਾ ਖਾੜਾ ਲਾ ਲਿਆ ! ਇਹ ਕੰਮ ਚੰਗਾ ਰਹੂ।"

ਨੰਦ ਸਿੰਘ ਠਹਾਕਾ ਮਾਰ ਕੇ ਹਸਦਿਆਂ ਬੋਲਿਆ, "ਤੇਰਾ ਖ਼ਿਆਲ ਐ ਬਈ ਕਵੀਸ਼ਰੀ ਬੁਰੀ ਚੀਜ਼ ਐ ? ਇਹ ਤਾਂ ਸਭ ਤੋਂ ਉੱਤਮ ਦਾਤ ਐ ਭਾਗਮਾਨੇ ! ਮਹਾਨ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਢਾਡੀ ਕਿਹਾ ਹੈ। ਉਹਨਾਂ ਨੇ 'ਸ਼ਾਇਰ' ਹੋਣ ਦਾ ਮਾਣ ਕੀਤਾ ਹੈ। ਸਾਡੇ ਤਾਂ ਧੰਨ ਭਾਗ ਹੋਣਗੇ ਜੇ ਸਾਨੂੰ, ਕਿਸੇ ਨੂੰ ਵੀ ਕਵੀਸ਼ਰੀ ਕਰਨੀ ਜਾਂ ਗਾਉਣੀ ਆ ਜਾਏ। ਠੀਕ ਐ ਨਾ ਬਈ ਨੱਥਿਆ ?"

ਨੱਥਾ ਮੁਸਕਰਾ ਪਿਆ।

ਫੇਰ ਦੋਏ ਪਿਉ-ਪੁੱਤ ਇਕੱਠੇ ਰੋਟੀ ਖਾਂਦਿਆਂ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਰਹੇ। ਕੁਵੇਲਾ ਹੋ ਜਾਣ ਕਰਕੇ ਹੀ ਅੱਜ ਨੰਦ ਸਿੰਘ ਦਾ ਨੱਥੇ ਨੂੰ ਸਕੂਲ ਕੰਮ ਕਰਵਾਉਣ ਦਾ ਇਰਾਦਾ ਨਾ ਹੋਣ ਕਰਕੇ ਉਹ ਉਂਞ ਹੀ ਪੜ੍ਹਾਈ ਬਾਰੇ ਗੱਲਾਂ ਕਰਦੇ ਰਹੇ।

ਰੋਟੀ ਖਾਣ ਮਗਰੋਂ ਨੱਥੇ ਨੇ ਤਿੰਨ ਮੰਜੇ ਵਿਹੜੇ ਵਿੱਚ ਡਾਹੇ। ਉਹਨਾਂ ਉੱਤੇ ਬਿਸਤਰੇ ਵੀ ਆਪ ਵਿਛਾਏ ਤੇ ਫੇਰ ਅੰਦਰ, ਬਾਪੂ ਜੀ ਦੀ ਬੈਠਕ ਵਿੱਚ ਚਲਾ ਗਿਆ। ਨੰਦ ਸਿੰਘ ਰੋਟੀ ਖਾ ਕੇ ਨੇਮ ਅਨੁਸਾਰ ਧਰਮਸ਼ਾਲਾ ਵੱਲ ਤੁਰ ਗਿਆ ਸੀ।

ਬੈਠਕ ਵਿੱਚ, ਪੁਰਾਣਾ ਲੈਂਪ ਜਗਾਉਂਦਿਆਂ ਨੱਥੇ ਦੀ ਨਜ਼ਰ ਲੈਂਪ ਉੱਤੇ ਖੁਣੇ ਅੱਖਰਾਂ ਉੱਤੇ ਜਾ ਪਈ : 'ਨੰਦ ਸਿੰਘ ਜੁਗਤੀ'। (ਪਿੰਡ ਵਾਲ਼ੇ ਉਹਦੇ ਬਾਪੂ ਜੀ ਨੂੰ 'ਜੁਗਤੀ' ਜਾਂ 'ਅਕਾਲੀ' ਕਹਿਕੇ ਹੀ ਬੁਲਾਉਂਦੇ ਸਨ।)

ਜਦੋਂ ਨੱਥੇ ਨੇ ਲੈਂਪ ਜਗਾ ਕੇ ਆਲ਼ੇ ਦੁਆਲ਼ੇ ਨਿਗਾਹ ਮਾਰੀ ਤਾਂ ਉਹਨੂੰ ਆਪਣੇ ਬਾਪੂ ਜੀ ਦੀ ਜੁਗਤ ਦਾ ਸਾਕਾਰ ਰੂਪ ਦਿੱਸ ਪਿਆ : ਬੈਠਕ ਦੇ ਬੂਹੇ ਪੈਰ ਝਾੜਨ ਲਈ ਬੋਰੀ ਵਿਛਾਈ ਹੋਈ ਸੀ। ਸਾਹਮਣੀ ਕੰਧ ਉੱਤੇ ਇੱਕ ਜਪਾਨੀ ਕਲਾਕ ਸੀ ਜਿਸ ਬਾਰੇ ਉਹ ਦਸਦੇ

ਹੁੰਦੇ ਸਨ ਕਿ ਇਹ ਉਹਨਾਂ ਨੇ ਪਹਿਲੀ ਵੱਡੀ ਜੰਗ ਤੋਂ ਪਿੱਛੋਂ ਆਪਣੇ ਮਿੱਤਰ ਠਾਕਰੇ ਫ਼ੌਜੀ ਕੋਲ਼ੋਂ ਮਲਾਇਆ-ਸਿੰਘਾਪੁਰ ਤੋਂ ਮੰਗਵਾਇਆ ਸੀ। ਸੱਜੀ ਕੰਧ ਵਿੱਚ ਇੱਕ ਨਿੱਕੇ ਸ਼ੀਸ਼ਿਆਂ ਵਾਲ਼ੀ ਅਲਮਾਰੀ ਸੀ ਜਿਹੜੀ ਨੰਦ ਸਿੰਘ ਨੇ ਆਪੇ ਬਣਾਈ ਸੀ। ਇਸ ਅਲਮਾਰੀ ਨੂੰ ਭਾਵੇਂ ਪਿੱਤਲ਼ ਦੀ ਚਮਕੀਲੀ ਜੰਦਰੀ ਵੱਜੀ ਰਹਿੰਦੀ ਸੀ ਪਰ ਨੱਥੇ ਨੂੰ ਪਤਾ ਸੀ ਕਿ ਇਸ ਵਿੱਚ ਬੜਾ ਕੁਝ ਅਜਿਹਾ ਸੀ ਜਿਸ ਨੂੰ ਵੇਖਣ ਦੀ ਉਤਸੁਕਤਾ ਉਹਨੂੰ ਬਣੀ ਰਹਿੰਦੀ। ਰੇਸ਼ਮੀ ਰੁਮਾਲਾਂ ਵਿੱਚ ਵਲ੍ਹੇਟੀਆਂ ਹੋਈਆਂ ਪੋਥੀਆਂ ਸਨ : ਬਾਈ ਵਾਰਾਂ, ਵਾਰਾਂ ਭਾਈ ਗੁਰਦਾਸ, ਬਚਿੱਤਰ ਨਾਟਕ, ਚੰਡੀ ਦੀ ਵਾਰ, ਕੁਰਾਨ ਸ਼ਰੀਫ਼, ਭਗਵਤ ਗੀਤਾ ਅਤੇ ਅਨੇਕ ਕਿੱਸੇ ਤੇ ਸਾਖੀਆਂ ਦੀਆਂ ਪੁਸਤਕਾਂ ਇਸੇ ਅਲਮਾਰੀ ਵਿੱਚ ਸਨ। ਕੁਝ ਦੁਆਈਆਂ ਵਾਲ਼ੀਆਂ ਸ਼ੀਸ਼ੀਆਂ ਵੀ ਪਈਆਂ ਸਨ ਜਿਨ੍ਹਾਂ ਵਿੱਚੋਂ ਕਈਆਂ ਦੇ ਬੜੇ ਹੀ ਮਨਮੋਹਣੇ ਰੰਗ ਤੇ ਅਜੀਬ ਕਿਸਮ ਦੇ ਕੱਚ ਸਨ। ਇਹ ਸਭ ਸ਼ੀਸ਼ੀਆਂ ਅਜਿਹੀ ਤਰਤੀਬ ਨਾਲ਼ ਰੱਖੀਆਂ ਹੋਈਆਂ ਸਨ ਕਿ ਨੱਥੇ ਨੂੰ ਵਿੰਹਦਿਆਂ ਹੀ ਆਪਣੇ ਸਕੂਲ ਦੇ ਸਕਾਊਟਿੰਗ ਦੀ ਡਰਿੱਲ ਕਰਦੇ ਮੁੰਡਿਆਂ ਦਾ ਚੇਤਾ ਆ ਜਾਂਦਾ।

ਇਸ ਬੈਠਕ ਬਾਰੇ ਸਭ ਤੋਂ ਰੌਚਕ ਗੱਲ ਇਹ ਸੀ ਕਿ ਉਹਦੇ ਬਾਪੂ ਜੀ ਨੇ ਇਹਦਾ ਸਾਰਾ ਸਮਾਨ ਆਪ ਬਣਾਇਆ ਸੀ। ਦੋ ਕੁਰਸੀਆਂ, ਇੱਕ ਨਿੱਕਾ ਮੇਜ਼, ਇੱਕ ਰੰਗੀਨ ਪਾਵਿਆਂ ਵਾਲ਼ੀ ਪੀੜ੍ਹੀ ਤੇ ਇੱਕ ਨਿੱਕਾ ਤਖ਼ਤਪੋਸ਼-ਸਭ ਕੁਝ ਉਹਨਾਂ ਆਪ ਬਣਾਇਆ ਸੀ। ਇੱਥੋਂ ਤੱਕ ਕਿ ਸਾਰੀ ਬੈਠਕ ਵਿੱਚ ਜਿਹੜੀ ਪੱਟੀ ਵਿਛਾਈ ਹੋਈ ਸੀ ਤੇ ਉਸ ਉੱਤੇ ਉਹਨਾਂ ਦੇ ਆਸਣ ਲਾਉਣ ਲਈ ਜੋ ਦਰੀ, ਗੱਦੀ ਤੇ ਸਰ੍ਹਾਣਾ ਪਿਆ ਸੀ, ਇਹ ਵੀ ਸਭ ਚੀਜ਼ਾਂ ਉਹਨਾਂ ਨੇ ਆਪ ਬਣਾਈਆਂ ਸਨ। ਕਈ ਵਾਰ ਨੱਥੇ ਨੂੰ ਹੈਰਾਨੀ ਹੁੰਦੀ ਕਿ ਉਹਦੇ ਬਾਪੂ ਜੀ ਨੇ ਇੰਨੇ ਹੁਨਰ ਕਿੱਥੋਂ ਸਿੱਖੇ ਹਨ ? ਉਹਨਾਂ ਦੇ ਘਰ ਅਜੇ ਤੱਕ ਵੀ ਤਰਖਾਣੇ, ਲੁਹਾਰੇ ਤੇ ਰਾਜ-ਗਿਰੀ ਵਾਲ਼ੇ ਸੰਦ, ਪੇਟੀ ਵਿੱਚ ਸੰਭਾਲ਼ ਕੇ ਰੱਖੇ ਹੋਏ ਸਨ। ਇੱਕ ਹੋਰ ਪੇਟੀ ਵਿੱਚ ਮੋਚੀਆਂ ਵਾਲ਼ੇ ਸੰਦ ਸਨ। ਕੱਪੜੇ ਸਿਊਣ ਵਾਲ਼ੀ ਪੁਰਾਣੀ ਮਸ਼ੀਨ ਵੀ ਸੀ। ਉਹਦੇ ਬਾਪੂ ਜੀ ਪੁਰਾਣੀਆਂ ਜੁੱਤੀਆਂ ਵੀ ਆਪ ਗੰਢ ਲੈਂਦੇ ਸਨ।

ਨੱਥਾ ਕਿੰਨਾ ਚਿਰ ਜਿਵੇਂ ਗੁੰਮ-ਸੁੰਮ ਹੋਇਆ ਖੜੋਤਾ ਰਿਹਾ। ਉਹਨੂੰ ਬਾਪੂ ਜੀ ਕੋਈ 'ਜਾਦੂਗਰ' ਜਾਪੇ। ਫੇਰ ਉਹ ਉਹਨਾਂ ਦੀਆਂ ਖੱਬੇ ਪਾਸੇ ਦੀ ਕੰਧ ਉੱਤੇ ਲੱਗੀਆਂ ਤਸਵੀਰਾਂ ਵੇਖਣ ਲੱਗ ਪਿਆ। ਇਹਨਾਂ ਵਿੱਚੋਂ ਇੱਕ ਤਸਵੀਰ ਉਹਨਾਂ ਦੇ ਸਕੂਲ ਦੇ ਦਿਨਾਂ ਦੀ ਸੀ, ਜਿਸ ਵਿੱਚ ਉਹ ਆਪਣੇ ਸਕੂਲ ਦੇ ਅੱਠਵੀਂ ਜਮਾਤ ਦੇ ਵਿਦਿਆਰਥੀਆਂ ਤੇ ਅਧਿਆਪਕਾਂ ਦੇ ਨਾਲ਼ ਖੜੋਤੇ ਹੋਏ ਸਨ। ਉਹਨਾਂ ਦਾ ਚਿਹਰਾ ਬੜਾ ਸਾਊ, ਖ਼ੁਸ਼ ਤੇ ਸੁਨੱਖਾ ਸੀ। ਸਿਰ ਉੱਤੇ ਪੋਚਵੀਂ ਪੱਗ ਬੰਨ੍ਹੀ ਹੋਈ ਸੀ। ਉਹ ਨਿੱਕੇ ਜਿਹੇ 'ਸੰਤ' ਲਗਦੇ ਸਨ। ਨੱਥਾ ਕਿੰਨਾ ਚਿਰ ਲੈਂਪ ਉੱਚਾ ਕਰਕੇ ਉਹਨਾਂ ਦੀ ਫੋਟੋ ਵਿੰਹਦਾ ਰਿਹਾ।

"ਵੇ ਨੱਥਿਆ ! ਪੁੱਤ ਮੇਰੇ ਨਾਲ਼ ਭਾਂਡੇ ਤਾਂ 'ਕੱਠੇ ਕਰਾ ਦੇ।" ਉਸ ਬਾਹਰੋਂ ਬੇਬੇ ਜੀ ਦੀ ਅਵਾਜ਼ ਸੁਣੀ ਤਾਂ ਲੈਂਪ ਰੱਖ ਕੇ ਬਾਹਰ ਆ ਗਿਆ।

ਬੇਬੇ ਚੌਕੇ ਅੱਗੋਂ ਉੱਠ ਨਹੀਂ ਸੀ ਸਕਦੀ। ਉਹਦੀ ਇੱਕ ਲੱਤ ਆਹਰੀ ਹੋਣ ਕਰਕੇ ਉਸ ਕੋਲ਼ੋਂ ਬਹੁਤਾ ਤੁਰਿਆ, ਫਿਰਿਆ ਨਹੀਂ ਸੀ ਜਾਂਦਾ। ਨੱਥਾ ਤੇ ਉਹਦੇ ਬਾਪੂ ਜੀ ਹੀ ਅਕਸਰ ਉਹਦੀ ਮਦਦ ਕਰਦੇ ਸਨ। ਨੱਥੇ ਨੇ ਮਾਂਜੇ ਹੋਏ ਭਾਂਡੇ ਤੇ ਹੋਰ ਨਿੱਕ-ਸੁੱਕ ਸਮੇਟ ਕੇ ਥਾਂ ਟਿਕਾਣੇ ਰੱਖਿਆ ਤੇ ਮੁੜ ਸਕੂਲ ਦਾ ਕੰਮ ਕਰਨ ਲਈ ਬੈਠਕ ਵਿੱਚ ਆ ਬੈਠਾ।

ਬਾਪੂ ਜੀ ਦੀ ਇਸ ਨਿੱਕੀ ਬੈਠਕ ਵਿੱਚ ਬੈਠਿਆਂ ਅਕਸਰ ਉਹਨੂੰ ਇੰਞ ਮਹਿਸੂਸ ਹੋਣ ਲੱਗ ਪੈਂਦਾ ਜਿਵੇਂ ਉਹ ਕਿਸੇ ਹੋਰ ਦੁਨੀਆਂ ਵਿੱਚ ਫਿਰ ਰਿਹਾ ਹੋਵੇ। ਕਦੇ ਕਦੇ ਇਹ ਚਾਰੇ ਕੰਧਾਂ ਪਾਲਕੀ ਦੇ ਚਾਰ ਪੜਦਿਆਂ ਵਰਗੀਆਂ ਜਾਪਦੀਆਂ ਤੇ ਇੰਞ ਲਗਦਾ ਜਿਵੇਂ ਇਹ ਪਾਲਕੀ ਉਡਣ-ਖਟੋਲੇ ਵਾਂਗ ਹੌਲ਼ੀ ਹੌਲ਼ੀ ਬੱਦਲ਼ਾਂ 'ਤੇ ਤੈਰਦੀ ਅਸਮਾਨਾਂ ਉੱਤੇ ਜਾ ਚੜ੍ਹਦੀ ਸੀ...ਸਕੂਲ ਦੇ ਕੰਮ ਵੱਲੋਂ ਉਹਦਾ ਧਿਆਨ ਕਿਧਰੇ ਹੋਰ ਜਾ ਜੁੜਦਾ ਤੇ ਉਹ ਉਹਨਾਂ 'ਖੰਡਾਂ' ਵਿੱਚ ਵਿਚਰਨ ਲੱਗ ਪੈਂਦਾ ਜਿਹੜੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਉਹਨੇ ਅਨੇਕਾਂ ਵਾਰ ਪੜ੍ਹੇ, ਸੁਣੇ ਸਨ : 'ਧਰਮ ਖੰਡ ਦਾ ਏਹੋ ਧਰਮੁ......ਗਿਆਨ ਖੰਡ ਕਾ ਆਖਹੁ ਕਰਮ !'

ਬਾਹਰੋਂ ਬਾਪੂ ਜੀ ਦੇ'ਕੀਰਤਨ ਸੋਹਿਲਾ'ਪੜ੍ਹਨ ਦੀ ਧੁਨ ਵੀ ਸੁਣ ਰਹੀ ਸੀ। ਉਹ ਸ਼ਾਇਦ ਧਰਮਸ਼ਾਲਾ ਤੋਂ ਪਰਤ ਆਏ ਸਨ। ਉਹਨਾਂ ਦੀ ਸੁਰੀਲੀ, ਧੀਮੀ ਅਵਾਜ਼ ਸਾਰੇ ਵਾਤਾਵਰਨ ਨੂੰ ਸੁਗੰਧਿਤ ਕਰ ਰਹੀ ਸੀ।

"ਕਾਕਾ ਨੱਥਾ ਸਿਆਂ !" ਕੁਝ ਚਿਰ ਪਿੱਛੋਂ ਅਰਦਾਸ ਕਰਕੇ ਉਹਨਾਂ ਅਵਾਜ਼ ਦਿੱਤੀ, "ਬੇਟਾ ਅੱਜ ਸਕੂਲ ਦਾ ਕੰਮ ਰਹਿਣ ਦੇ, ਅੰਦਰ ਕੁਝ ਗਰਮੀ ਐਂ ।ਨਾਲ਼ੇ ਕੱਲ੍ਹ ਨੂੰ ਤਾਂ ਥੋਡੇ ਇੰਸਪੈਕਟਰ ਨੇ ਆਉਣੈ, ਅੱਜ ਵੀ ਸਕੂਲ ਦਾ ਕੰਮ ਦੱਸਿਐ ?"

"ਕੰਮ ਅੱਜ ਤਾਂ ਬਾਪੂ ਜੀ ਕੋਈ ਨ੍ਹੀਂ ਦੱਸਿਆ ਕੱਲ੍ਹ ਦਾ ਜਿਹੜਾ ਰਹਿ ਗਿਆ ਸੀ, ਉਹੋ ਪੂਰਾ ਕਰਨ ਲੱਗਿਆਂ।" ਨੱਥੇ ਨੇ ਜੁਆਬ ਦਿੱਤਾ।

ਅੱਜ ਉਹਦਾ ਵੀ ਕੰਮ ਕਰਨ ਨੂੰ ਦਿਲ ਨਹੀਂ ਸੀ ਕਰਦਾ। ਉਹ ਬਾਪੂ ਜੀ ਨਾਲ਼ ਗੱਲਾਂ ਕਰਨੀਆਂ ਚਾਹੁੰਦਾ ਸੀ। ਇਸ ਲਈ ਛੇਤੀ-ਛੇਤੀ ਕੰਮ ਨਿਬੇੜ ਕੇ ਬਾਹਰ ਆ ਗਿਆ।

ਬੇਬੇ ਜੀ (ਸ਼ਾਇਦ) ਸੌਂ ਗਏ ਸਨ। ਬਾਪੂ ਜੀ ਅਜੇ ਵੀ ਗੁਰਬਾਣੀ ਦੀ ਕੋਈ ਤੁਕ ਗੁਣਗੁਣਾ ਰਹੇ ਸਨ। ਉਹਨਾਂ ਨੇ ਨੱਥੇ ਨੂੰ ਬਾਹਰ ਨਿਕਲ਼ਦਿਆਂ ਵੇਖ ਕੇ ਕਿਹਾ, "ਬੇਟਾ, ਦੀਵਾ ਵੱਡਾ ਕਰਨ ਤੋਂ ਪਹਿਲਾਂ ਬਾਬਾ ਜੀ ਵਾਲ਼ੀ ਅਲਮਾਰੀ ਅੱਗੇ ਨਮਸਕਾਰ ਕਰਿਆ ਕਰ।"

"ਕੀਤੀ ਸੀ ਬਾਪੂ ਜੀ।"

"ਅੱਛਾ। ਠੀਕ ਐ। ਮੈਨੂੰ ਦਿਸਿਆ ਨਹੀਂ ਸੀ। ਏਸ ਕਰਕੇ ਚੇਤਾ ਕਰਾਇਐ।"

ਹਰ ਪੰਜਵੇਂ-ਸੱਤਵੇਂ ਦਿਨ ਬਾਪੂ ਜੀ ਉਹਨੂੰ ਯਾਦ ਕਰਵਾ ਦਿੰਦੇ ਸਨ। ਨੱਥੇ ਨੂੰ ਹਮੇਸ਼ਾ ਇਸ ਗੱਲ ਦਾ ਧਿਆਨ ਵੀ ਰਹਿੰਦਾ ਸੀ। ਜਿੱਥੇ ਬੈਠਕ ਵਿੱਚ ਉਹਨੂੰ ਹੋਰ ਹਰ ਸ਼ੈਅ ਕੋਈ ਜਾਦੂ ਦੀ ਪਟਾਰੀ ਲਗਦੀ ਸੀ, ਉੱਥੇ ਸਾਹਮਣੀ ਕੰਧ ਵਿੱਚ, ਛੱਤ ਤੋਂ ਕੁਝ ਹੇਠ ਬਣੀ ਹੋਈ ਤਿੰਨ ਫੁੱਟ ਚੌੜੀ ਚੌਰਸ ਅਲਮਾਰੀ ਉਹਨੂੰ ਅਤਿ ਪਵਿੱਤਰ ਸਥਾਨ ਜਾਪਦੀ। ਉਹਦੇ ਬਾਪੂ ਜੀ ਅਕਸਰ ਉਹਨੂੰ ਚੇਤਾ ਕਰਾਉਂਦੇ ਰਹਿੰਦੇ ਸਨ ਕਿ ਬੈਠਕ ਵਿੱਚ ਕਦੇ ਉੱਚੀ ਥਾਂ ਨਹੀਂ ਬੈਠਣਾ। ਕੁਰਸੀਆਂ ਸਿਰਫ਼ ਕਿਸੇ ਆਏ-ਗਏ ਪਰਾਹੁਣੇ ਲਈ ਹੀ ਸਨ ਤੇ ਉਹਨਾਂ ਨੂੰ ਵੀ ਬੈਠਕ ਤੋਂ ਬਾਹਰ ਕੱਢ ਕੇ ਹੀ ਕਿਸੇ ਨੂੰ ਬਿਠਾਇਆ ਜਾ ਸਕਦਾ ਸੀ। ਉਹ ਆਪ ਸਾਹਮਣੀ ਕੰਧ ਵੱਲ ਮੂੰਹ ਕਰਕੇ ਖੱਬੇ ਪਾਸੇ ਦੀ ਕੰਧ ਨਾਲ਼ ਵਿਛਾਏ ਆਸਣ ਉੱਤੇ ਪੰਥੀ ਮਾਰ ਕੇ ਬੈਠਦੇ ਸਨ। ਇੰਞ ਹੀ ਬੈਠਣ ਦੀ ਨੱਥੇ ਨੂੰ ਹਦਾਇਤ ਕਰਦੇ ਸਨ।

ਨੱਥਾ ਜਦੋਂ ਹੱਥ-ਪੈਰ ਧੋ ਕੇ, ਖੱਦਰ ਦੇ ਪਰਨੇ ਨਾਲ਼ ਪੂੰਝ ਕੇ ਆਪਣੇ ਮੰਜੇ ਉੱਤੇ ਲੇਟਿਆ ਤਾਂ ਉਹਨੂੰ ਅਸਮਾਨ ਖਿੜਿਆ ਹੋਇਆ ਜਾਪਿਆ। ਕੱਲ੍ਹ ਅੱਸੂ ਦੀ ਸੰਗਰਾਂਦ ਸੀ, ਪਰ ਅਜੇ ਵੀ ਕੁਝ ਵਧੇਰੇ ਗਰਮੀ ਸੀ। ਖੇਸ ਅੱਧੀ ਰਾਤ ਤੋਂ ਪਿੱਛੋਂ ਹੀ ਲਿਆ ਜਾ ਸਕਦਾ ਸੀ। ਇਸ ਲਈ

ਉਹ ਬਿਨਾਂ ਕੱਪੜਾ ਉੱਤੇ ਲਿਆਂ ਹੀ ਲੇਟ ਗਿਆ।

"ਲੱਤਾਂ ਉੱਤੇ ਖੇਸ ਲੈ ਲੈ ਪੁੱਤ ਮੱਛਰ ਲੜੂਗਾ।" ਬਾਪੂ ਜੀ ਨੇ ਕਿਹਾ।

"ਗਰਮੀ ਲਗਦੀ ਐ ਬਾਪੂ ਜੀ।"

ਬਾਪੂ ਜੀ ਧੀਮੇ ਜਿਹੇ ਹੱਸ ਕੇ ਬੋਲੇ, "ਰੁੱਤ ਬਾਰੇ ਤਾਂ ਇੱਕੋ ਗੱਲ ਚੇਤੇ ਰੱਖਣ ਵਾਲ਼ੀ ਐ- 'ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨ ਡੋਲੇ।' ਹਰ ਰੁੱਤ ਉਸ ਸਤਿਗੁਰ ਦੇ ਬਚਨ ਸੁਣਦਿਆਂ ਸੁਹਾਣੀ ਹੁੰਦੀ ਐ ਬੇਟਾ ।"

ਨੱਥੇ ਨੇ ਮੁਸਕਰਾ ਕੇ ਖੇਸ ਲੱਤਾਂ ਉੱਤੇ ਖਿੱਚ ਲਿਆ। ਬਾਪੂ ਜੀ ਫੇਰ ਗੁਰਬਾਣੀ ਦੀ ਕੋਈ ਤੁਕ ਗੁਣਗੁਣਾਉਣ ਲੱਗ ਪਏ। ਨੱਥੇ ਨੂੰ ਜਿਵੇਂ ਨੀਂਦ ਦੀ ਘੂਕੀ ਚੜ੍ਹਨ ਲੱਗ ਪਈ। ਉਹ ਬਾਪੂ ਜੀ ਨਾਲ਼ ਜਿਹੜੀਆਂ ਗੱਲਾਂ ਕਰਨੀਆਂ ਚਾਹੁੰਦਾ ਸੀ, ਕਰਨ ਨੂੰ ਦਿਲ ਨਹੀਂ ਕੀਤਾ- ਸਾਰਾ ਸਰੀਰ ਥੱਕਿਆ-ਥੱਕਿਆ ਜਾਪਦਾ ਸੀ। ਨਾਲ਼ੇ ਉਸਨੂੰ ਖ਼ਿਆਲ ਆਇਆ ਕਿ ਬਾਪੂ ਜੀ ਨੇ ਸਵੇਰੇ ਬਹੁਤ ਤੜਕੇ ਉੱਠ ਕੇ ਮਾਹਲੂ ਨਾਲ਼ ਕਰਹਿਗੀ ਜਾਣਾ ਸੀ ਇਸ ਲਈ ਉਹਨਾਂ ਨੂੰ ਗੱਲੀਂ ਲਾਉਣਾ ਠੀਕ ਨਹੀਂ ਸੀ।

## ਔਖੇ ਸ਼ਬਦਾਂ ਦੇ ਅਰਥ

ਸੂਆ : ਛੋਟੀ ਨਹਿਰ/ਚੋਖਾ : ਬਹੁਤ ਜ਼ਿਆਦਾ/ਨਿਆਈਆਂ : ਪਿੰਡ ਦੇ ਘਰਾਂ ਦੇ ਨੇੜੇ ਲਗਦੇ ਖੇਤ/ਢੋਰ : ਪਸ਼ੂ/ਸੰਦੇਹਾਂ : ਸਵੇਰੇ, ਤੜਕੇ/ਮੁਨਸ਼ੀ : ਮੁਸੱਦੀ, ਦਫ਼ਤਰ ਦਾ ਕਲਰਕ/ਖਾੜਾ : ਅਖਾੜਾ, ਡੇਰਾ/ਉਤਸੁਕਤਾ : ਕਿਸੇ ਗੱਲ ਨੂੰ ਜਾਣਨ ਦੀ ਇੱਛਾ ਰੱਖਣਾ/ਆਹਰੀ : ਵਾਂਵੀ (ਸਰੀਰ ਦੇ ਕਿਸੇ ਅੰਗ ਦਾ ਨਾ ਚੱਲਣਾ)/ਹਦਾਇਤ : ਨਸੀਹਤ।

## ਅਭਿਆਸ

1. ਸਕੂਲ ਪੜ੍ਹਨ ਵਾਲ਼ੇ ਬੱਚਿਆਂ ਤੇ ਉਹਨਾਂ ਦੀ ਪੜ੍ਹਾਈ ਬਾਰੇ ਮਾਹਲੂ ਦੇ ਕੀ ਵਿਚਾਰ ਸਨ?
2. "ਵਿੱਦਿਆ ਤਾਂ ਤੀਸਰਾ ਨੇਤਰ ਐ। ਇਹਦੇ ਬਿਨਾਂ ਤਾਂ ਮਨੁੱਖ ਅਗਿਆਨੀ ਹੁੰਦੈ", ਇਹ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੇ ?
3. "ਦੋਏ ਜਣੇ ਰਲ਼ ਕੇ ਕਬੀਸ਼ਰੀ ਗਾਉਣ ਲੱਗ ਪਓ, ਜਿੱਥੇ ਜੀ ਕੀਤਾ 'ਖਾੜਾ ਲਾ ਲਿਆਂ! ਇਹ ਕੰਮ ਚੰਗਾ ਰਹੂ ।" ਇਹ ਸ਼ਬਦ ਕਿਸ ਨੇ, ਕਿਸਨੂੰ ਅਤੇ ਕਦੋਂ ਕਹੇ ?
4. ਕਵੀਸ਼ਰੀ ਬਾਰੇ ਨੰਦ ਸਿੰਘ ਦੇ ਕੀ ਵਿਚਾਰ ਹਨ? ਲਗ-ਪਗ 40 ਸ਼ਬਦਾਂ ਵਿੱਚ ਲਿਖੋ।
5. ਨੱਥਾ ਸਿੰਘ ਨੂੰ ਆਪਣਾ ਬਾਪੂ ਜਾਦੂਗਰ ਕਿਉਂ ਜਾਪਦਾ ਸੀ?
6. ਹੇਠ ਲਿਖੇ ਮੁਹਾਵਰਿਆਂ ਅਤੇ ਅਖੌਤਾਂ ਨੂੰ ਵਾਕਾਂ ਵਿੱਚ ਵਰਤੋ :
   ਵੇਖੋ ਕੁਦਰਤ ਦੇ ਖੇਲ ਪੜ੍ਹਿਆ ਫ਼ਾਰਸੀ ਵੇਚੇ ਤੇਲ, ਟਿੱਚ ਜਾਣਨਾ, ਕਾਲ਼ਾ ਅੱਖਰ ਭੈਂਸ ਬਰਾਬਰ, ਦੀਵਾ ਵੱਡਾ ਕਰਨਾ।

# ਤਿੰਨ

ਅਗਲੇ ਦਿਨ ਨੱਥਾ ਸਕੂਲ ਪਹੁੰਚਿਆ ਤਾਂ ਸਾਰੇ ਸਕੂਲ ਦਾ ਮੁਹਾਂਦਰਾ ਹੀ ਬਦਲਿਆ ਹੋਇਆ ਸੀ। ਗੇਟ ਤੋਂ ਹੈੱਡਮਾਸਟਰ ਸਾਹਿਬ ਦੇ ਕਮਰੇ ਤੱਕ ਸਾਰਾ ਰਾਹ ਰੰਗ-ਬਰੰਗੀਆਂ ਝੰਡੀਆਂ ਨਾਲ਼ ਉੱਤੋਂ ਕੱਜਿਆ ਹੋਇਆ ਸੀ। ਗੇਟ ਦੇ ਥੰਮ੍ਹਾਂ ਨਾਲ਼ ਕੇਲੇ ਦੇ ਬੂਟੇ ਗੱਡ ਕੇ, ਉੱਤੇ ਲਾਲ ਕੱਪੜਾ ਲਟਕਾਇਆ ਹੋਇਆ ਸੀ। ਉਸ ਉੱਤੇ ਸੁਨਹਿਰੀ ਅੱਖਰਾਂ ਵਿੱਚ 'ਵੈੱਲਕਮ' ਲਿਖਿਆ ਹੋਇਆ ਸੀ। ਅੰਗਰੇਜ਼ੀ ਦੇ ਇਹ ਵੱਡੇ-ਵੱਡੇ ਅੱਖਰ ਬਹੁਤ ਦੂਰੋਂ ਚਮਕਦੇ ਦਿਸਦੇ ਸਨ। ਸਕੂਲ ਦੇ ਸਾਰੇ ਰਸਤਿਆਂ 'ਤੇ ਖੇਡ ਦੇ ਮੈਦਾਨਾਂ ਵਿੱਚ ਛਿੜਕਾ ਕੀਤਾ ਹੋਇਆ ਸੀ। ਲਾਈਨਾਂ ਉੱਤੇ ਕਲੀ ਪਾਈ ਹੋਈ ਸੀ।

"ਚਲੋ ਬਾ....ਹਰ...।" ਚੰਦੂ ਚਪੜਾਸੀ ਦੇ ਉੱਚੇ ਹੋਕਰੇ ਬਾਰ-ਬਾਰ ਸੁਣ ਰਹੇ ਸਨ। ਉਹ ਗੇਟ ਦੇ ਅੰਦਰਵਾਰ ਖੜੋਤਾ, ਆਉਣ ਵਾਲ਼ੇ ਮੁੰਡਿਆਂ ਨੂੰ ਘੂਰਦਾ ਹਦਾਇਤਾਂ ਦਿੰਦਾ ਤੇ ਵਿੱਚ-ਵਿੱਚ ਗਾਲ਼ਾਂ ਵੀ ਕੱਢ ਰਿਹਾ ਸੀ। ਮੁੰਡੇ ਉਸ ਤੋਂ ਡਰਦੇ, ਛਿੜਕੇ ਹੋਏ ਰਸਤੇ ਉੱਤੋਂ ਬੋਚ-ਬੋਚ ਕੇ ਪੈਰ ਧਰਦਿਆਂ ਲੰਘ ਰਹੇ ਸਨ।

ਸਵੇਰੇ-ਸਵੇਰੇ ਸਕੂਲ ਲੱਗਣ ਤੋਂ ਪਹਿਲਾਂ, ਚੰਦੂ ਸਕੂਲ ਦਾ 'ਮਾਲਕ' ਹੁੰਦਾ ਸੀ। ਮੁੰਡੇ ਉਸ ਤੋਂ ਬਹੁਤ ਡਰਦੇ ਸਨ। ਲੰਮੇ ਟੌਰੇ ਵਾਲ਼ੀ ਜੋਗੀਆ ਰੰਗ ਦੀ ਪੱਗ ਦੇ ਵਲ਼ੇਟਿਆਂ ਨੂੰ ਹਰ ਵੇਲ਼ੇ ਦੋਹਾਂ ਹੱਥਾਂ ਨਾਲ਼ ਪਲੋਸਦਾ ਤੇ ਆਪਣੇ ਚਿੱਟੇ ਖੱਦਰ ਦੇ ਕੁੜਤੇ ਦੇ ਗਲਮੇ ਨੂੰ ਬਾਰ ਬਾਰ ਸੂਤ ਕਰਦਾ, ਮੁੰਡਿਆਂ ਨੂੰ ਝਈਆਂ ਲੈ-ਲੈ ਪੈਂਦਾ। ਜਦੋਂ ਚਾਣਚੱਕ ਆਪਣੇ ਨਰੋਏ ਦੰਦ ਕਰੀਚ ਕੇ ਉਹ ਕਿਸੇ ਨੂੰ ਪਿੱਛੋਂ "ਓਇ ਭੂਤਨੀ ਦਿਆ !" ਕਹਿੰਦਾ ਤਾਂ ਉਹਦੇ ਲਲਕਾਰੇ ਤੋਂ ਡਰਦਿਆਂ ਕਈ ਮੁੰਡੇ ਤਾਂ ਤ੍ਰਹਿ ਕੇ ਡਿੱਗ ਪੈਂਦੇ। ਪਰ ਜਦੋਂ ਮੁੰਡੇ ਉਸੇ ਦੀ ਕੋਠੜੀ ਵਿੱਚੋਂ, ਉਸ ਕੋਲ਼ੋਂ ਪਾਣੀ ਪੀਣ ਜਾਂਦੇ ਤਾਂ ਉਹੀ ਚੰਦੂ ਆਪਣੇ ਚੌੜੇ-ਚਕਲ਼ੇ ਚਿਹਰੇ ਉੱਤੇ ਖੁੱਲ੍ਹੀ ਮੁਸਕਰਾਹਟ ਲਿਆ ਕੇ ਪਾਣੀ ਪਿਆਉਂਦਿਆਂ ਕਿੰਨੇ ਹੀ ਸੋਹਣੇ-ਸੋਹਣੇ ਸ਼ਬਦ ਬੋਲਦਾ : "ਆਓ ਮੇਰੇ ਕਾਕੇ !...ਬੇਟੇ! ਆਓ ਮੇਰੇ ਲਾਲ, ਹੀਰੇ ! ਜੀਓ ਜੁਗ-ਜੁਗ ਮਾਣੋ ਜੁਆਨੀ ! ਖਾਓ ਚੂਰੀ ਤੇ ਪੀਓ ਠੰਢਾ ਪਾਣੀ !...ਹਰੀ ਆਸਰੇ ਪਾਣੀ ਪੀਣੈ?...ਲਾ ਓਕ, ਓਕ...ਐਸੇ ! ਹਾਂ ਐਸੇ। ਸਿਆਣੇ ਬੱਚੇ ਲਾਤੇ ਹੈਂ ਜੈਸੇ।"

ਮੁੰਡਿਆਂ ਨੂੰ ਉਸਦੇ ਪਾਣੀ ਨਾਲ਼ੋਂ ਉਹਦੇ ਮਿੱਠੇ ਬੋਲ ਵਧੇਰੇ ਚੰਗੇ ਲਗਦੇ ਤੇ ਕਈ ਵਾਰ ਤਾਂ ਹਰੇਕ ਘੰਟੀ ਵਿੱਚ ਹੀ ; ਬਿਨਾਂ ਤੇਹ ਤੋਂ ਵੀ ਪਾਣੀ ਪੀਣ ਤੁਰੇ ਰਹਿੰਦੇ।

ਜਦੋਂ ਨੱਥਾ ਗੇਟ ਲੰਘਣ ਲੱਗਿਆ ਤਾਂ ਚੰਦੂ ਦਾ ਮੂੰਹ-ਮੁਹਾਂਦਰਾ ਵੇਖ ਕੇ ਹੈਰਾਨ ਰਹਿ ਗਿਆ। ਉਹਨੇ ਅੱਜ ਤਾਜ਼ੀ ਹਜਾਮਤ ਕਰਾਈ ਹੋਈ ਸੀ। ਅੱਧ-ਬੱਗੀਆਂ ਮੁੱਛਾਂ ਸੰਵਾਰ ਕੇ, ਉੱਤੋਂ ਕੱਟੀਆਂ ਹੋਈਆਂ ਸਨ ਤੇ ਉਹਦੇ ਤਿੰਨੇ ਕੱਪੜੇ ਖਾਕੀ ਰੰਗ ਦੇ ਸਨ-ਸਕਾਊਟਾਂ ਦੀ ਵਰਦੀ ਵਰਗੇ। ਪੈਰੀਂ ਪੁਰਾਣੇ ਖਾਕੀ ਫ਼ਲੀਟ ਹੀ ਪਾਏ ਹੋਏ ਸਨ, ਪਰ ਜੁਰਾਬਾਂ ਨਵੀਆਂ ਸਨ, ਸਕਾਊਟਾਂ ਵਾਲ਼ੀਆਂ ਹੀ।

"ਓਇ ਪਟਵਾਰੀ ਦੇ ਬੱਚੇ ! ਹਰੀ ਆਸਰੇ, ਦੇਖ ਕਰ ਚਲੋ।" ਨੱਥੇ ਨੂੰ ਉਹਨੇ ਘੂਰਿਆ।

"ਦੇਖਤਾ ਨਹੀਂ ਸਾਹਮਣੇ ਕਿਆ ਹੈ, ਹਰੀ ਆਸਰੇ ?"

ਪਰ ਨੱਥੇ ਨੇ ਵੇਖਿਆ ਸਾਹਮਣੇ ਤਾਂ ਛਿੜਕੇ ਹੋਏ ਰਾਹ ਤੋਂ ਬਿਨਾਂ ਕੁਝ ਵੀ ਨਹੀਂ ਸੀ। ਰਾਹ ਦੇ ਦੋਹੀਂ ਪਾਸੀਂ ਬਹੁਤ ਸੋਹਣੇ ਢੰਗ ਨਾਲ਼ ਕੱਟੀ ਹੋਈ ਅਲੀਅਰ ਦੀ ਵਾੜ ਸੀ, ਜਿਸ ਨੂੰ ਅਕਸਰ ਮੁੰਡੇ 'ਡੱਡਈਆ' ਕਹਿੰਦੇ ਹੁੰਦੇ ਸਨ। ਵਾੜੇ ਦੇ ਅੰਦਰਵਾਰ ਖਾਈਆਂ ਦੇ ਕਿਨਾਰਿਆਂ ਉੱਤੇ ਟੇਢੀਆਂ ਇੱਟਾਂ ਦੀ ਕਿੰਗਰੇਦਾਰ ਵੱਟ ਉੱਤੇ ਸੱਜਰੀ ਕਲੀ ਕੀਤੀ ਹੋਈ ਸੀ। ਉਸ ਕੁਝ ਹੈਰਾਨੀ ਨਾਲ਼ ਜਦੋਂ ਚੰਦੂ ਵੱਲ ਵੇਖਿਆ ਤਾਂ ਚੰਦੂ ਮੁਸਕਰਾ ਰਿਹਾ ਸੀ।

"ਹਰੀ ਆਸਰੇ, ਦੇਖਦਾ ਕੀ ਐਂ ? ਬੋਚ-ਬੋਚ ਕੇ ਪੱਬ ਧਰ ਕੇ ਨੰਘੀਂ, ਥਾਂ ਪੱਟਿਆ ਜਾਊ-ਗਿੱਲੈ। ਸਮਝ ਗਿਆ ਹਰੀ ਆਸਰੇ।"

ਨੱਥਾ ਮੁਸਕਰਾ ਪਿਆ, ਚੰਦੂ ਵੀ ਆਪਣੇ ਸਪਾਟ ਮੱਥੇ ਦੀਆਂ ਤਿਉੜੀਆਂ ਨਰਮ ਕਰਕੇ, ਪੱਗ ਦੇ ਵਲ੍ਹੇਟੇ ਪਲੋਸਣ ਲੱਗ ਪਿਆ। ਉਸੇ ਵੇਲ਼ੇ ਉਹਨੇ ਇੱਕ ਹੋਰ ਲਲਕਾਰਾ ਮਾਰਿਆ, "ਚਲੋ ਬਈ ਬਾ...ਹ...ਰ!" ਫੇਰ ਉਹ ਕੁੱਬ ਕੱਢੀ ਬਾਹਾਂ ਹਿਲਾਂਦਾ ਪਿੱਪਲ਼ ਦੇ ਟਾਹਣੇ ਨਾਲ਼ ਬੰਨ੍ਹੀ ਘੰਟੀ ਵਜਾਉਣ ਲੱਗ ਪਿਆ। ਇਹ ਤੀਸਰੀ ਤੇ ਆਖ਼ਰੀ ਘੰਟੀ ਸੀ।

ਘੰਟੀ ਸੁਣਦਿਆਂ ਸਾਰ ਮੁੰਡੇ ਕਮਰਿਆਂ ਵਿੱਚ ਬਸਤੇ ਰੱਖ ਕੇ ਸੱਜੇ ਪਾਸੇ ਵਾਲ਼ੀ ਗਰਾਊਂਡ ਵੱਲ ਤੁਰ ਪਏ। ਹਰੇਕ ਕਮਰੇ ਸਾਹਮਣੇ ਦੋ ਮੁੰਡਿਆਂ ਦੀ ਡਿਊਟੀ ਸੀ ਕਿ ਉਹ ਸਭ ਦੀਆਂ ਜੁੱਤੀਆਂ ਕਮਰੇ ਦੇ ਅੰਦਰ, ਤੱਪੜਾਂ ਦੇ ਹੇਠ ਲੁਹਾਉਣ ਤੇ ਉਹਨਾਂ ਦੀ ਨਿਗਰਾਨੀ ਵੀ ਰੱਖਣ। ਨੱਥੇ ਦੀ ਜਮਾਤ ਅੱਗੇ ਇਕੱਲੇ ਦੀਨੇ ਦੀ ਹੀ ਡਿਊਟੀ ਲੱਗੀ ਹੋਈ ਸੀ। ਦੀਨੇ ਨੇ ਨੱਥੇ ਨੂੰ ਆਉਂਦਿਆਂ ਵੇਖ ਕੇ ਮੁਸਕਰਾਉਂਦਿਆਂ ਕਿਹਾ, "ਬਾਈ ਨੱਥਾ ਸਿੰਘ, ਅੱਜ ਆਪ ਕੋ ਏਕ ਸਰਕਸ ਕਾ ਖੇਲ ਦਖਾਏਂਗੇ...ਪਰ ਪਹਿਲਾਂ ਹਮਾਰੀ ਸਲਾਮ ਕਬੂਲ ਕਰੋ !"

ਨੱਥੇ ਨੇ ਸਲਾਮ ਦਾ ਜੁਆਬ ਦਿੱਤਾ ਤੇ ਮੁਸਕਰਾ ਪਿਆ। ਪਰ ਉਹਦੀ ਗੱਲ ਦੀ ਸਮਝ ਨਾ ਪਈ। ਉਸ ਬਸਤਾ ਰੱਖ ਕੇ ਮੁੜਦਿਆਂ ਪੁੱਛਿਆ, "ਕੀ ਖੇਲ ਦਖਾਏਂਗਾ ਓਇ ਟਿੱਡੇ ਸ਼ਾਹ ?"

"ਤੂੰ ਦੇਖਦਾ ਜਾਹ ।ਅੱਜ ਤੈਨੂੰ ਐਸਾ ਖੇਲ-ਤਮਾਸ਼ਾ ਦਿਖਾਏਂਗੇ ਜੋ ਯਾਦ ਰੱਖੇਂਗਾ ਕਿ ਏਕ ਹਮਾਰਾ ਦੋਸਤ ਦੀਨ ਮੁਹੰਮਦ ਭੀ ਹੂਆ ਕਰਤਾ ਥਾ। ਤੂੰ ਹੁਣ ਪਰੇਅਰ 'ਚ ਚੱਲ-ਬਹੁਤਾ ਮੱਤ ਸੋਚ, "ਨੱਥੇ ਦੀ ਪਿੱਠ ਨੂੰ ਹੱਥ ਲਾ ਕੇ ਪੋਲਾ ਜਿਹਾ ਧਕਦਿਆਂ ਉਸਨੇ ਉਹਨੂੰ ਕਮਰਿਓਂ ਬਾਹਰ ਭੇਜ ਦਿੱਤਾ।

ਨੱਥਾ ਦੁਬਿਧਾ ਵਿੱਚ ਪਿਆ, ਜਦੋਂ ਹੈੱਡਮਾਸਟਰ ਸਾਹਿਬ ਦੇ ਦਫ਼ਤਰ ਸਾਹਮਣਿਓਂ ਲੰਘਣ ਲੱਗਿਆ ਤਾਂ ਚਿਕ ਦੇ ਅੰਦਰੋਂ ਹੈੱਡਮਾਸਟਰ ਸਾਹਿਬ ਨੇ ਵੇਖ ਲਿਆ ਤੇ ਉਹਨਾਂ ਨੇ ਅਵਾਜ਼ ਮਾਰ ਲਈ।

ਚਿਕ ਚੁੱਕ ਕੇ ਅੰਦਰ ਆਉਂਦਿਆਂ ਹੀ ਨੱਥੇ ਨੇ ਕਿਹਾ, "ਬੰਦਗੀ ਜਨਾਬ !" ਤੇ ਉਹਨੂੰ ਇੰਞ ਲੱਗਿਆ ਜਿਵੇਂ ਉਹ ਕਿਸੇ ਹੋਰ ਦਫਤਰ ਵਿੱਚ ਆ ਗਿਆ ਹੋਵੇ। ਸ਼ੀਸ਼ੀਆਂ ਵਾਲ਼ੀ ਅਲਮਾਰੀ ਵਿੱਚ ਸਭ ਚੀਜ਼ਾਂ ਸਾਫ਼ ਕਰਕੇ ਸਜਾਈਆਂ ਹੋਈਆਂ ਸਨ ਤੇ ਖਿੜਕੀਆਂ ਸਾਹਮਣੇ ਵੱਡੇ-ਵੱਡੇ ਫੁੱਲਾਂ ਵਾਲ਼ੇ ਹਰੇ ਰੰਗ ਦੇ ਪੜਦੇ ਲਟਕ ਰਹੇ ਸਨ। ਸਾਹਮਣੇ ਮੇਜ਼ ਉੱਤੇ ਪਿੱਤਲ਼ ਦੇ ਦੋ ਫੂਲਦਾਨਾਂ ਵਿੱਚ ਚਿੱਟੇ ਤੇ ਲਾਲ ਰੰਗ ਦੇ ਫੁੱਲ ਸਨ ਤੇ ਉਹਨਾਂ ਦੀ ਖ਼ੁਸ਼ਬੋ ਨਾਲ਼ ਸਾਰਾ ਕਮਰਾ ਮਹਿਕਿਆ ਹੋਇਆ ਸੀ। ਬੰਦਗੀ ਦਾ ਜੁਆਬ ਦੇ ਕੇ ਹੈੱਡਮਾਸਟਰ ਸਾਹਿਬ ਬੋਲੇ, "ਤੂੰ ਅੱਜ ਇੱਕ ਬੜਾ ਜ਼ਰੂਰੀ ਕੰਮ ਕਰਨੈ, ਬੇਟਾ !" ਤੇ ਉਹਨਾਂ ਆਪਣੇ ਸ਼ਾਹ ਕਾਲ਼ੇ ਲਿਸ਼ਕਦੇ

ਵਾਲ਼ਾਂ ਉੱਤੇ ਪੋਲਾ ਜਿਹਾ ਹੱਥ ਫੇਰਿਆ।

ਨੱਥਾ ਰੜਾ ਘਬਰਾ ਗਿਆ। ਉਹਦੀ ਘਬਰਾਹਟ ਵੇਖ ਕੇ ਉਹਨਾਂ ਮੁਸਕਰਾ ਕੇ ਕਿਹਾ, "ਘਬਰਾਉਣ ਵਾਲ਼ੀ ਕੋਈ ਗੱਲ ਨਹੀਂ ਬੇਟਾ। ਗੀਤ ਤੇਰੇ ਲਈ ਮੈਂ ਚੁਣਿਆਂ ਹੋਇਐ, ਬੱਸ, ਤੂੰ ਸੁਣਾ ਦੇਣੈ।"

ਫੇਰ ਉਹਨਾਂ ਨੇ ਆਪਣੇ ਮੇਜ਼ ਦਾ ਦਰਾਜ਼ ਖੋਲ੍ਹਿਆ ਤੇ ਇੱਕ ਕਾਗਜ਼ ਕੱਢ ਕੇ ਨੱਥੇ ਨੂੰ ਫੜਾਉਂਦਿਆਂ ਬੋਲੇ, "ਇਹ ਇੰਸਪੈਕਟਰ ਸਾਹਿਬ ਦੇ ਸੁਆਗਤ ਵਿੱਚ ਗਾਉਣਾ ਹੈ। ਤੈਨੂੰ ਹੁਣ ਛੁੱਟੀ। ਇਹਨੂੰ ਚੰਗੀ ਤਰ੍ਹਾਂ ਯਾਦ ਕਰ ਲੈ, ਬਾਹਰ ਜਾ ਕੇ। ਪਰ ਤੀਜੀ ਘੰਟੀ ਵੇਲੇ ਤੂੰ ਜਮਾਤ ਵਿੱਚ ਹਾਜ਼ਰ ਹੋਈਂ।"

ਨੱਥਾ ਚੁੱਪ ਕਰਕੇ ਉਸ ਕਾਗਜ਼ ਵੱਲ ਵਿੰਹਦਾ ਰਿਹਾ। ਉਹਨੂੰ ਅੱਖਰ ਪਾਟਦੇ ਨਜ਼ਰ ਆਏ ਪਰ ਹੈੱਡਮਾਸਟਰ ਸਾਹਿਬ ਦਾ ਹੁਕਮ ਉਹਨੇ ਅੱਜ ਤੱਕ ਉਵੇਂ ਮੰਨਿਆ ਸੀ ਜਿਵੇਂ ਆਪਣੇ ਬਾਪੂ ਜੀ ਦਾ ਮੰਨਦਾ ਸੀ। ਇਸ ਕਰਕੇ ਕਾਗਜ਼ ਉੱਤੇ ਲਿਖੇ ਅੱਖਰ ਪੜ੍ਹਨ ਦਾ ਯਤਨ ਕਰਦਿਆਂ ਉਹ ਦਫ਼ਤਰ ਤੋਂ ਬਾਹਰ ਆ ਗਿਆ। ਪਿੱਛੋਂ ਹੈੱਡਮਾਸਟਰ ਸਾਹਿਬ ਨੇ ਉਹਨੂੰ ਫੇਰ ਹੱਲਾਸ਼ੇਰੀ ਦਿੱਤੀ, "ਸ਼ਾਬਾਸ਼ ! ਮੇਰਾ ਹੁਸ਼ਿਆਰ ਪੁੱਤਰ ! ਬਹੁਤ ਚੰਗੀ ਤਰ੍ਹਾਂ ਯਾਦ ਕਰੀਂ।"

ਪਰ ਨੱਥਾ ਜਦੋਂ ਆਪਣੀ ਜਮਾਤ ਦੇ ਕਮਰੇ ਵੱਲ ਆਇਆ ਤਾਂ ਦੀਨੇ ਨੇ ਉਹਨੂੰ ਆਉਂਦਾ ਵੇਖ ਕੇ ਦੂਰੋਂ ਹੀ ਕਿਹਾ, "ਕੀ ਗੱਲ 'ਪਟਵਾਰੀ ਸਾਹਿਬ' ਵਾਪਸ ਆ ਰਹੇ ਹੈਂ। ਖੈਰ ਹੈ?"

ਨੱਥੇ ਦਾ ਜਿਵੇਂ ਸਾਹ ਵਿੱਚ ਸਾਹ ਆ ਗਿਆ। ਸਾਰੇ ਮੁੰਡੇ ਪਰੇਅਰ ਲਈ ਜਾ ਚੁੱਕੇ ਸਨ। ਡਰਿੱਲ ਮਾਸਟਰ ਗਰਾਊਂਡ ਵਿੱਚ ਵਿਸਲਾਂ ਵਜਾ ਰਹੇ ਸਨ। ਬਾਕੀ ਸਭ ਮਾਸਟਰ ਵੀ ਕਾਹਲ਼ੇ-ਕਾਹਲ਼ੇ ਤੇ ਘਾਬਰੇ ਜਿਹੇ ਕਮਰਿਆਂ ਦੇ ਅੰਦਰ-ਬਾਹਰ ਉਂਞ ਹੀ ਤੁਰੇ ਫਿਰਦੇ ਸਨ। ਉਹਨਾਂ ਦੀ ਇਹ ਘਬਰਾਹਟ ਵੇਖ ਕੇ ਨੱਥੇ ਦਾ ਚਿੱਤ ਫੇਰ ਕੁਝ ਕਾਹਲ਼ਾ ਪੈਣ ਲੱਗ ਪਿਆ। ਪਰ ਕਾਗਜ਼ ਦੀਨੇ ਅੱਗੇ ਕਰਦਿਆਂ ਉਹਨੇ ਕਿਹਾ, "ਯਾਰ ਆਹ ਪੜ੍ਹੀਂ , ਮੈਥੋਂ ਤਾਂ ਪੜ੍ਹਿਆ ਨਹੀਂ ਜਾਂਦਾ। ਹੈੱਡਮਾਸਟਰ ਸਾਹਿਬ ਕਹਿੰਦੇ ਐ ਇਹ ਇੰਸਪੈਕਟਰ ਦੇ ਸਾਹਮਣੇ ਬੋਲਣੈ, ਗਾ ਕੇ।"

ਦੀਨੇ ਨੇ ਕਾਗਜ਼ ਦੀਆਂ ਪਹਿਲੀਆਂ ਦੋ ਕੁ ਸਤਰਾਂ ਪੜ੍ਹੀਆਂ ਤੇ ਫੇਰ ਕਾਹਲ਼ ਨਾਲ਼ ਹੇਠ ਤੱਕ ਪੜ੍ਹਦਿਆਂ ਉਹਦੇ ਮੱਥੇ ਉੱਤੇ ਦੋ ਸਿੱਧੀਆਂ ਤਿਉੜੀਆਂ ਉੱਭਰ ਆਈਆਂ। "ਇਹ ਤੈਨੂੰ ਸ਼ਰਮਾ ਜੀ ਨੇ ਦਿੱਤੈ ?"

"ਹਾਂ।"

ਬਿੰਦ ਦਾ ਬਿੰਦ ਦੀਨੇ ਨੇ ਨੱਥੇ ਦੇ ਮੂੰਹ ਵੱਲ ਵੇਖਿਆ ਤੇ ਫੇਰ ਗੰਭੀਰ ਅਵਾਜ਼ ਵਿੱਚ ਕਿਹਾ, "ਤੈਨੂੰ ਪਤੈ ਇਹ ਕਾਹਦਾ ਗੀਤ ਐ ?"

ਨੱਥੇ ਨੇ ਸਿਰ ਹਿਲ਼ਾ ਕੇ ਨਾਂਹ ਕਹਿ ਦਿੱਤੀ ਤਾਂ ਦੀਨੇ ਨੇ ਹੈਰਾਨੀ ਨਾਲ਼ ਉਸ ਵੱਲ ਘੂਰ ਕੇ ਤੱਕਦਿਆਂ ਕਿਹਾ, "ਤੇਰੀ ਅਕਲ ਟਿਕਾਣੇ ਹੈ ? ਤੈਨੂੰ ਉਰਦੂ ਪੜ੍ਹਨਾ ਨਹੀਂ ਆਉਂਦਾ ?"

ਨੱਥਾ ਕੋਈ ਜਵਾਬ ਨਹੀਂ ਦੇ ਸਕਿਆ। ਦੀਨਾ ਉਹਦਾ ਸੱਜਾ ਮੋਢਾ ਫੜ ਕੇ ਹਲੂਣਦਿਆਂ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ "ਇਹ ਗੀਤ ਕਿਸੇ ਵੀ ਹਿੰਦੋਸਤਾਨੀ ਨੂੰ ਨਹੀਂ ਗਾਉਣਾ ਚਾਹੀਦਾ। ਇਸ ਵਿੱਚੋਂ ਗ਼ੁਲਾਮੀ ਦੀ ਬੋਅ ਆਉਂਦੀ ਐ।"

ਉਸੇ ਵੇਲ਼ੇ ਉਹਨੇ ਕਾਗਜ਼ ਨੂੰ ਪਾੜ ਕੇ ਪੁਰਜਾ-ਪੁਰਜਾ ਕਰ ਦਿੱਤਾ ਤੇ ਵਰਾਂਡੇ ਦੇ ਥੰਮ੍ਹ

ਨਾਲ਼ ਟੰਗੇ ਕੂੜੇ ਵਾਲ਼ੇ ਪੀਪੇ ਵਿੱਚ ਸੁੱਟ ਆਇਆ। ਨੱਥੇ ਦਾ ਦਿਲ ਜ਼ੋਰ-ਜ਼ੋਰ ਨਾਲ਼ ਧੜਕਨ ਲੱਗ ਪਿਆ। ਕੱਚੀ ਤਰੇਲੀ ਵੀ ਆ ਗਈ। ਫੇਰ ਅੱਖਾਂ ਸਾਹਮਣੇ ਹਨੇਰਾ ਫੈਲਣ ਲੱਗ ਪਿਆ। ਉਹਨੂੰ ਜਾਪਿਆ ਉਹ ਭੁਆਂਟਣੀ ਖਾ ਕੇ ਡਿੱਗ ਪਏਗਾ।

"ਘਬਰਾਉਣ ਦੀ ਕੋਈ ਲੋੜ ਨਹੀਂ। " ਦੀਨੇ ਨੇ ਨੱਥੇ ਦੇ ਕੋਲ਼ ਆ ਕੇ ਉਹਦੇ ਮੋਢੇ ਉੱਤੇ ਫੇਰ ਹੱਥ ਧਰਦਿਆਂ ਕਿਹਾ, "ਜਦੋਂ ਪੁੱਛਣ ਤੂੰ ਮੇਰਾ ਨਾਂ ਲੈ ਦੇਈਂ । ਮੈਂ ਆਪੇ ਨਿੱਬੜੂੰ। ਤੂੰ ਚਿੱਤ ਟਿਕਾਣੇ ਰੱਖ। ਘਬਰਾ ਨਾ।"

ਨੱਥੇ ਨੇ ਗਹੁ ਨਾਲ਼ ਦੀਨੇ ਦੇ ਮੂੰਹ ਵੱਲ ਵੇਖਿਆ ਪਰ ਉਹਦੇ ਚਿਹਰੇ ਦੀ ਸਥਿਰਤਾ ਤੇ ਦ੍ਰਿੜ੍ਹਤਾ ਨੇ ਵੀ ਉਹਦੇ ਅੰਦਰਲੀ ਘਬਰਾਹਟ ਦੂਰ ਨਾ ਕੀਤੀ। ਦੀਨੇ 'ਤੇ ਉਹਨੂੰ ਗੁੱਸਾ ਵੀ ਆਇਆ ਪਰ ਕਹਿ ਕੁਝ ਨਾ ਸਕਿਆ।

"ਕੀ ਹੋਇਐ ਤੈਨੂੰ ?" ਦੀਨੇ ਨੇ ਕੁਝ ਹਿਰਖ ਕੇ ਕਿਹਾ, "ਬੂੱਲ੍ਹ ਵੇਖ ਕਿਵੇਂ ਸਿੱਟੇ ਐ ਊਠ ਵਾਂਗੂੰ।"

ਤੇ ਉਹਨੂੰ ਧੌਣੋਂ ਫੜ ਕੇ ਹਲੂਣਦਿਆਂ ਕਮਰੇ ਦੇ ਅੰਦਰ ਲੈ ਆਇਆ। ਅੰਦਰ ਆਉਂਦਿਆਂ ਹੀ ਨੱਥੇ ਦਾ ਚਿੱਤ ਕੁਝ ਟਿਕਾਣੇ ਆ ਗਿਆ। ਉਸ ਧੋਣ ਉੱਤੋਂ ਦੀਨੇ ਦਾ ਹੱਥ ਪਾਸੇ ਕਰਦਿਆਂ ਕਿਹਾ, ਪਰ ਯਾਰ, ਕੋਈ ਗੱਲ ਸਮਝਾ ਤਾਂ ਦੇ ? ਉਹ ਗੀਤ ਆਖ਼ਰ ਸੀ ਕਿਹੋ ਜਿਹਾ ?"

"ਉਹ ਯੂਨੀਅਨ ਜੈਕ ਦਾ ਗੀਤ ਸੀ। ਅੰਗਰੇਜ਼ੀ ਝੰਡੇ ਦਾ ਗੀਤ। ਹੁਣ ਦੱਸ ਤੂੰ ਇਹ ਗਾ ਲੈਂਦਾ ਇੰਸਪੈਕਟਰ ਦੇ ਸਾਹਮਣੇ ?" ਦੀਨੇ ਨੇ ਉਸੇ ਦ੍ਰਿੜ੍ਹਤਾ ਨਾਲ਼ ਉਹਦੀਆਂ ਅੱਖਾਂ ਵਿੱਚ ਤੱਕਦਿਆਂ ਪੁੱਛਿਆ।

ਨੱਥਾ ਸੋਚਾਂ ਵਿੱਚ ਡੁੱਬ ਗਿਆ। ਉਹਦੀ ਘਬਰਾਹਟ ਘਟਣ ਲੱਗ ਪਈ। ਇਹ ਵੀ ਖ਼ਿਆਲ ਆ ਗਿਆ ਕਿ "ਯੂਨੀਅਨ ਜੈਕ" ਸ਼ਬਦ ਪੜ੍ਹਦਿਆਂ ਹੀ ਉਹਦੀਆਂ ਅੱਖਾਂ ਸਾਹਮਣੇ ਹਨੇਰਾ ਛਾ ਗਿਆ ਸੀ ਤੇ ਇਸ ਕਰਕੇ ਉਸ ਤੋਂ ਅਗਲੇ ਸ਼ਬਦ ਪੜ੍ਹੇ ਨਹੀਂ ਸਨ ਗਏ। ਪਰ ਫੇਰ ਵੀ ਕੁਝ ਫ਼ਿਕਰ ਨਾਲ਼ ਦੀਨੇ ਨੇ ਪੁੱਛਿਆ, "ਜਦੋਂ ਸ਼ਰਮਾ ਜੀ ਨੇ ਤੀਜੀ ਘੰਟੀ ਸੱਦਿਆ ਉਦੋਂ ਕੀ ਕਹਾਂ ?"

"ਜਾਹ ਓਇ ਘੁੱਗੂਆ ! ਸ਼ਰਮਾ ਜੀ ਵਿੱਚ ਮਾਫ਼ ਕਰਨ ਦੀ ਦਲੇਰੀ ਵੀ ਹੈ। ਪਰ ਤੂੰ ਦੱਸ ਤੇਰੇ ਵਿੱਚ ਇਹੋ ਜਿਹਾ ਗੀਤ ਅੰਗਰੇਜ਼ੀ ਦੇ 'ਕਾਲ਼ੇ ਬੱਚੇ' , ਉਸ ਟੋਪ ਵਾਲ਼ੇ ਇੰਸਪੈਕਟਰ ਦੇ ਸਾਹਮਣੇ ਗਾਉਣ ਦੀ ਜੁੱਰਤ ਹੈ ?"

ਨੱਥੇ ਨੂੰ ਜਾਪਿਆ ਸੱਚਮੁੱਚ ਹੀ ਉਹ ਇਹ ਜੁੱਰਤ ਨਹੀਂ ਸੀ ਕਰ ਸਕਦਾ। ਉਹਦੇ ਬਾਪੂ ਜੀ ਨੇ ਆਪਣੇ ਦੇਸ ਤੇ ਕੌਮ ਤੇ ਸਤਿਕਾਰ ਪਿੱਛੇ ਸਭ ਕੁਝ ਗੁਆ ਲਿਆ ਸੀ। ਉਹ ਹਰ ਵੇਲ਼ੇ ਉਹਨੂੰ ਦੇਸ ਲਈ ਮਰ ਮਿਟਣ ਦੀ ਸਿੱਖਿਆ ਦਿੰਦੇ ਰਹਿੰਦੇ ਸਨ। ਫੇਰ ਜੇ ਉਹਨਾਂ ਨੂੰ ਇਹ ਪਤਾ ਲੱਗ ਜਾਏ ਕਿ ਉਹਨਾਂ ਦੇ ਪੁੱਤਰ ਨੇ ਭਰੀ ਸਭਾ ਵਿੱਚ ਅੰਗਰੇਜ਼ੀ ਝੰਡੇ ਦੀ ਉਸਤਤ ਵਿੱਚ ਗੀਤ ਗਾਇਆ ਹੈ ਤਾਂ ਉਹ ਉਸ ਨੂੰ ਮਾਫ਼ ਕਰ ਦੇਣਗੇ ? ਉਹਨਾਂ ਦਾ ਤ੍ਰਿਸਕਾਰ ਉਹ ਕਿਵੇਂ ਕਰ ਸਕਦਾ ਸੀ ?

ਨੱਥੇ ਨੇ ਸਿਰ ਝੁਕਾ ਲਿਆ। ਦੀਨੇ ਨੂੰ ਤਸੱਲੀ ਹੋਈ। ਉਸ ਮੁਸਕਰਾ ਕੇ ਕਿਹਾ, "ਜਾਹ ਹੁਣ ਪਰੇਅਰ ਵਿੱਚ ਜਾ ਕੇ ਮੌਜ ਨਾਲ਼ ਖੜੋ। ਜਦੋਂ ਕੋਈ ਗੱਲ ਹੋਊ ਵੇਖੀ ਵਰਤੀ ਜਾਊ।"

ਨੱਥਾ ਪਰੇਅਰ ਵਿੱਚ ਆ ਕੇ ਆਪਣੀ ਥਾਂ ਖੜ੍ਹ ਗਿਆ। ਡਰਿੱਲ ਮਾਸਟਰ ਪਿਛਲੇ ਪਾਸੇ ਫਿਰਦੇ ਮੁੰਡਿਆਂ ਨੂੰ ਕਤਾਰਾਂ ਵਿੱਚ ਖੜ੍ਹਾ ਕਰ ਰਹੇ ਸਨ। ਬਾਕੀ ਸਾਰੇ ਅਧਿਆਪਕ ਆਪੋ-ਆਪਣੀਆਂ ਜਮਾਤਾਂ ਦੇ ਵਿਦਿਆਰਥੀਆਂ ਪਿੱਛੇ 'ਅਟੈਨਸ਼ਨ' ਹੋ ਕੇ ਖੜੋਤੇ ਹੋਏ ਸਨ। ਹੈੱਡਮਾਸਟਰ ਸਾਹਿਬ ਅਜੇ ਦਫ਼ਤਰ ਵਿੱਚੋਂ ਬਾਹਰ ਨਹੀਂ ਸਨ ਆਏ। ਡਰਿੱਲ ਮਾਸਟਰ ਨੇ ਜਦੋਂ ਆਖ਼ਰੀ ਵਿਸਲ ਵਜਾਈ ਤਾਂ ਅੱਠਵੀਂ ਜਮਾਤ ਦੇ ਦੋਵੇਂ ਮੁੰਡੇ, ਜਗਜੀਤ ਤੇ ਬੰਤ ਰਾਮ, ਥੜ੍ਹੇ ਉੱਤੇ ਆ ਗਏ। ਉਹਨਾਂ ਪਰੇਅਰ ਸ਼ੁਰੂ ਕੀਤੀ :

"ਲਬ ਪੇ ਆਈ ਹੈ ਦੁਆ,
ਬਨ ਕੇ ਤਮੰਨਾ ਮੇਰੀ.....।"

ਸਾਰੇ ਮੁੰਡਿਆਂ ਨੇ ਇਹੋ ਸ਼ਬਦ ਦੁਹਰਾਏ। ਉਹਨਾਂ ਫੇਰ ਦੂਜੀ ਸਤਰ ਬੋਲੀ :

"ਜ਼ਿੰਦਗੀ ਸ਼ਮ੍ਹਾ ਕੀ ਸੂਰਤ ਹੋ,
ਐ ਖੁਦਾਇਆ ਮੇਰੀ....!"

ਨੱਥੇ ਨੇ ਵੇਖਿਆ ਕਿ ਸ਼ਰਮਾ ਜੀ ਪਤਾ ਨਹੀਂ ਕਿਸ ਵੇਲ਼ੇ ਚੁੱਪ-ਚੁਪੀਤੇ ਥੜ੍ਹੇ ਦੇ ਮਗਰ ਆ ਖੜੋਤੇ ਸਨ। ਉਹਨਾਂ ਦੇ ਗੋਰੇ ਚਿਹਰੇ ਉੱਤੇ ਅਜਿਹੀ ਭਾਹ ਸੀ ਜਿਹੜੀ ਨੱਥੇ ਨੇ ਹੋਰ ਕਿਸੇ ਦੇ ਚਿਹਰੇ ਉੱਤੇ ਅੱਜ ਤੱਕ ਨਹੀਂ ਸੀ ਵੇਖੀ। ਜਦ ਜਗਜੀਤ ਤੇ ਬੰਤ ਰਾਮ ਨੇ ਅੰਤਰੇ ਦੀ ਸਤਰ ਬੋਲੀ ਤਾਂ ਸ਼ਰਮਾ ਜੀ ਦਾ ਚਿਹਰਾ ਲਾਲ-ਸੂਹਾ ਹੋ ਗਿਆ।

"ਦੂਰ ਦੁਨੀਆਂ ਕਾ ਮੇਰੇ ਦਮ ਸੇ,
ਅੰਧੇਰਾ ਹੋ ਜਾਏ...."

ਨੱਥੇ ਨੇ ਘਾਬਰ ਕੇ ਵੇਖਿਆ ਕਿ ਹੈੱਡਮਾਸਟਰ ਸਾਹਿਬ ਦੀਆਂ ਅੱਖਾਂ ਛਲਕ ਆਈਆਂ ਸਨ। ਅੱਗੇ ਪਰੇਅਰ ਦੀ ਇਸ ਤੁਕ ਉੱਤੇ ਨੱਥੇ ਨੇ ਕਈ ਵਾਰ ਉਹਨਾਂ ਦੇ ਚਿਹਰੇ ਤੇ ਮੁਸਕਰਾਹਟ ਤਾਂ ਵੇਖੀ ਸੀ, ਪਰ ਇੰਞ ਅੱਖਾਂ ਛਲਕਦੀਆਂ ਕਦੇ ਨਹੀਂ ਸਨ ਵੇਖੀਆਂ। ਉਹ ਨਿਗਾਹ ਟਿਕਾ ਕੇ ਵਿਹੰਦਾ ਰਿਹਾ। ਸ਼ਰਮਾ ਜੀ ਦੀਆਂ ਅੱਖਾਂ ਸੱਚੀਂ ਹੀ ਗਿੱਲੀਆਂ ਹੋ ਗਈਆਂ ਸਨ। ਪਰੇਅਰ ਦੇ ਖ਼ਤਮ ਹੋਣ ਸਾਰ ਉਹਨਾਂ ਨੇ ਪਿੱਠ ਭੁਆਈ ਤੇ ਪੈਂਟ ਦੀ ਜੇਬ ਵਿੱਚੋਂ ਰੁਮਾਲ ਕੱਢਦਿਆਂ ਕਾਹਲ਼ੇ ਕਦਮੀਂ ਆਪਣੇ ਦਫਤਰ ਵੱਲ ਚਲੇ ਗਏ।

ਪਰੇਅਰ ਮਗਰੋਂ ਡਰਿੱਲ ਸ਼ੁਰੂ ਹੋਈ। ਪੰਜ ਕੁ ਮਿੰਟ ਪਿੱਛੋਂ ਚੰਦੂ ਨੇ ਡਰਿੱਲ ਮਾਸਟਰ ਜੀ ਨੂੰ ਆ ਕੇ ਹੌਲ਼ੀ ਦੇਣੇ ਕੁਝ ਕਿਹਾ ਤੇ ਉਹਨਾਂ ਲੰਮੀ ਵਿਸਲ ਵਜਾ ਕੇ ਡਰਿੱਲ ਖ਼ਤਮ ਕਰ ਦਿੱਤੀ। ਮੁੰਡੇ ਫੇਰ ਕਤਾਰਾਂ ਵਿੱਚ ਤੁਰ ਪਏ। ਉਹਨਾਂ ਦੇ ਪਿੱਛੇ ਆਉਂਦੇ ਅਧਿਆਪਕ ਵੀ ਹੈਰਾਨੀ ਨਾਲ਼ ਇੱਕ-ਦੂਜੇ ਵੱਲ ਤੱਕਣ ਲੱਗ ਪਏ। ਸਾਰਿਆਂ ਨੂੰ ਖ਼ਿਆਲ ਸੀ ਕਿ ਹਮੇਸ਼ਾਂ ਵਾਂਗ ਹੈੱਡਮਾਸਟਰ ਸਾਹਿਬ, ਪਰੇਅਰ ਪਿੱਛੋਂ ਮੁੰਡਿਆਂ ਨੂੰ ਹਦਾਇਤਾਂ ਦੇਣਗੇ। ਇੰਸਪੈਕਟਰ ਸਾਹਿਬ ਬਾਰੇ ਕੁਝ ਦੱਸਣਗੇ ਤੇ ਫੇਰ ਅੱਜ ਦਾ ਸਾਰਾ ਪ੍ਰੋਗਰਾਮ ਦੁਹਰਾਉਣਗੇ। ਪਰ ਅਜਿਹਾ ਕੁਝ ਵੀ ਨਹੀਂ ਹੋਇਆ।

ਸਾਰੇ ਅਧਿਆਪਕ ਸਿੱਧੇ ਦਫ਼ਤਰ ਵੱਲ ਚਲੇ ਗਏ ਤੇ ਮੁੰਡੇ ਕਮਰਿਆਂ ਅੰਦਰ ਜਾ ਕੇ ਰੌਲ਼ਾ ਪਾਉਣ ਲੱਗ ਪਏ। ਅੱਜ ਸਭ ਨੇ ਨਵੇਂ ਜਾਂ ਧੋਤੇ ਹੋਏ ਕੱਪੜੇ ਪਾਏ ਹੋਏ ਸਨ ਤੇ ਕੰਧਾਂ ਉੱਤੇ ਫੇਰੀ ਸੱਜਰੀ ਹਿਰਮਚੀ ਨਾਲ਼ ਘਸਰਨੋ ਬਚਾਉਣ ਲਈ, ਇੱਕ-ਦੂਜੇ ਕੋਲ਼ੋਂ ਥਾਂ ਖੋਹਣ ਲਈ ਘੂਰਮ-ਘੂਰੀ ਹੋਣ ਲੱਗ ਪਏ ਸਨ। ਪਰ ਘੰਟੀ ਵਜਦਿਆਂ ਹੀ ਇੱਕ ਮਿੰਟ ਦੇ ਅੰਦਰ

ਸਾਰੇ ਅਧਿਆਪਕ ਦਫ਼ਤਰ ਵਿੱਚੋਂ ਬਾਹਰ ਨਿਕਲ਼ੇ ਤੇ ਆਪੋ ਆਪਣੀਆਂ ਜਮਾਤਾਂ 'ਚ ਪਹੁੰਚ ਗਏ। ਪੜ੍ਹਾਈ ਆਮ ਦਿਨਾਂ ਵਾਂਗ ਹੀ ਸ਼ੁਰੂ ਕਰਾ ਦਿੱਤੀ।

ਨੱਥੇ ਦੀ ਜਮਾਤ ਦੀ ਪਹਿਲੀ ਘੰਟੀ ਹਿਸਾਬ ਦੀ ਹੁੰਦੀ ਸੀ। ਮਾਸਟਰ ਆਰ.ਸੀ.ਬੱਟਾ ਸਾਹਿਬ ਹਿਸਾਬ ਪੜ੍ਹਾਉਂਦੇ ਸਨ। ਉਹ ਪੜ੍ਹਾਉਂਦਿਆਂ ਬਿੰਦੇ-ਝੱਟੇ ਨੱਕ ਵਿੱਚੋਂ ਫੁਰਕੜਾ ਜਿਹਾ ਮਾਰਦੇ ਤੇ ਆਪਣੀਆਂ ਗੋਲ਼-ਗੋਲ਼ ਅੱਖਾਂ ਘੁਮਾ ਕੇ ਸਾਰਿਆਂ ਵੱਲ ਇੰਞ ਤੱਕਦੇ ਜਿਵੇ ਬੋਰਡ ਉੱਤੇ ਲਿਖੇ ਸਵਾਲ ਦਾ ਜਵਾਬ ਦੱਸਣ ਲਈ ਸਾਰੇ ਮੁੰਡਿਆਂ ਨੂੰ ਵੰਗਾਰ ਰਹੇ ਹੋਣ। ਬੋਰਡ ਉੱਤੇ ਚਾਹੇ ਇੱਕ ਰਕਮ ਲਿਖੀ ਹੁੰਦੀ ਉਹ ਫੇਰ ਵੀ ਪੁੱਛ ਲੈਂਦੇ, "ਬਤਾਓ ਜਵਾਬ ਕਿਆ ਹੋਗਾ ?" ਕਈ ਵਾਰ ਮੁੰਡੇ ਹੱਸ ਪੈਂਦੇ। ਅਜਿਹੇ ਵੇਲ਼ੇ ਉਹ ਕਦੇ-ਕਦੇ ਆਪਣੀ ਮਾਵੇ ਵਾਲ਼ੀ ਬੈਠਵੀਂ ਤੇ ਅਕਸਰ ਸੰਤਰੀ ਪੱਗ ਨੂੰ ਅੱਗੇ-ਪਿੱਛੇ ਖਿਸਕਾ ਕੇ ਥਾਂ-ਸਿਰ ਕਰਦਿਆਂ ਮੁੰਡਿਆਂ ਵੱਲ ਇਉਂ ਵੇਖਦੇ ਜਿਵੇਂ ਸਭ ਨੂੰ 'ਭਸਮ' ਕਰ ਦੇਣਗੇ। ਮੋਟੀਆਂ ਅੱਖਾਂ ਦੀਆਂ ਦਾਖੀ-ਕਾਕੀਆਂ ਵੀ ਲਾਲ ਹੋ ਗਈਆਂ ਲਗਦੀਆਂ।

ਪਰ ਅੱਜ ਜਦੋਂ ਉਹ ਜਮਾਤ 'ਚ ਆਏ ਤਾਂ ਉਹਨਾਂ ਦੀਆਂ ਨਜ਼ਰਾਂ ਵਿੱਚ ਵੀ ਘਬਰਾਹਟ ਸੀ। ਉਹ ਬਾਰ-ਬਾਰ ਆਪਣੇ ਲੰਮੇ ਤੇ ਤਿੱਖੇ ਨੱਕ ਨੂੰ ਰੁਮਾਲ ਨਾਲ਼ ਐਵੇਂ ਹੀ ਸਾਫ਼ ਕਰ ਰਹੇ ਸਨ। ਆਂਡਾ ਬੋਸਕੀ ਦੀ ਕਮੀਜ਼ ਤੇ ਭੀੜੀ ਮੋਹਰੀ ਦੇ ਪਜਾਮੇ ਨੂੰ ਵੇਖਦਿਆਂ ਜੇਬ ਵਿੱਚੋਂ ਮੁੜ-ਮੁੜ ਕੁਝ ਟੋਹਣ ਲੱਗ ਪੈਂਦੇ ਸਨ। ਫੇਰ ਖ਼ਾਲੀ ਹੱਥ ਬਾਹਰ ਕੱਢ ਕੇ ਮੇਜ਼ ਉੱਤੋਂ ਚਾਕ ਚੁਕਦੇ ਤੇ ਇੱਕ ਪਲ ਲਈ ਮੁੰਡਿਆਂ ਵੱਲ ਵੇਖ ਕੇ ਪੁੱਛਦੇ, "ਹਾਂ ਬਈ ਸਾਨੇ ਅੱਜ ਕੌਣ ਸੀ ਨੰਬਰੀ ਸ਼ੁਰੂ ਕਰਨੀ ਹੈ?" ਪਰ ਜਦੋਂ ਕੋਈ ਮੁੰਡਾ ਜਵਾਬ ਦੇਣ ਲਈ ਹੱਥ ਖੜ੍ਹਾ ਕਰਦਾ ਤਾਂ ਉਹ ਹੱਥ ਦੇ ਇਸ਼ਾਰੇ ਨਾਲ਼ ਉਹਨੂੰ ਹੱਥ ਨੀਵਾਂ ਕਰਨ ਲਈ ਕਹਿ ਕੇ ਸਾਹਮਣੇ ਗੇਟ ਵੱਲ ਤੱਕਣ ਲੱਗ ਪੈਂਦੇ। ਬਿੰਦ ਕੁ ਪਿੱਛੋਂ ਪੁੱਠੇ-ਪੈਰੀਂ ਹੀ ਬੂਹੇ ਵੱਲੋਂ ਮੇਜ਼ ਕੋਲ਼ ਆਉਂਦੇ ਤੇ ਫੇਰ ਉਵੇਂ, ਬੇਧਿਆਨੀ ਨਾਲ਼ ਪੁੱਛਦੇ, "ਹਾਂ ਬਈ...ਸਾਨੇ ਕੌਣ ਸੀ ਨੰਬਰੀ ਸ਼ੁਰੂ ਕਰਨੀ ਹੈ?-ਕਿਆ ਕਿਹਾ?..."

ਜਮਾਤ ਦਾ ਸਭ ਤੋਂ ਸ਼ਰਾਰਤੀ ਮੁੰਡਾ ਮਿੱਡੂ ਮੱਲ ਉਹਨਾਂ ਦੇ ਰਤਾ ਕੁ ਪਿੱਠ ਭੁਆਉਂਦਿਆਂ ਜੀਭ ਕੱਢ ਕੇ ਅੱਖ ਦਬਦਾ ਤੇ ਇਸ਼ਾਰੇ ਨਾਲ਼ ਸਭ ਨੂੰ ਚੁੱਪ ਰਹਿਣ ਲਈ ਇਉਂ ਉਂਗਲ਼ ਕਰਦਾ ਕਿ ਸਾਰੇ ਦੱਬਵਾਂ ਹਾਸਾ ਹਸਦਿਆਂ ਨੀਵੀਆਂ ਪਾ ਲੈਂਦੇ। ਉਹ ਆਪਣੇ ਚਿਹਰੇ ਉੱਤੇ ਹਰ ਅਧਿਆਪਕ ਦੇ ਹਾਵ-ਭਾਵ ਉਘਾੜ ਸਕਦਾ ਸੀ। ਏਸੇ ਲਈ ਮੁੰਡਿਆਂ ਨੇ ਉਹਦਾ ਨਾਂ 'ਉਸਤਾਦ ਜੀ' ਰੱਖਿਆ ਹੋਇਆ ਸੀ।

"ਹਾਂ ਬਈ ਕੌਨ ਸਾ ਸਵਾਲ ਮੈਂ ਸਮਝਾ ਰਿਹਾ ਥਾ ?" ਪੰਜਵੀਂ ਵਾਰ ਬੂਹੇ ਕੋਲ਼ੋਂ ਮੁੜ ਕੇ ਐਤਕੀ ਪੂਰੀ ਸਥਿਰਤਾ ਨਾਲ਼ ਬੱਟਾ ਜੀ ਨੇ ਪੁੱਛਿਆ।

ਮਿੱਡੂ ਨੇ ਹੱਥ ਖੜ੍ਹਾ ਕੀਤਾ ਤਾਂ ਬੱਟਾ ਜੀ ਨੇ ਘੂਰੀ ਵੱਟ ਲਈ। ਗੁੱਸੇ ਨਾਲ਼ ਬੋਲੇ "ਤੂੰ ਬਹੁਤ ਸ਼ਰਾਰਤੀ ਲੜਕਾ ਹੈਂ। ਤੇਰੀ ਕਿਸੇ ਦਿਨ ਐਸੀ ਚਮੜੀ ਉੱਤਰੇਗੀ ਕਿ ਉਮਰ ਭਰ ਯਾਦ ਰੱਖੋਗੇ। ਫੇਰ ਨਾਨੀ ਯਾਦ ਆਏਗੀ ਤੁਝੇ !"

"ਉਹ ਤਾਂ ਜੀ ਹੁਣ ਵੀ ਬੜੀ ਯਾਦ ਆਉਂਦੀ ਐ... ਉਹਦੇ ਕੋਲ਼ ਜਾ ਕੇ ਜੀ ਚੂਰੀ ਬੜੀ ਸੁਆਦ ਮਿਲਦੀ ਐ !" ਮਿੱਡੂ ਨੇ ਸਿਰ ਚੁੱਕ ਕੇ ਹੌਲ਼ੀ ਦੇਣੇ ਮੂੰਹ ਵਿੱਚ ਹੀ ਜਿਵੇਂ ਕਿਹਾ ਤੇ ਫੇਰ ਸਿਰ ਉੱਚਾ ਕਰਕੇ ਬੋਲਿਆ, "ਮੈਂ ਤਾਂ ਜੀ ਹੁਣ ਕਦੇ ਸ਼ਰਾਰਤ ਨਹੀਂ ਕੀਤੀ, ਜਨਾਬ ਦੀ ਘੰਟੀ ਵਿੱਚ !"

"ਮੈਨੂੰ ਸਭ ਪਤਾ ਹੈ। ਮੈਂ ਤੇਰੀ ਰਗ-ਰਗ ਸੇ ਵਾਕਫ਼ ਹੂੰ। ਬੱਸ, ਜਿਸ ਦਿਨ ਤੂੰ ਫਸ ਗਿਆ ਤੈਨੂੰ ਖ਼ੁਦਾ ਵੀ ਨਹੀਂ ਛੁਡਾ ਸਕਦਾ।"

ਸਭ ਜਾਣਦੇ ਸਨ ਕਿ ਬੱਟਾ ਜੀ ਅਜਿਹੇ ਡਰਾਵਿਆਂ ਤੋਂ ਇੱਕ ਉਂਗਲ਼ ਵੀ ਅੱਗੇ ਨਹੀਂ ਸਨ ਵਧ ਸਕਦੇ। ਉਹਨਾਂ ਕੋਲ਼ੋਂ ਹਿਸਾਬ ਪੜ੍ਹਦਿਆਂ ਉਹਨਾਂ ਨੂੰ ਤਿੰਨ ਸਾਲ ਹੋ ਗਏ ਸਨ। ਪੰਜਵੀਂ ਜਮਾਤ ਤੋਂ ਉਹ ਪੜ੍ਹਾਉਣ ਲੱਗੇ ਸਨ। ਹਰ ਰੋਜ਼ ਅਜਿਹੇ ਡਰਾਵੇ ਦਿੰਦੇ ਸਨ ਪਰ ਕਦੇ ਕਿਸੇ ਦੇ ਫੁੱਲ ਦੀ ਨਹੀਂ ਸਨ ਲਾਉਂਦੇ। ਜੇ ਕਿਸੇ ਉੱਤੇ ਬਹੁਤਾ ਹੀ ਅੱਕ ਜਾਂਦੇ ਤਾਂ ਉਹਦੇ ਸਿਰ ਵਿੱਚ ਗਿਣ ਕੇ ਚਾਰ ਪੋਲੇ-ਪੋਲੇ ਠੋਲ੍ਹੇ ਮਾਰ ਦਿੰਦੇ। ਕਈ ਸ਼ਰਾਰਤੀ ਮੁੰਡੇ ਤਾਂ ਉਹਨਾਂ ਦੇ ਪਿੱਠ ਮੋੜਦਿਆਂ ਹੀ ਕਹਿ ਦਿੰਦੇ, "ਸਾਡੀ ਤਾਂ ਜੀ ਇਹਨਾਂ ਨਾਲ਼ ਜੂੰ ਵੀ ਨਹੀਂ ਮਰੀ !"

ਅੱਜ ਉਹਨਾਂ ਦੀ ਘਬਰਾਹਟ ਵੇਖ ਕੇ ਨੱਥੇ ਦੇ ਚਿੱਤ ਨੂੰ ਪਤਾ ਨਹੀਂ ਕੀ ਹੋ ਰਿਹਾ ਸੀ। ਉਹ ਉਹਨਾਂ ਦੀ ਤਿੱਖੀ ਠੋਡੀ, ਲੰਮੂਤਰੇ ਚਿਹਰੇ ਤੇ ਲੰਮੇ, ਛਾਂਟਵੇਂ ਸਰੀਰ ਵੱਲ, ਸਿਰ ਤੋਂ ਪੈਰਾਂ ਤੱਕ ਵਿੰਹਦਾ ਚਿੱਤੋਂ ਕੁਝ ਉਦਾਸ ਮਹਿਸੂਸ ਕਰ ਰਿਹਾ ਸੀ। ਸ਼ਾਇਦ ਦੀਨੇ ਦੇ ਕਾਗਜ਼ ਪਾੜ ਦੇਣ ਵਾਲ਼ੀ ਗੱਲ ਕਰ ਕੇ ਹੀ ਉਹ ਵਧੇਰੇ ਉਦਾਸ ਮਹਿਸੂਸ ਕਰ ਰਿਹਾ ਸੀ, ਪਰ ਗੱਲ ਸਮਝ ਨਹੀਂ ਸੀ ਪੈ ਰਹੀ।

ਉਸੇ ਵੇਲ਼ੇ ਘਾਬਰਿਆ ਹੋਇਆ ਚੰਦੂ ਆਇਆ ਤੇ ਬੂਹਿਓਂ ਅੰਦਰ ਮੂੰਹ ਕੱਢ ਕੇ "ਹਰੀ ਆਸਰੇ...ਉਹ ਆ-ਗੇ ਜਨਾਬ!" ਕਹਿੰਦਿਆਂ ਅੱਠਵੀਂ ਜਮਾਤ ਦੇ ਕਮਰੇ ਵੱਲ ਚਲਿਆ ਗਿਆ। ਬੱਟਾ ਜੀ ਨੇ ਉਸੇ ਤਰ੍ਹਾਂ ਘਾਬਰਿਆਂ ਪਹਿਲਾਂ ਬਾਹਰ ਵੇਖਿਆ। ਗੇਟ ਤੋਂ ਅੰਦਰ ਆਉਂਦੀ, ਇੱਕ ਮੋਟਰ ਵੇਖ ਕੇ ਪਿਛਾਂਹ ਮੁੜ ਕੇ ਕੁਝ ਕੰਬਦੀ ਅਵਾਜ਼ ਵਿੱਚ ਬੋਲੇ, "ਖ਼ਾਮੋਸ਼ ! ਖ਼ਾ-ਮੋ-ਸ਼ ! ਹੁਣ ਕੋਈ ਬੋਲਿਆ, ਤਾਂ ਯਾਦ ਰੱਖਣਾ, ਚਮੜੀ ਉਤਾਰ ਦਊਂ ।"

ਸਾਰੀ ਜਮਾਤ ਵਿੱਚ ਇੱਕਦਮ ਅਜਿਹੀ ਸੰਘਣੀ ਚੁੱਪ ਛਾ ਗਈ ਕਿ ਬੱਟਾ ਜੀ ਦੇ ਬੋਸਕੀ ਦੇ ਕਮੀਜ਼ ਦੇ ਖੀਸੇ ਵਿੱਚ ਘਸਰਦੇ ਹੱਥ ਦੀ ਅਵਾਜ਼ ਵੀ ਸੁਣੀ ਜਾ ਸਕਦੀ ਸੀ। ਮੁੰਡੇ ਧੌਣਾਂ ਚੁੱਕ ਕੇ ਖਿੜਕੀਆਂ ਵਿੱਚੋਂ ਬਾਹਰ ਵੇਖ ਰਹੇ ਸਨ ਪਰ ਕਿਸੇ ਦੇ ਮੂੰਹੋਂ ਅਵਾਜ਼ ਨਹੀਂ ਸੀ ਨਿਕਲ਼ ਰਹੀ। ਸਾਰੇ ਸਕੂਲ ਵਿੱਚ ਹੀ ਅਚਾਨਕ ਅਜਿਹਾ ਸਹਿਮ ਛਾ ਗਿਆ ਸੀ ਕਿ ਕਿਸੇ ਪਾਸਿਓਂ ਵੀ ਕੋਈ ਅਵਾਜ਼ ਸੁਣਾਈ ਨਹੀਂ ਸੀ ਦੇ ਰਹੀ।

"ਅੱਛਾ ਕਾਪੀਆਂ ਨਿਕਾਲੋ।" ਬੱਟਾ ਜੀ ਨੇ ਆਪਣੇ ਜਾਣੇ ਠਰ੍ਹੰਮੇ ਨਾਲ਼ ਕਿਹਾ, ਪਰ ਨੱਥੇ ਨੇ ਵੇਖਿਆ ਉਹਨਾਂ ਦੇ ਸੱਜੇ ਹੱਥ ਦੀਆਂ ਦੋ ਉਂਗਲ਼ਾਂ ਕੰਬ ਰਹੀਆਂ ਸਨ। "ਅੱਜ ਜਿਹੜੀ ਨੰਬਰੀ ਕਰਨੀ ਥੀ ਉਸ ਦਾ ਪਹਿਲਾ ਸਵਾਲ ਲਿਖੋ...ਕਾਪੀਆਂ ਪਰ।"

ਉਹਨਾਂ ਝੁਕ ਕੇ ਫੇਰ ਬੂਹੇ ਵੱਲ ਵੇਖਿਆ ਤੇ ਰਕਮ ਬੋਲਣ ਲੱਗ ਪਏ। "ਅਗਰ ਏਕ ਪੁਰਾਨੇ ਕਿਲੇ ਕੋ ਗਿਰਾਨੇ ਕੇ ਲੀਏ ਸਾਤ ਸੌ ਤੀਸ ਮਜ਼ਦੂਰ ਤੀਨ ਸਾਲ, ਤੀਨ ਮਹੀਨੇ, ਤੀਨ ਦਿਨ ਲਗਾਤੇ ਹੋਂ, ਤੋ ਦੋ ਸੌ ਮਜ਼ਦੂਰ......" ਤੇ ਵਿੱਚੋਂ ਰੁਕ ਕੇ ਉਹਨਾਂ ਜਦੋਂ ਬੂਹੇ ਵੱਲ ਵੇਖਿਆ ਤਾਂ ਹੈੱਡਮਾਸਟਰ ਸਾਹਿਬ ਤੇ ਉਹਨਾਂ ਦੇ ਨਾਲ਼ ਇੱਕ ਗੋਰਾ-ਨਛੋਹ, 'ਅੰਗਰੇਜ਼ਾਂ ਵਰਗਾ' ਬੰਦਾ ਖਲੋਤਾ ਸੀ। ਸ਼ਾਇਦ ਇਹੋ ਇੰਸਪੈਕਟਰ ਸੀ। ਉਹਨੇ ਸਿਰ ਉੱਤੇ ਖ਼ਾਕੀ ਹੈਟ ਲਿਆ ਹੋਇਆ ਸੀ। ਸਫ਼ੈਦ ਪੈਂਟ ਤੇ ਸਫ਼ੈਦ ਕਮੀਜ਼ ਪਹਿਨੀ ਹੋਈ ਸੀ। ਪੈਰੀਂ ਲਿਸ਼-ਲਿਸ਼ ਕਰਦੇ ਕਾਲ਼ੇ ਬੂਟ ਸਨ। ਭਾਰੀ ਚਿਹਰਾ ਬਰੀਕ ਤਿੱਖੀਆਂ ਅੱਖਾਂ, ਮੋਟਾ ਜਿਹਾ ਨੱਕ ਤੇ ਢਿੱਡ ਬਾਹਰ ਨੂੰ ਵਧਿਆ ਹੋਇਆ ਸੀ। ਉਹਦਾ ਕੱਦ ਹੈੱਡਮਾਸਟਰ ਸਾਹਿਬ ਨਾਲ਼ੋਂ ਵੀ ਚਾਰ ਉਂਗਲ਼ਾਂ ਉੱਚਾ ਸੀ।

ਦਿਹਲੀ ਉੱਤੇ ਖੂੰਡੀ ਟਿਕਾ ਕੇ ਉਹ ਅੰਦਰ ਆਇਆ ਤਾਂ ਬੱਟਾ ਸਾਹਿਬ ਨੇ ਉੱਚੀ ਸਾਰੀ 'ਕਲਾਸ ਸਟੈਂਡ', ਕਿਹਾ।

ਸਭ ਮੁੰਡੇ ਖੜ੍ਹੇ ਹੋ ਗਏ। ਇੰਸਪੈਕਟਰ ਨੇ ਮੂਹਰਲੇ ਬੈਂਚਾਂ ਵੱਲ ਤਿੱਖੀ ਤਾੜਵੀਂ ਨਜ਼ਰ ਨਾਲ਼ ਵਿੰਹਦਿਆਂ ਬੱਟਾ ਸਾਹਿਬ ਨੂੰ ਅੰਗਰੇਜ਼ੀ ਵਿੱਚ ਕੁਝ ਪੁੱਛਿਆ, ਜਿਸਦੀ ਕਿਸੇ ਨੂੰ ਸਮਝ ਨਹੀਂ ਆਈ। ਬੱਟਾ ਸਾਹਿਬ ਨੇ ਰਤਾ ਸਿਰ ਝੁਕਾ ਕੇ ਅੰਗਰੇਜ਼ੀ ਵਿੱਚ ਹੀ ਜੁਆਬ ਦਿੱਤਾ। ਫਿਰ ਸ਼ਰਮਾ ਜੀ ਅਗਾਂਹ ਹੋ ਕੇ ਇੰਸਪੈਕਟਰ ਸਾਹਿਬ ਨਾਲ਼ ਗੱਲ-ਬਾਤ ਕਰਦੇ ਰਹੇ। ਮੁੰਡੇ ਖੜੋਤੇ ਰਹੇ। ਹੈੱਡਮਾਸਟਰ ਸਾਹਿਬ ਨੇ ਪਤਾ ਨਹੀਂ ਕੀ ਕਿਹਾ ਕਿ ਉਹ ਦੋਵੇਂ ਉਸੇ ਵੇਲ਼ੇ ਬਾਹਰ ਚਲੇ ਗਏ। ਉਹਨਾਂ ਦੇ ਬਾਹਰ ਨਿਕਲ਼ਦਿਆਂ ਹੀ ਮੁੰਡੇ ਬੱਟਾ ਸਾਹਿਬ ਦਾ ਇਸ਼ਾਰਾ ਮਿਲਣ ਪਿੱਛੋਂ ਬਹਿ ਗਏ। ਪਰ ਅਵਾਜ਼ ਅਜੇ ਵੀ ਕਿਸੇ ਦੇ ਮੂੰਹੋਂ ਨਹੀਂ ਸੀ ਨਿਕਲ਼ ਰਹੀ।

ਨੱਥੇ ਨੂੰ ਇਹ ਸੋਚ ਕੇ ਹੈਰਾਨੀ ਹੋਈ ਕਿ ਉਹਨੂੰ ਇੰਸਪੈਕਟਰ ਦੀਆਂ ਸੰਘਣੀਆਂ ਮੁੱਛਾਂ ਅਤੇ ਹੱਥ ਵਿੱਚ ਫੜੀ ਹੁੱਕੇ ਦੀ ਨੜੀ ਵਰਗੀ ਖੂੰਡੀ ਦਾ ਖ਼ਿਆਲ ਏਨੀ ਦੇਰ ਬਾਅਦ ਕਿਉਂ ਆਇਆ ਸੀ। ਏਡੇ ਕੱਦਾਵਰ ਬੰਦੇ ਦੇ ਹੱਥ ਵਿੱਚ ਏਨੀ ਪਤਲੀ ਖੂੰਡੀ ਉਹਨੂੰ ਬਹੁਤ ਹੀ ਓਪਰੀ ਲੱਗੀ ਸੀ। ਮੁੱਛਾਂ ਤਾਂ ਬਹੁਤ ਹੀ ਓਪਰੀਆਂ ਸਨ-ਕੱਟੇ ਦੀ ਪੂਛ ਵਰਗੀਆਂ।

ਉਸ ਵੇਲ਼ੇ ਉਹਨਾਂ ਨੇ ਇੰਸਪੈਕਟਰ ਤੇ ਹੈੱਡਮਾਸਟਰ ਸਾਹਿਬ ਨੂੰ ਅੱਠਵੀਂ ਜਮਾਤ ਦੇ ਕਮਰੇ ਅੰਦਰ ਜਾਂਦਿਆਂ ਵੇਖਿਆ ਤੇ ਮੁੰਡੇ ਆਪਸ ਵਿੱਚ ਘੁਸਰ-ਮੁਸਰ ਕਰਨ ਲੱਗ ਪਏ। ਬੱਟਾ ਸਾਹਿਬ ਨੇ ਉਸੇ ਵੇਲ਼ੇ ਸਾਰਿਆਂ ਨੂੰ ਝਿੜਕਿਆ, "ਖ਼ਾਮੋਸ਼ ! ਜੋ ਮੈਂ ਲਿਖਾ ਰਿਹਾ ਥਾ ਉਹ ਸਵਾਲ ਲਿਖੋ।" ਪਰ ਬੂਹੇ ਵੱਲ ਨਜ਼ਰ ਮਾਰਦਿਆਂ ਜਿਵੇਂ ਉਹਨਾਂ ਨੂੰ ਸਵਾਲ ਫੇਰ ਭੁੱਲ ਗਿਆ।

ਸਾਰੇ ਮੁੰਡੇ ਇੱਕ ਵਾਰ ਮੁੜ ਛਹਿ ਗਏ। ਇੰਸਪੈਕਟਰ ਤੇ ਹੈੱਡਮਾਸਟਰ ਸਾਹਿਬ ਅੱਠਵੀਂ ਜਮਾਤ ਦੇ ਕਮਰੇ ਅੰਦਰੋਂ ਨਿਕਲ਼ ਕੇ ਵਰਾਂਡੇ ਵਿੱਚੋਂ ਦੀ ਦਫ਼ਤਰ ਵੱਲ ਜਾ ਰਹੇ ਸਨ। ਜਦੋਂ ਉਹ ਪੰਜਵੀਂ ਦੇ ਕਮਰੇ ਸਾਹਮਣਿਓਂ ਲੰਘੇ ਤਾਂ ਬੱਟਾ ਸਾਹਿਬ ਚਾਕ ਚੁੱਕ ਕੇ ਕਿਲ੍ਹਾ ਢਾਹੁਣ ਵਾਲ਼ੇ ਸਵਾਲ ਦੀਆਂ ਰਕਮਾਂ ਫੇਰ ਲਿਖਣ ਲੱਗ ਪਏ। ਮੁੰਡੇ ਕੁਨੱਖੀ ਨਜ਼ਰ ਨਾਲ਼ ਇੰਸਪੈਕਟਰ ਵੱਲ ਝਾਕਦੇ ਰਹੇ। ਉਹ ਹੈੱਡਮਾਸਟਰ ਸਾਹਿਬ ਨਾਲ਼ ਅੰਗਰੇਜ਼ੀ ਵਿੱਚ ਉੱਚੀ-ਉੱਚੀ ਗੱਲਾਂ ਕਰਦੇ ਦਫ਼ਤਰ ਅੰਦਰ ਚਲੇ ਗਏ। (ਬੱਟਾ ਸਾਹਿਬ ਮੁੜ-ਮੁੜ ਰਕਮਾਂ ਲਿਖਦੇ ਤੇ ਢਾਹੁੰਦੇ ਰਹੇ, ਸਵਾਲ ਇੱਕ ਵੀ ਹੱਲ ਨਾ ਕਰ ਸਕੇ।) ਚਾਰ ਚੁਫ਼ੇਰੇ ਅਜੇ ਵੀ ਚੁੱਪ-ਚਾਂ ਤੇ ਇੱਕ ਅਜੀਬ ਸਹਿਮ ਛਾਇਆ ਹੋਇਆ ਸੀ। ਇੰਸਪੈਕਟਰ ਸਾਹਿਬ ਦੇ ਆਉਣ 'ਤੇ ਅਜਿਹਾ ਸਹਿਮ ਪਹਿਲਾਂ ਕਦੇ ਨੱਥੇ ਨੇ ਨਹੀਂ ਸੀ ਵੇਖਿਆ। ਉਹਨੂੰ ਬਾਰ-ਬਾਰ ਉਹਨਾਂ ਦੀਆਂ ਤੇਜ਼ ਨਿੱਕੀਆਂ ਅੱਖਾਂ ਦਾ ਖ਼ਿਆਲ ਆ ਰਿਹਾ ਸੀ ਜਿਹੜੀਆਂ ਇੰਸਪੈਕਟਰ ਦੇ ਭਾਰੇ ਚਿਹਰੇ 'ਤੇ ਕੰਧ ਦੀਆਂ ਤਰੇੜਾਂ ਵਾਂਗ ਜਾਪਦੀਆਂ ਸਨ।

ਅਗਲੀ ਘੰਟੀ ਵੱਜਣ ਤੋਂ ਪਹਿਲਾਂ ਹੀ ਚੰਦੂ ਸਾਰੇ ਕਮਰਿਆਂ ਵਿੱਚ ਵਰੋਲੇ ਵਾਂਗ ਫਿਰ ਕੇ ਹੈੱਡ-ਮਾਸਟਰ ਸਾਹਿਬ ਦਾ ਹੁਕਮ ਸੁਣਾ ਰਿਹਾ ਸੀ ਕਿ ਸਾਰੇ ਉਸਤਾਦ ਸਾਹਿਬਾਨ ਆਪੋ-ਆਪਣੀਆਂ ਜਮਾਤਾਂ ਦੇ ਮੁੰਡਿਆਂ ਨੂੰ ਨਾਲ਼ ਲੈ ਕੇ ਪਰੇਅਰ ਗਰਾਊਂਡ ਵਿੱਚ ਪਹੁੰਚ ਜਾਣ। ਘੰਟੀ ਵੱਜਦਿਆਂ ਹੀ ਬੱਟਾ ਸਾਹਿਬ ਨੇ ਮੁੰਡਿਆਂ ਨੂੰ ਹੁਕਮ ਦਿੱਤਾ ਕਿ ਕਤਾਰਾਂ ਵਿੱਚ ਚੱਲਣਾ ਹੈ, ਬਸਤੇ ਇੱਥੇ ਹੀ ਪਏ ਰਹਿਣ ਦੇਣੇ ਹਨ।

"ਪਰ ਐਤਕੀਂ ਪਹਿਰਾ ਕਿਸੇ ਹੋਰ ਦਾ ਲਾਓ ਜਨਾਬ ਤੜਕੇ ਡਿਊਟੀ ਮੇਰੀ ਸੀ," ਦੀਨੇ ਨੇ ਖੜ੍ਹਾ ਹੁੰਦਿਆਂ ਕਿਹਾ।

"ਅੱਛਾ, ਅੱਛਾ ! ਹੁਣ ਡਿਊਟੀ ਹਰੀ ਦੇਊਗਾ।" ਉਹਨਾਂ ਹਰੀ ਕ੍ਰਿਸ਼ਨ ਵੱਲ ਤੱਕ ਕੇ ਕਿਹਾ ਤਾਂ ਹਰੀ ਦਾ ਮੂੰਹ ਜਿਵੇਂ ਬੱਗਾ ਹੋ ਗਿਆ। ਉਸ ਵੱਲ ਤਾੜ ਕੇ ਬੱਟਾ ਸਾਹਿਬ ਬੋਲੇ, "ਕੋਈ ਬਾਤ ਨਹੀਂ, ਮੈਂ ਅੱਧ ਵਿੱਚੋਂ ਕਿਸੇ ਹੋਰ ਮੁੰਡੇ ਨੂੰ ਭੇਜ ਦਊਂ ਘਬਰਾਓ ਮੱਤ।"

ਹਰੀ ਕ੍ਰਿਸ਼ਨ ਨੂੰ ਕੁਝ ਤਸੱਲੀ ਤਾਂ ਹੋਈ ਪਰ ਉਹਦਾ ਮੂੰਹ ਢਿੱਲਾ ਜਿਹਾ ਹੀ ਰਿਹਾ।

ਮੁੰਡੇ ਕਤਾਰਾਂ ਵਿੱਚ ਬਾਹਰ ਆਏ ਤਾਂ ਪਰੇਅਰ ਗਰਾਊਂਡ ਵਿੱਚ ਤੱਪੜ ਤੇ ਦਰੀਆਂ ਵਿਛੀਆਂ ਹੋਈਆਂ ਸਨ। ਚੜ੍ਹਦੇ ਵਾਲ਼ੇ ਪਾਸੇ ਬਣੇ ਥੜ੍ਹੇ ਉੱਤੇ ਪਤਾ ਨਹੀਂ ਕਿਸ ਵੇਲ਼ੇ ਨਿੱਕਾ ਜਿਹਾ ਸ਼ਾਮਿਆਨਾ ਲਾ ਦਿੱਤਾ ਗਿਆ ਸੀ। ਸ਼ਾਮਿਆਨੇ ਦੇ ਹੇਠ ਥੜ੍ਹੇ ਉੱਤੇ ਵੱਡਾ ਮੇਜ਼ ਰੱਖ ਕੇ ਉਹਦੇ ਪਿਛਲੇ ਪਾਸੇ ਦਫ਼ਤਰ ਦੀਆਂ ਦੋ ਕੁਰਸੀਆਂ ਰੱਖੀਆਂ ਹੋਈਆਂ ਸਨ। ਮੇਜ਼ ਉੱਤੇ ਫੁੱਲਦਾਨ ਤੇ ਕੁਝ ਜੁਰਾਬਾਂ, ਬੁਨੈਣਾਂ, ਪੈੱਨਸਿਲਾਂ ਦੇ ਬੰਡਲ ਲਾਲ, ਪੀਲ਼ੇ, ਹਰੇ ਤੇ ਨੀਲੇ ਪਤੰਗੀ ਕਾਗਜ਼ਾਂ ਵਿੱਚ ਬੰਨ੍ਹ ਕੇ ਸਜਾਏ ਹੋਏ ਸਨ। ਥੜ੍ਹੇ ਦੇ ਦੋਹੀਂ ਪਾਸੀਂ ਕੁਝ ਕੁਰਸੀਆਂ ਅਧਿਆਪਕਾਂ ਲਈ ਵੀ ਡਾਹੀਆਂ ਹੋਈਆਂ ਸਨ। ਚੰਦੂ ਇਹਨਾਂ ਕੁਰਸੀਆਂ ਤੇ ਮੇਜ਼ ਦੇ ਆਲ਼ੇ-ਦੁਆਲ਼ੇ ਜਿਵੇਂ 'ਫੇਰੀਆਂ' ਪਾਉਂਦਾ ਫਿਰਦਾ ਸੀ।

ਵਿਦਿਆਰਥੀ ਕਤਾਰਾਂ ਵਿੱਚ ਆਏ ਤੇ ਜਮਾਤਾਂ ਅਨੁਸਾਰ ਬੈਠਦੇ ਗਏ। ਅਧਿਆਪਕ ਆਪੋ-ਆਪਣੀਆਂ ਜਮਾਤਾਂ ਦੀਆਂ ਕਤਾਰਾਂ ਪਿੱਛੇ ਖੜੋਤੇ, ਧਿਆਨ ਤੇ ਕੁਝ ਘਬਰਾਹਟ ਜਿਹੀ ਨਾਲ਼ ਵਿਦਿਆਰਥੀਆਂ ਨੂੰ ਬਿਨਾਂ ਹਿੱਲੇ-ਜੁੱਲੇ ਚੁੱਪ ਕਰਕੇ ਬੈਠਣ ਲਈ ਹਦਾਇਤਾਂ ਦੇ ਰਹੇ ਸਨ। ਪਰ ਵਿਦਿਆਰਥੀਆਂ ਦਾ ਧਿਆਨ ਬਿੰਦੇ-ਝੱਟੇ ਦਫ਼ਤਰ ਵੱਲ ਚਲਾ ਜਾਂਦਾ ਸੀ। ਜਦੋਂ ਇੰਸਪੈਕਟਰ ਤੇ ਹੈੱਡਮਾਸਟਰ ਸਾਹਿਬ ਦਫ਼ਤਰ ਵਿੱਚੋਂ ਨਿਕਲ਼ ਕੇ ਬਾਹਰ ਆਏ ਤਾਂ ਸਭ ਵਿਦਿਆਰਥੀ ਸੁਚੇਤ ਹੋ ਕੇ, ਚੁੱਪ-ਚਾਪ ਬੈਠ ਗਏ। ਉਸੇ ਵੇਲ਼ੇ ਡਰਿੱਲ ਮਾਸਟਰ ਨੇ ਵਿਸਲ ਵਜਾਈ ਤੇ ਸਾਰੇ ਵਿਦਿਆਰਥੀ ਖੜ੍ਹੇ ਹੋ ਗਏ।

ਇੰਸਪੈਕਟਰ ਸਾਹਿਬ ਆਪਣੀ ਪਤਲੀ ਖੂੰਡੀ ਦੇ ਸਹਾਰੇ ਬੱਤਖ ਵਾਂਗ ਤੁਰਦੇ ਥੜ੍ਹੇ ਵੱਲ ਜਾ ਰਹੇ ਸਨ। ਉਹਨਾਂ ਦੇ ਬੂਟਾਂ ਦੇ ਪੰਜੇ ਅੱਗੋਂ ਇੰਨੇ ਚੌੜੇ ਸਨ ਕਿ ਸੱਚੀਂ ਇਹ ਬੱਤਖ਼ ਦੇ ਪੈਰਾਂ ਵਾਂਗ ਜਾਪਦੇ ਸਨ। ਤੁਰਦਿਆਂ ਉਹ ਟੇਢੀ ਨਜ਼ਰ ਨਾਲ਼ ਆਪਣੀਆਂ ਚੁੰਨ੍ਹੀਆਂ ਅੱਖਾਂ ਵਿੱਚੋਂ ਸਭ ਕੁਝ ਤਾੜ ਰਹੇ ਸਨ। ਬੜੀ ਔਖ ਨਾਲ਼ ਥੜ੍ਹੇ ਦੇ ਪਿਛਲੇ ਪਾਸਿਓਂ ਹੋ ਕੇ ਆਪਣੀ ਕੁਰਸੀ ਦੇ ਮਗਰ ਆਏ ਤਾਂ ਕੁਰਸੀ ਦੀ ਢੋਹ ਫੜ ਕੇ ਪਿਛਾਂਹ ਖਿੱਚ ਲਈ ਤੇ ਮੇਜ਼ ਤੇ ਕੁਰਸੀ ਦੇ ਵਿਚਕਾਰ ਇੱਕ ਗਜ਼ ਦੀ ਵਿੱਥ ਕਰਕੇ ਕੁਰਸੀ ਉੱਤੇ ਜਿਵੇਂ ਢਹਿ ਪਏ। ਬੈਠਦਿਆਂ ਹੀ ਉਹਨਾਂ ਆਪਣਾ ਖਾਕੀ ਟੋਪ ਲਾਹ ਕੇ ਮੇਜ਼ ਉੱਤੇ ਰੱਖ ਦਿੱਤਾ ਤੇ ਸਿਰ ਉੱਤੇ ਹੱਥ ਫੇਰਨ ਲੱਗ ਪਏ। ਕਈ ਮੁੰਡੇ ਉਹਨਾਂ ਦਾ ਗੰਜਾ ਸਿਰ ਵੇਖ ਕੇ ਮੁਸਕੜੀਏਂ ਹੱਸੇ, ਪਰ ਇਸ ਦਾ ਉਹਨਾਂ ਦੇ ਨਾਲ਼ ਦੇ ਇੱਕ-ਦੋ ਮੁੰਡਿਆਂ ਨੂੰ ਹੀ ਪਤਾ ਲੱਗ ਸਕਿਆ। ਜਦੋਂ ਦੂਜੀ ਕੁਰਸੀ ਉੱਤੇ ਹੈੱਡਮਾਸਟਰ ਸਾਹਿਬ ਵੀ ਬੈਠ ਗਏ ਤਾਂ ਡਰਿੱਲ ਮਾਸਟਰ ਨੇ ਫੇਰ ਵਿਸਲ ਵਜਾਈ ਤੇ ਮੁੰਡੇ ਆਪੋ-ਆਪਣੀ ਥਾਂ, ਪਲਾਥੀਆਂ ਮਾਰ ਕੇ ਬੈਠ ਗਏ।

ਹੌਲ਼ੀ-ਹੌਲ਼ੀ ਸਾਰੇ 'ਉਸਤਾਦ ਸਾਹਿਬਾਨ' ਵੀ ਆਪੋ-ਆਪਣੀਆਂ ਕੁਰਸੀਆਂ ਉੱਤੇ ਆ ਬੈਠੇ। ਮਾਸਟਰ ਨੌਹਰੀਆ ਰਾਮ ਜੀ, ਆਸੇ-ਪਾਸੇ ਮੁੜ-ਮੁੜ ਝਾਕਦੇ ਛੇਤੀ-ਛੇਤੀ ਪੁਲਾਂਘਾ ਪੁੱਟਦਿਆਂ, ਥੜ੍ਹੇ ਦੇ ਪਿਛਲੇ ਪਾਸਿਓਂ ਚੜ੍ਹ ਕੇ, ਇੰਸਪੈਕਟਰ ਸਾਹਿਬ ਦੇ ਖੱਬੇ ਪਾਸੇ ਜਾ ਖੜੋਤੇ।

ਫੇਰ ਝੁਕ ਕੇ ਆਦਾਬ ਕਰਦਿਆਂ ਉਹਨਾਂ ਨਾਲ਼ ਕੋਈ ਗੱਲ ਕਰਨ ਲੱਗ ਪਏ। ਆਪਣੀ ਨਿੱਕੀ ਜਿਹੀ ਮੂੰਗੀਆ ਪੱਗ ਬੋਚਦਿਆਂ ਖੰਘੂਰਾ ਮਾਰਿਆ ਤੇ ਹੱਥ ਵਿੱਚ ਫੜੇ ਕਾਗਜ਼ ਵੱਲ ਝਾਕ ਕੇ ਵਿਦਿਆਰਥੀਆਂ ਵੱਲ ਤਕਦਿਆਂ, ਆਪਣੀ ਸੁਭਾਵਿਕ ਕਾਹਲ਼ੀ ਅਵਾਜ਼ ਵਿੱਚ ਬੋਲੇ, "ਤਾਲਿਬ ਇਲਮੋਂ! ਆਜ ਹਮ ਇੰਸਪੈਕਟਰ ਸਾਹਿਬ ਕੇ ਸਾਮਨੇ ਅਪਨੇ ਕੁੱਛ ਐਸੇ ਤਾਲਿਬ ਇਲਮੋਂ ਕੋ ਪੇਸ਼ ਕਰੇਂਗੇ ਜੋ ਹਮਾਰੇ ਸਕੂਲ ਕੇ ਆਹਲਾ - ਤਰੀਨ ਤਾਲਿਬ ਇਲਮ ਹੈਂ। ਇਤਨਾ ਅੱਛਾ ਗਾਤੇ ਹੈਂ, ਇਤਨੀ ਅੱਛੀ ਸ਼ੇਅਰੋ-ਸ਼ਾਇਰੀ ਕਰਤੇ ਹੈਂ ਕਿ ਹਮੇਂ ਉਨ ਕੇ ਹੁਨਰ ਪਰ ਫ਼ਖ਼ਰ ਹੈ। ਇਸਕੇ ਬਾਅਦ ਜਲਦੀ ਹੀ ਇੰਸਪੈਕਟਰ ਸਾਹਿਬ ਵਾਪਿਸ ਜਾਨੇ ਵਾਲ਼ੇ ਹੈਂ। ਇਸ ਲੀਏ ਹਮ ਉਨਸੇ ਦਰਖ਼ਾਸਤ ਕਰੇਂਗੇ ਕਿ ਵੋਹ ਜਾਨੇ ਸੇ ਪੇਸ਼ਤਰ ਹਮਾਰੇ ਤਾਲਿਬ ਇਲਮੋਂ ਕੋ, ਅਪਨੇ ਦਸਤੇ-ਮੁਬਾਰਿਕ ਸੇ ਇਨਾਮ ਤਕਸੀਮ ਜ਼ਰੂਰ ਕਰਤੇ ਜਾਏਂ। ਹਮ ਉਨਕੇ ਬਹੁਤ ਮਸ਼ਕੂਰ ਹੋਂਗੇ। ਯਿਹ ਇਨਾਮ, ਹਮਾਰੇ ਤਾਲਿਬ ਇਲਮੋਂ ਨੇ, ਗਾਹੇ-ਬਗਾਹੇ ਹੂਏ ਮੁਕਾਬਲੋਂ ਮੇਂ ਹਾਸਿਲ ਕੀਏ ਹੈਂ।"

ਫੇਰ ਕੁਝ ਰੁਕ ਕੇ ਮੁੰਡਿਆਂ ਵੱਲ ਤਾੜਵੀਂ ਨਜ਼ਰ ਝਾਕਦੇ ਹੋਏ ਬੋਲੇ, "ਅਬ ਮੈਂ ਹਮਾਰੇ ਆਠਵੀਂ ਜਮਾਤ ਕੇ ਤਾਲਿਬ ਇਲਮ ਰਾਮ ਕ੍ਰਿਸ਼ਨ 'ਤਾਲਿਬ' ਸੇ ਕਹੂੰਗਾ ਕਿ ਇਧਰ ਆਕਰ ਵੋਹ ਅਪਨਾ ਗੀਤ ਪੇਸ਼ ਕਰੇਂ।"

ਇਹ ਕਹਿ ਕੇ ਨੌਹਰੀਆ ਰਾਮ ਜੀ, ਥੜ੍ਹੇ ਦੇ ਪਿਛਲੇ ਪਾਸੇ ਪਏ ਇੱਕ ਸਟੂਲ ਉੱਤੇ ਜਾ ਬੈਠੇ। ਸਟੂਲ ਇੰਸਪੈਕਟਰ ਸਾਹਿਬ ਦੇ ਐਨ ਪਿੱਛੇ ਹੋਣ ਕਰਕੇ ਉਹ ਕਿਸੇ ਨੂੰ ਨਹੀਂ ਦਿਸੇ। ਉਸੇ ਵੇਲ਼ੇ ਰਾਮ ਕ੍ਰਿਸ਼ਨ ਨੇ ਥੜ੍ਹੇ ਉੱਤੇ ਆ ਕੇ ਇੰਸਪੈਕਟਰ ਤੇ ਹੈੱਡਮਾਸਟਰ ਸਾਹਿਬ ਨੂੰ ਆਦਾਬ ਕਰਨ ਮਗਰੋਂ ਆਪਣਾ ਗੀਤ ਸ਼ੁਰੂ ਕੀਤਾ। ਉਂਞ ਉਹ ਬਹੁਤ ਹੀ ਸੁਰੀਲਾ ਗਾਉਂਦਾ ਸੀ, ਪਰ ਅੱਜ ਪਤਾ ਨਹੀਂ ਕਿਉਂ ਉਹਦੀ ਅਵਾਜ਼ ਥਿੜਕ ਰਹੀ ਸੀ।

ਅਚਾਨਕ ਨੱਥੇ ਨੂੰ ਜਾਪਿਆ ਜਿਵੇਂ ਸਾਰੀ ਧਰਤੀ ਤੇ ਅਸਮਾਨ ਘੁੰਮ ਰਹੇ ਹੋਣ। ਉਹਨੂੰ ਦੀਨੇ ਦੇ ਕਾਗਜ਼ ਪਾੜ ਕੇ ਸੁੱਟਣ ਵਾਲ਼ੀ ਗੱਲ ਚੇਤੇ ਆਉਂਦਿਆਂ ਹੀ ਜਿਵੇਂ ਕੰਬਣੀ ਛੁੱਟ ਪਈ ਸੀ। ਆਪਣੀ ਇਸ ਮੂਰਖ਼ਤਾ ਉੱਤੇ ਹੋਰ ਵੀ ਪਛਤਾਵਾ ਹੋ ਰਿਹਾ ਸੀ ਕਿ ਉਹ ਇੱਥੇ ਆ ਕੇ ਬੈਠਾ ਹੀ ਕਿਉਂ? ਪਰ ਹੁਣ ਕੁਝ ਵੀ ਨਹੀਂ ਸੀ ਹੋ ਸਕਦਾ। ਜਦੋਂ ਉਹਦਾ ਨਾਂ ਬੋਲਿਆ ਤਾਂ ਉਹ ਕੀ ਜੁਆਬ ਦੇਵੇਗਾ? ਹੈੱਡਮਾਸਟਰ ਸਾਹਿਬ ਨੇ ਤਾਂ ਉਸ ਉੱਤੇ ਭਰੋਸਾ ਕੀਤਾ ਸੀ.. ਪਰ ਉਹ...

"ਕੀ ਗੱਲ, ਕਾਗਜ਼ ਦਾ ਖ਼ਿਆਲ ਆ ਗਿਆ?" ਉਹਦੇ ਚਿਹਰੇ ਦੇ ਹਾਵ-ਭਾਵ ਤਾੜ ਕੇ ਦੀਨੇ ਨੇ ਉਹਦੇ ਕੂਹਣੀ ਮਾਰੀ। ਫੇਰ ਮੁਸਕਰਾ ਕੇ ਧੀਮੀ ਅਵਾਜ਼ ਵਿੱਚ ਬੋਲਿਆ, "ਡਰ ਨਾ, ਤੇਰੀ ਥਾਂ ਮੈਂ ਖੜ੍ਹਾ ਹੋਊਂ।...ਤੈਨੂੰ ਕਿਹਾ ਨਹੀਂ ਸੀ ਬਈ ਅੱਜ ਸਰਕਸ ਦਾ ਤਮਾਸ਼ਾ ਕਰਾਂਗੇ?"

ਨੱਥੇ ਨੇ ਉਹਦੇ ਚਿਹਰੇ ਵੱਲ ਹੈਰਾਨੀ ਨਾਲ਼ ਇਉਂ ਵੇਖਿਆ ਜਿਵੇਂ ਉਹਨੂੰ ਦੀਨੇ ਦੀ ਗੱਲ ਦਾ ਯਕੀਨ ਨਾ ਆਇਆ ਹੋਵੇ।

ਹਰੀ ਕ੍ਰਿਸ਼ਨ ਦਾ ਗੀਤ ਮੁੱਕ ਗਿਆ ਸੀ। ਨੌਹਰੀਆ ਰਾਮ ਜੀ ਫੇਰ ਸਾਹਮਣੇ ਆ ਖੜੋਤੇ। ਉਹਨਾਂ ਆਪਣੀਆਂ ਬਾਜ ਵਰਗੀਆਂ ਅੱਖਾਂ ਜਦੋਂ ਸੱਚੀਂ ਹੀ ਨੱਥੇ ਵੱਲ ਘੁਮਾਈਆਂ ਤਾਂ ਨੱਥੇ ਨੂੰ ਤ੍ਰੇਲੀ ਆ ਗਈ। ਉਸ ਵੇਲ਼ੇ ਨੌਹਰੀਆ ਰਾਮ ਜੀ ਬੋਲੇ "ਅਬ ਮੈਂ ਸਾਤਵੀਂ ਜਮਾਤ ਕੇ ਤਾਲਿਬ-ਇਲਮ ਨੱਥਾ ਸਿੰਘ ਕੋ ਕਹੂੰਗਾ ਕਿ ਵੋਹ ਅਪਨਾ ਗੀਤ ਪੇਸ਼ ਕਰੇ।"

ਪਰ ਫੌਰਨ ਨੱਥੇ ਦੀ ਥਾਂ ਦੀਨਾ ਉੱਠ ਖੜੋਤਾ। ਉੱਥੇ ਖੜ੍ਹਿਆ-ਖੜ੍ਹਿਆ ਹੀ ਦੀਨੇ ਨੇ ਹੱਥ ਉੱਚਾ ਕਰਕੇ ਕਿਹਾ, "ਜਨਾਬ ਇਹ ਗੀਤ ਮੈਂ ਸੁਣਾਉਣਾ ਚਾਹੁੰਦਾ ਹਾਂ, ਮੈਨੂੰ ਇਜਾਜ਼ਤ ਦਿੱਤੀ ਜਾਏ।"

ਇੰਸਪੈਕਟਰ ਨੇ ਤਾੜਵੀਂ ਨਜ਼ਰ ਨਾਲ਼ ਦੀਨੇ ਵੱਲ ਵੇਖਿਆ। ਹੈੱਡਮਾਸਟਰ ਸਾਹਿਬ ਵੀ ਰਤਾ ਹੈਰਾਨ ਹੋ ਗਏ। ਨੌਹਰੀਆ ਰਾਮ ਜੀ ਨੇ ਪਹਿਲਾਂ ਹੈੱਡਮਾਸਟਰ ਸਾਹਿਬ ਵੱਲ ਤੇ ਫੇਰ ਦੀਨੇ ਵੱਲ ਤੱਕਿਆ ਤੇ ਘਬਰਾਹਟ 'ਚ ਹੀ ਕਹਿ ਗਏ, "ਅਛਾ ਤੁਮ-ਆਓ-ਆਓ- ! ਜਲਦੀ !"

ਥੜ੍ਹੇ ਵੱਲ ਜਾਂਦਿਆਂ ਦੀਨਾ ਆਪਣੀ ਜੇਬ ਫਰੋਲਣ ਲੱਗ ਪਿਆ। ਹੈੱਡਮਾਸਟਰ ਸਾਹਿਬ ਨੇ ਗਹੁ ਨਾਲ਼ ਪਹਿਲਾਂ ਨੱਥੇ ਵੱਲ ਵੇਖਿਆ ਤੇ ਫੇਰ ਨੇੜੇ ਪਹੁੰਚੇ ਦੀਨੇ ਵੱਲ ਪਰ ਨੱਥਾ ਉਹਨਾਂ ਦੇ ਚਿਹਰੇ ਦਾ ਪ੍ਰਭਾਵ ਨਹੀਂ ਸਮਝ ਸਕਿਆ।

ਜਦੋਂ ਦੀਨਾ ਪਿਛਲੇ ਪਾਸਿਓਂ ਭਉਂ ਕੇ ਥੜ੍ਹੇ ਉੱਤੇ ਆਇਆ ਤਾਂ ਸਭ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ। ਉਹਨੇ ਆਪਣੀ ਜੇਬ ਉੱਤੇ ਬਕਸੂਏ ਨਾਲ਼ ਤਿਰੰਗੇ ਝੰਡੇ ਵਾਲ਼ਾ ਨਿੱਕਾ ਜਿਹਾ ਬੈਜ, ਪਤਾ ਨਹੀਂ ਕਦੋਂ ਲਾ ਲਿਆ ਸੀ। ਆਉਣ ਸਾਰ ਪਹਿਲਾਂ ਖੜੋ ਕੇ ਫ਼ੌਜੀਆਂ ਵਾਂਗ ਸਲੂਟ ਮਾਰਦਿਆਂ ਉੱਚੀ ਸਾਰੀ 'ਜੈ ਹਿੰਦ' ਕਿਹਾ, ਫੇਰ ਇੰਸਪੈਕਟਰ ਤੇ ਹੈੱਡਮਾਸਟਰ ਸਾਹਿਬ ਵੱਲ ਤੱਕੇ ਬਿਨਾਂ ਗੀਤ ਗਾਉਣਾ ਸ਼ੁਰੂ ਕਰ ਦਿੱਤਾ।

"ਝੰਡਾ ਊਂਚਾ ਰਹੇ ਹਮਾਰਾ !
ਯਿਹ ਹੈ ਹਮ ਕੋ ਜਾਨ ਸੇ ਪਿਆਰਾ,
ਕਰੋ ਬੁਲੰਦ ਯਿਹ ਕੌਮੀ ਨਾਹਰਾ-
ਝੰਡਾ ਊਂਚਾ ਰਹੇ ਹਮਾਰਾ !
ਇਸ ਝੰਡੇ ਕੇ ਤੀਨ ਰੰਗ ਹੈਂ,
ਹਮ ਸਭ ਇਸ ਕੇ ਅੰਗ ਸੰਗ ਹੈਂ....."

ਇੰਸਪੈਕਟਰ ਨੇ ਪਹਿਲਾਂ ਘੂਰ ਕੇ ਦੀਨੇ ਵੱਲ ਵੇਖਿਆ ਤੇ ਫੇਰ ਹੈੱਡਮਾਸਟਰ ਸਾਹਿਬ ਵੱਲ ਇਉਂ ਅੱਖਾਂ ਗੱਡ ਲਈਆਂ ਜਿਵੇਂ ਖਾ ਜਾਣਾ ਚਾਹੁੰਦੇ ਹੋਣ। ਹੈੱਡਮਾਸਟਰ ਸਾਹਿਬ ਨੇ ਰਤਾ ਅਗਾਂਹ ਝੁਕ ਕੇ ਸਥਿਰ ਅਵਾਜ਼ ਵਿੱਚ ਕਿਹਾ, "ਦੀਨੇ, ਪੁੱਤਰ ਮੇਰੇ ਕੋਲ਼ ਆਓ !"

ਪਰ ਦੀਨੇ ਨੇ ਜਿਵੇਂ ਉਹਨਾਂ ਦੀ ਗੱਲ ਹੀ ਨਹੀਂ ਸੀ ਸੁਣੀ। ਉਹ ਬਾਂਹ ਉਤਾਂਹ ਉਲਾਰ ਕੇ ਜੋਸ਼ ਨਾਲ਼ ਗੀਤ ਗਾਈ ਜਾ ਰਿਹਾ ਸੀ। ਇਹ ਵੇਖ ਕੇ ਨੌਹਰੀਆ ਰਾਮ ਜੀ ਨੇ ਦੀਨੇ ਨੂੰ ਮੋਢਿਓਂ ਆ ਫੜਿਆ। ਪਰ ਉਹਨੇ ਬੇਧਿਆਨੀ ਨਾਲ਼ ਉਹਨਾਂ ਦਾ ਹੱਥ ਲਾਂਭੇ ਕਰਕੇ ਗੀਤ ਜਾਰੀ ਰੱਖਿਆ।

"ਸਟਾਪ ਦਿਸ !" ਇੰਸਪੈਕਟਰ ਨੇ ਗੱਜ ਕੇ ਕਿਹਾ। ਉਹਦੀ ਅਵਾਜ਼ ਇੰਨੀ ਭਾਰੀ ਤੇ ਕੁਝ ਭਰੜਾਈ ਹੋਈ ਸੀ ਕਿ ਸਾਰੇ ਮੁੰਡੇ ਸੁਣ ਕੇ ਤ੍ਰਭਕ ਪਏ।

ਪਰ ਦੀਨੇ ਦੇ ਚਿਹਰੇ ਤੇ ਵਿਅੰਗਮਈ ਮੁਸਕਰਾਹਟ ਫੈਲ ਗਈ। ਉਹਨੇ ਆਪਣੇ ਮੋਢੇ ਨੂੰ ਪਏ ਨੌਹਰੀਆ ਰਾਮ ਜੀ ਦੇ ਕਰੜੇ ਹੱਥ ਦੀ ਪਕੜ ਫੇਰ ਢਿੱਲੀ ਕਰਨ ਦਾ ਯਤਨ ਕੀਤਾ ਪਰ ਐਤਕੀ ਉਹਨਾਂ ਨੇ ਮੋਢਾ ਨਹੀਂ ਛੱਡਿਆ। ਗੀਤ ਵਿੱਚੇ ਬੰਦ ਕਰਕੇ ਦੀਨੇ ਨੇ ਉੱਚੀ ਉੱਚੀ ਤਿੰਨ ਨਾਹਰੇ ਲਾਏ :

"ਇਨਕਲਾਬ......

ਜ਼ਿੰਦਾਬਾਦ !"

ਉਹਦੇ ਨਾਹਰਿਆਂ ਦਾ, ਸਾਹਮਣੇ ਬੈਠੇ ਕੁਝ ਵਿਦਿਆਰਥੀਆਂ ਨੇ ਜੁਆਬ ਵੀ ਦਿੱਤਾ। ਇਹ ਵੇਖ ਕੇ ਇੰਸਪੈਕਟਰ ਦਾ ਗੋਰਾ ਚਿਹਰਾ ਇਕਦਮ ਲਾਲ-ਸੂਹਾ ਹੋ ਗਿਆ। ਉਸ ਆਪਣਾ ਟੋਪ ਚੁੱਕ-ਕੇ ਸਿਰ ਉੱਤੇ ਰੱਖ ਲਿਆ ਤੇ ਖੂੰਡੀ ਹੱਥ ਵਿੱਚ ਫੜ ਕੇ ਉੱਚੀ-ਉੱਚੀ ਬੁੜ-ਬੁੜ ਕਰਦਾ, ਕਾਹਲ਼ੇ ਕਦਮੀਂ ਥੜ੍ਹੇ ਤੋਂ ਹੇਠ ਉੱਤਰ ਗਿਆ। ਸਣੇ ਹੈੱਡਮਾਸਟਰ ਸਾਹਿਬ ਤੇ ਸਭ ਮਾਸਟਰ ਘਬਰਾ ਗਏ ਸਨ ਪਰ ਦੀਨੇ ਨੂੰ ਕੋਈ ਘਬਰਾਹਟ ਨਹੀਂ ਸੀ। ਉਹ ਨਾਹਰੇ ਮਾਰ ਕੇ, ਥੜ੍ਹੇ ਦੇ ਮੂਹਰਲੇ ਪਾਸਿਓਂ ਦੀ ਛਾਲ਼ ਮਾਰ ਕੇ ਹੇਠ ਉੱਤਰ ਆਇਆ ਤੇ ਬੜੇ ਠਰ੍ਹੰਮੇ ਨਾਲ਼ ਮੁਸਕਰਾਉਂਦਿਆਂ ਨੱਥੇ ਦੇ ਕੋਲ਼ ਆ ਕੇ ਆਪਣੀ ਥਾਂ 'ਤੇ ਬਹਿ ਗਿਆ। ਨੱਥੇ ਨੂੰ ਉਹਦੀ ਕਹੀ ਗੱਲ ਚੇਤੇ ਆਈ ਤਾਂ ਉਹਨੂੰ ਜਾਪਿਆ ਦੀਨਾ ਸੱਚ-ਮੁੱਚ ਕੋਈ 'ਦਿਉ' ਹੈ ਜਿਹੜਾ 'ਸੱਤ ਸਮੁੰਦਰਾਂ ਦੇ ਰਾਜੇ' ਦੀ ਬੇਟੀ ਨੂੰ ਵੀ ਚੁੱਕਣ ਜਾ ਸਕਦਾ ਹੈ।

ਹੈੱਡਮਾਸਟਰ ਸਾਹਿਬ ਇੰਸਪੈਕਟਰ ਦੇ ਪਿੱਛੇ ਗਏ। ਨੌਹਰੀਆ ਰਾਮ ਜੀ ਨੂੰ ਇਸ਼ਾਰਾ ਕਰਦਿਆਂ ਉਹਨਾਂ ਨੇ ਸਭ ਮੁੰਡਿਆਂ ਨੂੰ ਜਮਾਤਾਂ ਦੇ ਕਮਰਿਆਂ ਵਿੱਚ ਜਾਣ ਦਾ ਹੁਕਮ ਦੇ ਦਿੱਤਾ ਤੇ ਆਪ ਇੰਸਪੈਕਟਰ ਦੇ ਨਾਲ਼ ਦਫ਼ਤਰ ਅੰਦਰ ਚਲੇ ਗਏ। ਫੇਰ ਕਿਸੇ ਨੂੰ ਕੋਈ ਪਤਾ ਨਹੀਂ ਲੱਗਿਆ ਕਿ ਕੀ ਹੋਇਆ। ਦਫ਼ਤਰ ਵਿੱਚੋਂ ਇੰਸਪੈਕਟਰ ਦੇ ਉੱਚੀ-ਉੱਚੀ ਬੋਲਣ' ਤੇ ਹੈੱਡਮਾਸਟਰ ਸਾਹਿਬ ਦੀ ਧੀਮੀ ਅਵਾਜ਼ ਸੁਣਾਈ ਦਿੰਦੀ ਰਹੀ।

ਜਦੋਂ ਵਿਦਿਆਰਥੀ ਜਮਾਤਾਂ ਦੇ ਕਮਰਿਆਂ ਅੰਦਰ ਆ ਰਹੇ ਸਨ ਤਾਂ ਸਭ ਦਾ ਧਿਆਨ ਦੀਨੇ ਵੱਲ ਸੀ। ਬਹੁਤੇ ਅਧਿਆਪਕ ਵੀ ਦੀਨੇ ਵੱਲ ਅੱਖਾਂ ਪਾੜ-ਪਾੜ ਕੇ ਝਾਕ ਰਹੇ ਸਨ। ਇੱਕੋ ਸਾਧੂ ਰਾਮ ਜੀ ਸਨ ਜਿਹੜੇ ਮੁਸਕਰਾ ਰਹੇ ਸਨ। ਡਰਿੱਲ ਮਾਸਟਰ ਤਾਂ ਦੀਨੇ ਦੇ ਪਿੱਛੇ ਇਉਂ ਆ ਰਹੇ ਸਨ ਜਿਵੇਂ ਉਹਨੂੰ ਫੜ ਕੇ ਉਹਦੇ ਤੂੰਬੇ ਉਡਾ ਦੇਣਾ ਚਾਹੁੰਦੇ ਹੋਣ।

ਕੋਈ ਪੰਜ ਕੁ ਮਿੰਟ ਪਿੱਛੋਂ ਚੰਦੂ,ਨੱਥੇ ਦੇ ਕਮਰੇ ਵਿੱਚ ਆਇਆ ਤੇ ਦੀਨੇ ਵੱਲ ਇਸ਼ਾਰਾ ਕਰਕੇ ਬੱਟਾ ਜੀ ਨੂੰ ਕਹਿਣ ਲੱਗਿਆ, "ਦੀਨੇ ਮੁਹੰਮਦ ਨੂੰ ਹੈੱਡਮਾਸਟਰ ਸਾਹਿਬ ਨੇ ਸੱਦਿਐ ਜਨਾਬ !"

"ਚੱਲ ਬਈ।" ਬੱਟਾ ਜੀ ਨੇ ਦੀਨੇ ਵੱਲ ਤੱਕਦਿਆਂ ਕਿਹਾ।

ਦੀਨਾ ਮੁਸਕਰਾ ਕੇ ਬੈਂਚ ਉੱਤੋਂ ਉੱਠਿਆ ਤੇ ਚੰਦੂ ਦੇ ਨਾਲ਼ ਤੁਰ ਪਿਆ। ਬੱਟਾ ਜੀ ਨੇ ਉਹਦੀ ਜੇਬ ਉੱਤੇ ਲੱਗਿਆ ਤਿਰੰਗੇ ਝੰਡੇ ਦਾ ਬੈਜ ਵੇਖਿਆ ਪਰ ਉਹਨੂੰ ਟੋਕਿਆ ਨਹੀਂ।

ਚੰਦੂ ਦਫ਼ਤਰ ਦੇ ਬਾਹਰ ਖੜੋ ਕੇ ਬੋਲਿਆ, "ਚੱਲ ਅੰਦਰ।"

ਦੀਨੇ ਨੇ ਚਿਕ ਚੁੱਕ ਕੇ ਬੜੇ ਅਦਬ ਨਾਲ਼ ਪੁੱਛਿਆ, "ਮੇ ਆਈ ਕਮ ਇਨ ਸਰ ?"

"ਯੈਸ, ਕਮ ਇਨ।" ਅੱਗੋਂ ਇੰਸਪੈਕਟਰ ਦੀ ਗਰਜਵੀਂ ਅਵਾਜ਼ ਸੁਣੀਂ।

ਦੀਨੇ ਨੇ ਅੰਦਰ ਆ ਕੇ ਹੱਥ ਜੋੜ ਕੇ ਬੰਦਗੀ ਕੀਤੀ। ਹੈੱਡਮਾਸਟਰ ਸਾਹਿਬ ਵੱਲ ਤੱਕਿਆ, ਉਹਨਾਂ ਦਾ ਚਿਹਰਾ ਬਹੁਤ ਗੰਭੀਰ ਸੀ। ਇੰਸਪੈਕਟਰ ਦੀਆਂ ਅੱਖਾਂ ਵਿੱਚੋਂ ਸੇਕ ਨਿਕਲ਼ ਰਿਹਾ ਜਾਪਦਾ ਸੀ। ਕੁਰਸੀ ਵਿੱਚ ਬੇਚੈਨੀ ਨਾਲ਼ ਪਾਸੇ ਜਿਹੇ ਮਾਰਦਿਆਂ ਦੀਨੇ ਨੂੰ ਸਿਰ ਤੋਂ ਪੈਰਾਂ ਤੱਕ ਤਾੜਦਿਆਂ ਉਹਨਾਂ ਕਿਹਾ, "ਕਿਸ ਕੇ ਲੜਕੇ ਹੋ?"

"ਇਮਾਮ ਬਖ਼ਸ਼ ਸੱਕੇ ਦਾ ਜਨਾਬ।"

"ਵੋਹ ਕਿਆ ਕਾਮ ਕਰਤਾ ਹੈ?"

"ਪਾਣੀ ਭਰਦੈ, ਜਨਾਬ।"

"ਔਰ ਕਿਆ ਕਰਤਾ ਹੈ?"

"ਪਰਜਾ ਮੰਡਲ ਦਾ ਵਰਕਰ ਹੈ ਜਨਾਬ।"

"ਤਭੀ ਸਾਂਪ ਕੇ ਬੱਚੇ, ਸਾਂਪ ਹੋ।" ਇੰਸਪੈਕਟਰ ਨੇ ਦੰਦ ਪੀਂਹਦਿਆਂ ਕਿਹਾ, "ਇਸ ਗੁਸਤਾਖ਼ ਹਰਕਤ ਕੀ ਸਜ਼ਾ ਮਾਲੂਮ ਹੈ ਤੁਮੇਂ?"

"ਕਿਹੜੀ ਹਰਕਤ ਜਨਾਬ?"

"ਅਭੀ ਬਤਾ ਦੇਂਗੇ! ਆਜ ਸੇ ਤੁਮ ਸਕੂਲ ਸੇ ਨਿਕਾਲੇ ਜਾਤੇ ਹੋ। ਬਸਤਾ ਉਠਾਓ ਔਰ ਭਾਗ ਜਾਓ। ਕੱਲ੍ਹ ਸੇ ਤੁਮਕੋ ਸਕੂਲ ਨਹੀਂ ਆਨਾ ਹੈ। ਸਮਝ ਗਏ ਹੋ?"

"ਪਰ ਮੇਰਾ ਕਸੂਰ ਕੀ ਹੈ ਜਨਾਬ?"

"ਕਸੂਰ ਕਾ ਬੱਚਾ!" ਇੰਸਪੈਕਟਰ ਨੇ ਚੀਖ਼ ਕੇ ਕਿਹਾ, "ਕੈਸੇ ਜਬਾਨ-ਤਰਾਸ਼ ਰਹਾ ਹੈ। ਗੈੱਟ ਆਊਟ! ਬਾਗ਼ੀ! ਬੈਗਰ! ਸਕਾਊਂਡਰਲ!"

"ਪਰ ਜਨਾਬ...."

"ਬਕੋ ਮੱਤ! ਚਪੜਾਸੀ ਇਸਕੋ ਧੱਕਾ ਦੇ ਕਰ ਬਾਹਰ ਨਿਕਾਲੋ। ਗੈੱਟ ਆਊਟ!"

ਚੰਦੂ ਉਸੇ ਵੇਲ਼ੇ ਅੰਦਰ ਆਇਆ ਤੇ ਦੀਨੇ ਨੂੰ ਬਾਹੋਂ ਫੜ ਕੇ ਬਾਹਰ ਖਿੱਚਣ ਲੱਗ ਪਿਆ। ਪਰ ਦੀਨੇ ਨੇ ਝਟਕਾ ਮਾਰ ਕੇ ਬਾਂਹ ਛੁਡਾਂਦਿਆਂ ਕਿਹਾ, "ਮੈਂ ਆਪੇ ਜਾਨੈ, ਪਰ ਇੰਸਪੈਕਟਰ ਸਾਹਿਬ ਇੱਕ ਦੀਨੇ ਦੇ ਨਿਕਲ਼ਣ ਨਾਲ਼ ਤੁਸੀਂ ਅੰਗਰੇਜ਼ ਰਾਜ ਦੇ ਢਹਿੰਦੇ ਕਿਲ੍ਹੇ ਨੂੰ ਬਚਾਅ ਨਹੀਂ ਰੱਖ ਸਕਦੇ!"

"ਆਈ ਸੇ ਗੈੱਟ ਆਊਟ!" ਐਤਕੀਂ ਇੰਸਪੈਕਟਰ ਦੀ ਕੁਰਖ਼ਤ, ਭਰਵੀਂ ਅਵਾਜ਼ ਸਕੂਲ ਦੇ ਕਮਰਿਆਂ ਤੱਕ ਸੁਣਾਈ ਦਿੱਤੀ।

ਦੀਨਾ ਬਾਹਰ ਆਇਆ ਤਾਂ ਕਮਰਿਆਂ ਵਿੱਚੋਂ ਸਭ ਦੀਆਂ ਅੱਖਾਂ ਉਸੇ ਵੱਲ ਲੱਗੀਆਂ ਹੋਈਆਂ ਸਨ। ਉਹ ਸਥਿਰ ਕਦਮੀਂ ਸਿੱਧਾ ਆਪਣੇ ਕਮਰੇ ਵਿੱਚ ਆਇਆ ਤੇ ਡੈਸਕ ਉੱਤੋਂ ਬਸਤਾ ਚੁੱਕ ਕੇ ਜਦੋਂ ਬਾਹਰ ਜਾਣ ਲੱਗਿਆ ਤਾਂ ਬੱਟਾ ਜੀ ਨੂੰ ਬੰਦਗੀ ਕਰਦਿਆਂ ਬੋਲਿਆ, "ਕੋਈ ਗੁਸਤਾਖੀ ਹੋਵੇ ਤਾਂ ਮਾਫ਼ ਕਰਨਾ ਜਨਾਬ! ਆਪ ਸਾਡੇ ਉਸਤਾਦ ਓ, ਆਪ ਜੀ ਦਾ ਅਦਬ ਕਰਨਾ ਸਾਡਾ ਫ਼ਰਜ਼ੇ-ਅੱਵਲ ਹੈ।"

ਫੇਰ ਸਿਰ ਝੁਕਾ ਲਿਆ ਤੇ ਮੋਢੇ ਉੱਤੇ ਝੋਲਾ ਲਟਕਾਈ ਬਾਹਰ ਨਿਕਲ਼ ਗਿਆ। ਬੱਟਾ ਸਾਹਿਬ ਪਹਿਲਾਂ ਉਹਨੂੰ ਗੇਟ ਤੱਕ ਜਾਂਦੇ ਨੂੰ ਵਿੰਹਦੇ ਰਹੇ, ਫੇਰ ਅਚਾਨਕ ਉਹਨਾਂ ਦੀਆਂ ਅੱਖਾਂ ਨਮ ਹੋ ਗਈਆਂ। ਜੇਬ ਵਿੱਚੋਂ ਰੁਮਾਲ ਕੱਢ ਕੇ, ਉਹਨਾਂ ਵਿਦਿਆਰਥੀਆਂ ਵੱਲੋਂ ਪਾਸਾ ਵਟਦਿਆਂ, ਕੰਧ ਵੱਲ ਮੂੰਹ ਕਰਕੇ ਅੱਖਾਂ ਪੂੰਝ ਲਈਆਂ।

ਸਾਰੇ ਸਕੂਲ ਵਿੱਚ ਇੱਕ ਵਾਰ ਫੇਰ ਚੁੱਪ-ਚਾਂ ਹੋ ਗਈ ਸੀ। ਸਿਰਫ਼ ਦਫ਼ਤਰ ਵਿੱਚੋਂ ਹੈੱਡਮਾਸਟਰ ਸਾਹਿਬ ਤੇ ਇੰਸਪੈਕਟਰ ਦੇ ਬਹਿਸਣ ਦੀ ਅਵਾਜ਼ ਸੁਣ ਰਹੀ ਸੀ।

ਇਸ ਸਾਰੇ ਵਾਤਾਵਰਨ ਵਿੱਚ ਨੱਥੇ ਨੂੰ ਜਾਪਿਆ ਜਿਵੇਂ ਉਹਦੇ ਹੋਸ਼ ਹਵਾਸ ਕਾਇਮ ਨਹੀਂ ਸਨ ਰਹੇ। ਉਹਨੂੰ ਸਮਝ ਨਹੀਂ ਸੀ ਪੈ ਰਹੀ ਕਿ ਕੀ ਕਰੇ। ਉਹਦਾ ਮਨ ਇੰਨਾ ਬੇਚੈਨ ਸੀ ਕਿ ਇੱਕ ਪਲ ਵੀ ਜਮਾਤ ਵਿੱਚ ਬੈਠਣਾ ਅਸੰਭਵ ਸੀ। ਪਲ ਦਾ ਪਲ ਉਹ ਦੁਚਿੱਤੀ ਵਿੱਚ ਪਿਆ ਰਿਹਾ, ਫੇਰ ਇਕਦਮ ਬਸਤਾ ਚੁੱਕ ਕੇ ਖੜ੍ਹਾ ਹੁੰਦਿਆਂ ਬੋਲਿਆ, "ਜਨਾਬ ਮੈਨੂੰ ਬਾਹਰ ਜਾਣ ਦੀ ਇਜਾਜ਼ਤ ਐ?"

ਬੱਟਾ ਜੀ ਨੇ ਕੁਝ ਹੈਰਾਨ ਹੋ ਕੇ ਉਸ ਵੱਲ ਇਉਂ ਤੱਕਿਆ ਜਿਵੇਂ ਉਹਨਾਂ ਨੂੰ ਸਮਝ ਨਾ ਪਈ ਹੋਵੇ ਕਿ ਉਹ ਕੀ ਕਹਿ ਰਿਹਾ ਹੈ। ਉਹਨਾਂ ਉਂਞ ਹੀ ਸਿਰ ਹਿਲਾ ਦਿੱਤਾ। ਨੱਥੇ ਨੇ ਝੋਲ਼ਾ ਚੁੱਕਿਆ ਤੇ ਤੁਰ ਪਿਆ। ਪਰ ਫੇਰ ਬੱਟਾ ਜੀ ਕੁਝ ਘਾਬਰੇ ਉਸ ਵੱਲ ਵਿਹੰਦੇ ਰਹੇ, ਬੋਲੇ ਨਹੀਂ। ਨੱਥਾ ਸਿੱਧਾ ਗੇਟ ਵੱਲ ਤੁਰਿਆ ਗਿਆ ਤੇ ਬਾਹਰ ਨਿਕਲ਼ ਗਿਆ।

## ਔਖੇ ਸ਼ਬਦਾਂ ਦੇ ਅਰਥ

ਮੁਹਾਂਦਰਾ : ਨੁਹਾਰ / ਭੁਆਟਣੀ : ਘੁਮੇਰ, ਚੱਕਰ ਆਉਣਾ / ਹਿਰਖ : ਗੁੱਸਾ / ਯੂਨੀਅਨ ਜੈਕ : ਭਾਵ ਅੰਗਰੇਜ਼ੀ ਰਾਜ ਦਾ ਝੰਡਾ / ਜੁਰੱਤ : ਦਲੇਰੀ / ਉਸਤਤ : ਵਡਿਆਈ, ਮਹਿਮਾ / ਹਿਰਮਚੀ: ਇੱਕ ਕਿਸਮ ਦਾ ਲਾਲ ਰੰਗ (ਹਿਰਮਜ਼ੀ) / ਖ਼ਾਮੋਸ਼ : ਚੁੱਪ ਕੀਤਾ, ਮੋਨੀ / ਤਾਲਿਬ-ਇਲਮ : ਵਿਦਿਆਰਥੀ, ਗਿਆਨ ਦੀ ਖੋਜ ਕਰਨ ਵਾਲ਼ਾ, ਜਗਿਆਸੂ / ਆਹਲਾ-ਤਰੀਨ : ਬਹੁਤ ਵਧੀਆ/ ਦਰਖ਼ਾਸਤ : ਅਰਜ਼ੀ, ਬਿਨੈ-ਪੱਤਰ / ਪੇਸ਼ਤਰ : ਪਹਿਲਾਂ, ਪੂਰਵ / ਦਸਤੇ-ਮੁਬਾਰਿਕ : ਸ਼ੁਭ ਹੱਥਾਂ ਨਾਲ਼ / ਤਕਸੀਮ : ਵੰਡ / ਮਸ਼ਕੂਰ : ਸ਼ੁਕਰ ਕਰਨ ਵਾਲ਼ਾ, ਧੰਨਵਾਦੀ / ਗਾਹੇ-ਬਗਾਹੇ : ਕਦੇ-ਕਦਾਈਂ / ਗੁਸਤਾਖ਼ : ਬੇਅਦਬ, ਅਵੱਗਿਆ ਕਰਨ ਵਾਲ਼ਾ / ਜਬਾਨ-ਤਰਾਸ਼ : ਬਹੁਤ ਬੋਲਣ ਵਾਲ਼ਾ, ਬੜਬੋਲਾ / ਫ਼ਰਜ਼ੇ-ਅੱਵਲ : ਪਹਿਲਾ ਕਰੱਤਵ।

## ਅਭਿਆਸ

1. ਚੰਦੂ ਚਪੜਾਸੀ ਦਾ ਸੁਭਾਅ ਕਿਹੋ ਜਿਹਾ ਸੀ? ਲਗ-ਪਗ 40 ਸ਼ਬਦਾਂ ਵਿੱਚ ਲਿਖੋ।
2. ਹੈੱਡਮਾਸਟਰ ਸਾਹਿਬ ਨੇ ਨੱਥੇ ਨੂੰ ਆਪਣੇ ਕਮਰੇ ਵਿੱਚ ਕਿਉਂ ਬੁਲਾਇਆ ਤੇ ਉਸ ਨੂੰ ਕਮਰੇ ਅੰਦਰ ਕੀ ਤਬਦੀਲੀ ਨਜ਼ਰ ਆਈ?
3. ਹੈੱਡਮਾਸਟਰ ਸਾਹਿਬ ਵੱਲੋਂ ਦਿੱਤਾ ਗਿਆ ਕਾਗਜ਼ ਦੀਨੇ ਨੇ ਕਿਉਂ ਪਾੜ ਦਿੱਤਾ?
4. ਆਰ.ਸੀ.ਬੱਟਾ ਸਾਹਿਬ ਦੀ ਸ਼ਖ਼ਸੀਅਤ ਬਾਰੇ 40 ਸ਼ਬਦਾਂ ਵਿੱਚ ਲਿਖੋ।
5. ਇੰਸਪੈਕਟਰ ਸਾਹਿਬ ਦਾ ਪਾਤਰ-ਚਿਤਰਨ ਲਗ-ਪਗ 40 ਸ਼ਬਦਾਂ ਵਿੱਚ ਲਿਖੋ।

6. ਅੰਗਰੇਜ਼ ਇੰਸਪੈਕਟਰ ਦੇ ਸਾਹਮਣੇ, ਦੀਨੇ ਨੇ ਦੇਸ ਪਿਆਰ ਦੇ ਜਜ਼ਬੇ ਨੂੰ ਨਿਡਰਤਾ ਨਾਲ਼ ਕਿਵੇਂ ਪੇਸ਼ ਕੀਤਾ?
7. "ਮੈਂ ਆਪੇ ਜਾਨੈਂ ਪਰ ਇੰਸਪੈਕਟਰ ਸਾਹਿਬ ਇੱਕ ਦੀਨੇ ਦੇ ਨਿਕਲ਼ਣ ਨਾਲ਼, ਤੁਸੀਂ ਅੰਗਰੇਜ਼ ਰਾਜ ਦੇ ਢਹਿੰਦੇ ਕਿਲ੍ਹੇ ਨੂੰ ਬਚਾਅ ਨਹੀਂ ਰੱਖ ਸਕਦੇ।" ਦੀਨੇ ਨੇ ਇਹ ਸ਼ਬਦ ਅੰਗਰੇਜ਼ ਇੰਸਪੈਕਟਰ ਨੂੰ ਕਿਉਂ ਕਹੇ?
8. ਹੇਠ ਲਿਖੇ ਮੁਹਾਵਰਿਆਂ ਅਤੇ ਅਖੌਤਾਂ ਨੂੰ ਵਾਕਾਂ ਵਿੱਚ ਵਰਤੋ :-
   ਬੋਚ-ਬੋਚ ਪੈਰ ਧਰਨਾ, ਕੱਚੀ ਤਰੇਲੀ ਆਉਣੀ, ਅੱਖਾਂ ਸਾਹਮਣੇ ਹਨੇਰਾ ਫੈਲਣਾ, ਦੇਸ ਲਈ ਮਰ ਮਿਟਣਾ, ਸਹਿਮ ਛਾ ਜਾਣਾ, ਘੁਸਰ-ਮੁਸਰ ਕਰਨਾ, ਤਾੜ ਜਾਣਾ, ਅੱਖਾਂ ਵਿੱਚੋਂ ਸੇਕ ਨਿਕਲ਼ਣਾ, ਦੰਦ ਪੀਹਣੇ।

# ਚਾਰ

ਨੱਥਾ ਦੀਨੇ ਦੇ ਘਰ ਆਇਆ ਤਾਂ ਪਤਾ ਲੱਗਿਆ ਕਿ ਦੀਨਾ ਅਜੇ ਘਰ ਨਹੀਂ ਸੀ ਪਹੁੰਚਿਆ। ਨੱਥਾ ਉਹਦੀ ਮਾਂ ਜ਼ੀਨਤ ਨੂੰ ਸਾਰੀ ਗੱਲ ਦੱਸਣਾ ਚਾਹੁੰਦਾ ਸੀ ਪਰ ਕੁਝ ਸੋਚ ਕੇ ਚੁੱਪ ਕਰ ਗਿਆ। ਦੀਨੇ ਦੀ ਮਾਂ ਨੇ ਉਹਨੂੰ ਬੈਠਣ ਲਈ ਕਿਹਾ ਪਰ ਉਹ ਉਹਨੀਂ ਪੈਰੀਂ ਮੁੜ ਆਇਆ।

ਦੀਨਾ ਫੇਰ ਗਿਆ ਕਿੱਧਰ? ਨੱਥੇ ਨੇ ਸੋਚਿਆ ਤੇ ਲਲਾਰੀਆਂ ਵਾਲ਼ੀ ਗਲ਼ੀ ਵੱਲ ਮੁੜ ਪਿਆ। ਕਈ ਵਾਰ ਉਹ ਛਾਂਗੇ ਲਲਾਰੀ ਦੇ ਮੁੰਡੇ ਪੀਲੂ ਨੂੰ ਵੀ ਮਿਲਣ ਚਲਾ ਜਾਂਦਾ ਹੁੰਦਾ ਸੀ। ਪਰ ਗਲ਼ੀ ਵਿੱਚ ਆ ਕੇ ਵੇਖਿਆ ਉੱਥੇ ਨਾ ਛਾਂਗਾ ਸੀ ਨਾ ਪੀਲੂ। ਕੋਠੜੀ ਨੂੰ ਜੰਦਰਾ ਵੱਜਿਆ ਹੋਇਆ ਸੀ।

ਬਜ਼ਾਰ ਵਿੱਚ ਆ ਕੇ ਨੂਰੇ ਖੋਜੇ ਦੀ ਜੁੱਤੀਆਂ ਵਾਲ਼ੀ ਦੁਕਾਨ ਉੱਤੇ ਪੁੱਛਿਆ ਤਾਂ ਉੱਥੇ ਵੀ ਨਹੀਂ ਸੀ ਆਇਆ। ਨੱਥੇ ਨੂੰ ਹੋਰ ਵੀ ਫ਼ਿਕਰ ਲੱਗ ਗਿਆ। ਉਹਨੂੰ ਲੱਭਦਿਆਂ ਉਹ ਤੀਜੇ ਪਹਿਰ ਤਾਈਂ ਇੱਧਰ-ਉੱਧਰ ਤੁਰਿਆ ਫਿਰਿਆ। ਭੁੱਖ ਵੀ ਲੱਗ ਆਈ। ਜਗਨੇ ਕੇ ਘਰ ਵੱਲ ਅਹੁਲਿਆ ਤਾਂ ਅੱਗੋਂ ਜਗਨਾ ਸਾਹੋ-ਸਾਹ ਹੋਇਆ ਭੱਜਿਆ ਆਉਂਦਾ ਮਿਲ ਗਿਆ। ਉਹਨੇ ਬਸਤਾ ਮੋਢੇ ਉੱਤੇ ਚੁੱਕਿਆ ਹੋਇਆ ਸੀ। ਉਹ ਸਕੂਲੋਂ ਆਇਆ ਲਗਦਾ ਸੀ।

"ਓਇ, ਤੂੰ ਕਿੱਥੇ ਫਿਰਦੈਂ ਪਟਵਾਰੀ ਸਾਹਿਬ!" ਜਗਨੇ ਨੇ ਉਹਦੀ ਬਾਂਹ ਫੜਦਿਆਂ ਕਿਹਾ, "ਆ ਤੈਨੂੰ ਦੱਸਾਂ ਥੋਡੇ ਮਗਰੋਂ ਕੀ ਕੀ ਕੌਤਕ ਹੋਏ।"

ਪਰ ਨੱਥੇ ਨੇ ਉਹਦੀ ਗੱਲ ਵੱਲ ਧਿਆਨ ਦਿੱਤੇ ਬਿਨਾਂ ਕੁਝ ਫ਼ਿਕਰ ਨਾਲ਼ ਕਿਹਾ, "ਤੂੰ ਕਿਧਰੇ ਦੀਨਾ ਨੀਂ ਵੇਖਿਆ?"

"ਆ-ਜੂ ਦੀਨਾ ਵੀ। ਮੈਨੂੰ ਪਤੈ ਉਹ ਕਿੱਥੇ ਗਿਐ। ਤੂੰ ਆ, ਸਾਡੇ ਘਰੇ ਚੱਲੀਏ।"

ਨੱਥਾ ਬਹੁਤ ਥੱਕ ਗਿਆ ਸੀ। ਭੁੱਖ ਵੀ ਲੱਗੀ ਹੋਈ ਸੀ। ਅੱਜ ਛੇਤੀ ਛੁੱਟੀ ਮਿਲ਼ ਜਾਣ ਦੀ ਉਮੀਦ ਨਾਲ਼ ਉਹ ਰੋਟੀ ਵੀ ਨਹੀਂ ਸੀ ਲੈ ਕੇ ਆਇਆ। ਉਂਞ ਵੀ ਬਹੁਤ ਸੁਵਖ਼ਤੇ ਘਰੋਂ ਤੁਰਨ ਕਰਕੇ ਬੇਬੇ ਤੋਂ ਰੋਟੀ ਨਹੀਂ ਸੀ ਪਕਾਈ ਗਈ ਤੇ ਉਹ ਦੁੱਧ ਪੀ ਕੇ ਹੀ ਆ ਗਿਆ ਸੀ। ਇਸੇ ਕਾਰਨ ਚੁੱਪ ਚਾਪ ਜਗਨੇ ਦੇ ਨਾਲ਼ ਤੁਰ ਪਿਆ।

ਜਗਨੇ ਕੇ ਘਰ ਉਦੋਂ ਉਹਦੀ ਨਿੱਕੀ ਭੈਣ ਸੀ। ਉਹ ਦੋਏ ਉਹਤੋਂ ਅੱਖ ਬਚਾਅ ਕੇ ਡਿਓਢੀ ਵਿੱਚੋਂ ਹੀ ਪੌੜੀਆਂ ਚੜ੍ਹ ਕੇ ਚੁਬਾਰੇ ਵਿੱਚ ਚਲੇ ਗਏ। ਜਗਨਾ ਉਸ ਵੇਲ਼ੇ ਬਸਤਾ ਸੁੱਟ ਕੇ ਇਹ ਕਹਿੰਦਾ ਮੁੜ ਗਿਆ, " ਮੈਂ ਪੇਟ-ਪੂਜਾ ਦਾ ਸਮਿਆਨ ਲਿਆਵਾਂ ਤੂੰ ਬੈਠ।"

ਜਦੋਂ ਵੀ ਨੱਥਾ ਜਗਨੇ ਕੇ ਘਰ ਆਉਂਦਾ ਜਗਨਾ ਉਹਨੂੰ ਕੁਝ ਨਾ ਕੁਝ ਜ਼ਰੂਰ ਖਵਾ ਕੇ ਤੋਰਦਾ। ਨੱਥਾ ਕਈ ਵਾਰ ਉਹਨੂੰ ਮਖ਼ੌਲ ਨਾਲ਼ ਕਹਿੰਦਾ ਵੀ, "ਖਾ ਖਾ ਕੇ ਤੁਰਲ-ਮੁਰਲ ਹੋ ਜਾਏਂਗਾ, ਫੇਰ ਪਿਉ ਵਾਂਗੂੰ ਤੁਰਿਆ ਵੀ ਨਹੀਂ ਜਾਣਾ। ਥੋੜ੍ਹਾ ਖਾਇਆ ਕਰ।" ਪਰ ਜਗਨਾ

ਅੱਗੋਂ ਹੱਸ ਕੇ ਕਹਿੰਦਾ, "ਵਾਹ ਓਇ ਪਰਚਾਰਕ ਜੀ ! ਤੂੰ ਏਹੋ ਜੀ ਪੁੱਠੀ ਮੱਤ ਕਿਸੇ ਹੋਰ ਨੂੰ ਦੇਈਂ। ਅਸੀਂ ਤਾਂ ਇੱਕੋ ਸਬਕ ਪੜ੍ਹਿਐ; 'ਖਾ-ਪੀ ਮੌਜ ਉਡਾ ਜਿੰਦੜੀਏ, ਦਮ ਕਾ ਕਿਆ ਵਸਾਹ, ਜਿੰਦੜੀਏ! ਦਮ ਕਾ ਕਿਆ ਵਸਾਹ !"

ਜਦੋਂ ਜਗਨਾ ਮੁੜ ਕੇ ਆਇਆ ਤਾਂ ਉਸ ਕੋਲ਼ ਇੱਕ ਬੋਹਟੀ ਵਿੱਚ ਕਿੰਨਾ ਸਾਰਾ ਨਿੱਕ-ਸੁੱਕ ਪਾਇਆ ਹੋਇਆ ਸੀ, ਤਿੰਨ ਢਾਈ ਲੱਡੂ, ਦੋ ਕੁ ਲੱਪਾਂ ਪਕੌੜੇ, ਮਿੱਠੀਆਂ ਪਕੌੜੀਆਂ, ਸੁੱਕੀਆਂ ਜਲੇਬੀਆਂ, ਸ਼ੱਕਰ-ਪਾਰੇ ਤੇ ਸੂਤ ਕੇ ਲੱਡੂ। ਬੋਹਟੀ ਭਰੀ ਹੋਈ ਸੀ। ਉਹਨੇ ਆਪਣਾ ਟੁੱਟਿਆ ਮੇਜ਼ ਖਿੱਚ ਕੇ ਮੰਜੇ ਦੇ ਨੇੜੇ ਕਰਦਿਆਂ ਬੋਹਟੀ ਉਹਦੇ ਉੱਤੇ ਧਰ ਲਈ ਤੇ ਅੱਧਾ ਲੱਡੂ ਚੁੱਕ ਕੇ ਆਪਣੇ ਮੂੰਹ ਵਿੱਚ ਪਾਉਂਦਿਆਂ ਬੋਲਿਆ, "ਪਹਿਲਾਂ ਪੇਟ-ਪੂਜਾ, ਘੜੰਮ, ਓਦੂੰ ਪਿੱਛੋਂ ਦੂਜਾ ਕੰਮ। ਜਦੋਂ ਖਾ ਕੇ ਕੁਸ਼ ਸੁਰਤ ਆਊ ਤਾਂ ਫੇਰ ਤੈਨੂੰ ਸਕੂਲ ਦੀ ਕਥਾ-ਬਾਰਤਾ ਸੁਣਾਊਂ। ਪਰ ਐਂ ਨਹੀਂ ਕੰਮ ਚੱਲਣਾ, ਬਾਂਹ ਲੰਮੀ ਕਰ, ਗੁਰਮੁਖਾ!"

ਜਗਨੇ ਨੇ ਨੱਥੇ ਦਾ ਸੱਜਾ ਹੱਥ ਫੜ ਕੇ ਬੋਹਟੀ ਦੇ ਨੇੜੇ ਕਰ ਦਿੱਤਾ। ਨੱਥਾ ਕੁਝ ਝਕਦਾ, ਸੰਗਦਾ ਇੱਕ ਲਡੂ ਚੁੱਕ ਕੇ ਖਾਣ ਲੱਗ ਪਿਆ। ਪਰ ਉਸ ਵਿੱਚੋਂ ਆਉਂਦੀ ਹੁਮਕ ਕਰਕੇ ਉਹਦੀ ਭੁੱਖ ਜਿਵੇਂ ਮਰ ਗਈ। ਉਹਨੂੰ ਫੇਰ ਦੀਨੇ ਦਾ ਚੇਤਾ ਆ ਗਿਆ ਸੀ।

"ਜਗਨਿਆਂ ਤੈਨੂੰ ਪਤੈ ਦੀਨਾ ਕਿੱਥੇ ਹੋਊ?" ਉਸ ਪੁੱਛਿਆ।

"ਹੂੰ !" ਪਕੌੜੀਆਂ ਨਾਲ਼ ਭਰੇ ਮੂੰਹ ਨਾਲ਼ ਹੀ ਜਗਨਾ ਔਖਾ ਜਿਹਾ ਬੋਲਿਆ, "ਪਤੈ।"

ਨੱਥੇ ਨੇ ਉਸ ਵੱਲ ਹੈਰਾਨ ਹੋ ਕੇ ਵਿੰਹਦਿਆਂ ਕਿਹਾ "ਪਤੈ-?"

ਜਗਨੇ ਨੇ 'ਨਾਂਹ' ਕਰਦਿਆਂ ਸਿਰ ਹਿਲਾ ਦਿੱਤਾ ਤੇ ਮੁਸਕਰਾ ਪਿਆ। ਨੱਥੇ ਨੂੰ ਅਜਿਹੇ ਵੇਲ਼ੇ ਉਹਦੇ ਇਸ ਤਰ੍ਹਾਂ ਹਾਸੇ ਵਿੱਚ ਗੱਲ ਪਾਉਣ 'ਤੇ ਗੁੱਸਾ ਆਇਆ। ਉਹਨੇ ਹਿਰਖ ਕੇ ਕਿਹਾ, "ਤੂੰ ਹਰ ਗੱਲ ਮਖ਼ੌਲ 'ਚ ਕਿਉਂ ਪਾ ਲੈਨਾ ਹੁੰਨੈ ਓਇ ਮਤੀਰਿਆ-ਜਿਆ?"

ਜਗਨਾ ਪਕੌੜੀਆਂ ਲੰਘਾ ਕੇ ਆਪਣੀਆਂ ਅੱਖਾਂ ਮਟਕਾਉਂਦਾ ਬੋਲਿਆ, "ਤੈਨੂੰ ਐਵੇਂ ਈ ਫ਼ਿਕਰ ਲੱਗਿਆ ਪਿਐ। ਜਿਹੜਾ ਬਸਤਾ ਚੁੱਕ ਕੇ ਚੁੱਪ ਕਰਕੇ ਸਕੂਲੋਂ ਨਿਕਲ਼ ਗਿਆ, ਏਨਾ ਤਾਂ ਉਹਨੂੰ ਵੀ ਆਵਦਾ ਫ਼ਿਕਰ ਨੀਂ ਹੋਣਾ। ਨਾਲ਼ੇ ਉਹਨੇ ਜਾਣਾ ਕਿਹੜੇ ਖੂਹ 'ਚ ਐ। ਨੂਰੇ ਖੋਜੇ ਦੀ ਦੁਕਾਨ ਤੇ ਨਾਂ ਹੋਊ ਘੁੱਲੇ ਤੇਲੀ ਕੇ ਘਰੇ ਹੋਊ।"

ਅਚਾਨਕ ਨੱਥੇ ਨੂੰ ਖ਼ਿਆਲ ਆਇਆ ਕਿ ਉਹ ਘੁੱਲੇ ਤੇਲੀ ਦੇ ਘਰ ਨਹੀਂ ਗਿਆ। ਉਸ ਲੱਡੂ ਮੁਕਾ ਕੇ ਬਸਤੇ ਨੂੰ ਹੱਥ ਪਾਉਂਦਿਆਂ ਕਿਹਾ, "ਚੰਗਾ ਮੈਂ ਪਹਿਲਾਂ ਉਹਨੂੰ ਭਾਲ-ਲਾਂ, ਫੇਰ ਆਉਨੈਂ ।"

"ਵਾਹ ਬਈ ਵਾਹ।" ਜਗਨੇ ਨੇ ਅੱਖਾਂ ਕੱਢ ਕੇ ਉਸ ਵੱਲ ਜਿਵੇਂ ਘੂਰਦਿਆਂ ਕਿਹਾ, "ਤੂੰ ਬੰਦੈ ਕਿ ਜਨੌਰ? ਪਹਿਲਾਂ ਆਹ ਬੋਹਟੀ ਖ਼ਾਲੀ ਕਰ। ਨਾਲ਼ੇ ਅਜੇ ਤਾਂ ਤੈਨੂੰ ਸਕੂਲ ਦੀ ਸਾਰੀ ਕਹਾਣੀ ਸੁਣਾਉਣੀ ਐਂ।"

ਜਗਨਾ ਬੋਲਦਾ ਵੀ ਦਬਾ-ਦਬ ਮਠਿਆਈ ਖਾਈ ਜਾ ਰਿਹਾ ਸੀ। ਜਦੋਂ ਉਹ ਸੂਤ ਕੇ ਲੱਡੂ ਖਾਣ ਲੱਗਿਆ ਤਾਂ ਮੱਲੋਮੱਲੀ ਅੱਧਾ ਭੰਨ ਕੇ ਨੱਥੇ ਨੂੰ ਫੜਾ ਦਿੱਤਾ। ਆਪ ਉਹਨੇ ਜਿਹੜਾ ਖਾਧਾ ਉਹਦੀ ਭੁਰਭੁਰੀ ਸ਼ੱਕਰ ਜਿਹੀ ਉਹਦੇ ਬੁੱਲਾਂ ਤੇ ਠੋਡੀ ਨੂੰ ਲੱਗ ਪਈ। ਨੱਥੇ ਨੂੰ ਉਹਦੀ ਸ਼ਕਲ ਵੇਖ ਕੇ ਹਾਸੀ ਆ ਗਈ।

ਹੋਰ ਦੋ ਮਿੰਟਾਂ ਪਿੱਛੋਂ ਬੋਹਟੀ ਸੱਚੀਂ ਹੀ ਖ਼ਾਲੀ ਸ਼ੀ। ਨੱਥੇ ਨੇ ਉਹੋ ਕੁਝ ਖਾਧਾ ਜੋ ਜਗਨਾ ਉਹਨੂੰ ਧਿੰਗੋਜ਼ੋਰੀ ਖੁਆ ਗਿਆ। ਬਾਕੀ ਸਭ ਕੁਝ ਜਗਨੇ ਨੇ ਹੀ ਸਮੇਟਿਆ। ਜਦੋਂ ਉਹਨੂੰ ਚੰਗੀ ਤਸੱਲੀ ਹੋ ਗਈ ਤਾਂ ਕਮੀਜ਼ ਦੀ ਬਾਂਹ ਨਾਲ਼ ਮੂੰਹ ਪੂੰਝਦਿਆਂ ਬੋਲਿਆ, "ਹੁਣ ਸੁਣ, ਤੈਨੂੰ ਸਕੂਲ ਦੀ ਗੱਲ ਸੁਣਾਵਾਂ।"

ਰੱਜੀ ਮੱਝ ਵਾਂਗ ਔਖੇ-ਔਖੇ ਸਾਹ ਲੈਂਦਿਆਂ ਮੰਜੇ ਉੱਤੇ ਪਲ਼ਾਥੀ ਮਾਰ ਕੇ ਬੈਠਦਿਆਂ ਉਹਨੇ ਆਪਦੇ ਪਿਉ ਵਾਂਗ ਕੁੜਤੇ ਦੀਆਂ ਸਾਹਾਂ ਉਤਾਂਹ ਚੜ੍ਹਾ ਕੇ ਠਰ੍ਹੰਮੇ ਨਾਲ਼ ਕਹਿਣਾ ਸ਼ੁਰੂ ਕੀਤਾ: "ਜਦੋਂ ਤੁਸੀਂ ਦੋਵੇਂ ਜਮਾਤ ਵਿੱਚੋਂ ਆ ਗਏ ਸੀ, ਓਦੂੰ ਪਿੱਛੋਂ ਸ਼ਰਮਾ ਜੀ ਤੇ ਇੰਸਪੈਕਟਰ ਸਾਹਿਬ ਦੀਆਂ ਖ਼ੂਬ ਝੜਪਾਂ ਹੋਈਆਂ। ਸ਼ਰਮਾ ਜੀ ਕਹਿੰਦੇ 'ਤੂੰ ਹੁੰਦਾ ਕੌਣ ਐਂ ਮੇਰੇ ਤਾਲਬ-ਇਲਮ ਨੂੰ ਸਕੂਲੋਂ ਕੱਢਣ ਵਾਲ਼ਾ?' ਉਹ ਬਾਂਦਰ-ਮੂੰਹਾਂ ਗੁੱਸੇ 'ਚ ਆ ਕੇ ਸ਼ਰਮਾ ਜੀ ਦੇ ਖਿਲਾਫ਼ ਕੋਈ ਕਾਗਜ਼ ਲਿਖ ਗਿਆ। ਪਰ ਸ਼ਰਮਾ ਜੀ ਨੇ ਵੀ ਫੇਰ ਉਹਨੂੰ ਪਾਣੀ ਨਹੀਂ ਪੁੱਛਿਆ। ਕਹਿੰਦੇ ਦੌੜ ਜਾ ਜਿੱਧਰੋਂ ਆਇਐਂ। ਐਂ ਤਾਂ ਆਪਣੇ ਸ਼ਰਮਾ ਜੀ ਦਲੇਰ ਬੰਦੇ ਐ ਫੇਰ ਵੀ। ਹੈਂ ਬਈ ?"

ਨੱਥੇ ਨੂੰ ਇਹ ਸੁਣ ਕੇ ਇਕਦਮ ਜਿਵੇਂ ਚਾਅ ਚੜ੍ਹ ਗਿਆ। ਉਸ ਕੁਝ ਹੈਰਾਨੀ ਨਾਲ਼ ਪੁੱਛਿਆ, "ਸਹੁੰ ਖਾ?"

"ਸਹੁੰ ਤੇਰੀ। ਓਥੇ ਤਾਂ ਨਜ਼ਾਰੇ ਆ-ਗੇ।" ਜਗਨੇ ਨੇ ਆਪਣੀ ਬੌਣੀ-ਜਿਹੀ ਬਾਂਹ ਉਤਾਂਹ ਚੁੱਕੀ ਤੇ ਚਮਕੀਲੀਆਂ ਅੱਖਾਂ ਨਚਾਉਂਦਿਆਂ ਕਿਹਾ, "ਅੱਜ ਤਾਂ ਬੇਲੀਆ ਪਹਿਲੀ ਦਲੇਰੀ ਦੀਨੇ ਪਰਜਾ-ਮੰਡਲੀਏ ਨੇ ਕੀਤੀ ਤੇ ਦੂਜੀ ਤੂੰ। ਬਾਕੀ ਜਿਹੜੀ ਸ਼ਰਮਾ ਜੀ ਨੇ ਤੇ ਆਪਾਂ-'ਮਾਂ ਬਦੌਲਤ' ਜਨਾਬੇ ਆਲੀ ਜਨਾਬ ਜਗਨ ਨਾਥ ਜੀ ਨੇ ਕੀਤੀ, ਉਹਦੇ ਤਾਂ ਕਹਿਣੇ ਈ ਕਿਆ!"

ਜਗਨਾ ਚੌੜ ਨਾਲ਼ ਬੋਲ ਰਿਹਾ ਸੀ। ਨੱਥੇ ਨੇ ਬੇਧਿਆਨੀ ਨਾਲ਼, ਉਹਨਾਂ ਦੇ ਨਿੱਕੇ ਚੁਬਾਰੇ ਦੀਆਂ ਸੱਖਣੀਆਂ ਅਲਮਾਰੀਆਂ ਤੇ ਖ਼ਸਤਾ ਕੰਧਾਂ ਵੱਲ ਵੇਖਿਆ। ਪਰ ਉਹਨੂੰ ਮੁੜ ਦੀਨੇ ਦਾ ਖ਼ਿਆਲ ਆ ਗਿਆ। ਮੰਜੇ ਤੋਂ ਉਠਦਿਆਂ ਉਹ ਬੋਲਿਆ, "ਚੰਗਾ, ਮੈਂ ਤਾਂ ਦੀਨੇ ਨੂੰ ਮਿਲ਼ ਕੇ ਜਾਊਂ।"

"ਬੱਲੇ ਓਇ ! ਦੀਨਾ ਮੇਰਾ ਕੁਸ਼ ਨੀ ਲਗਦਾ? ਅਹੁ ਵੇਖ," ਤੇ ਜਗਨੇ ਨੇ ਸਾਹਮਣੇ ਅਲਮਾਰੀ ਦੇ ਉੱਤੇ ਟੰਗੀ ਇੱਕ ਤਸਵੀਰ ਵੱਲ ਸੈਨਤ ਕਰਦਿਆਂ ਕਿਹਾ, "ਅਹੁ ਸਭ ਓਸੇ ਦੀ ਸਿੱਖਿਆ ਦੀ ਮਿਹਰਬਾਨੀ ਐਂ ਕਿ !"

ਨੱਥੇ ਨੇ ਧਿਆਨ ਨਾਲ਼ ਵੇਖਿਆ, ਤਸਵੀਰ ਮੌਲਾਨਾ ਅਬੁਲ-ਕਲਾਮ 'ਆਜ਼ਾਦ' ਦੀ ਸੀ।

"ਅਜੇ ਹੋਰ ਵੇਖ-ਓਧਰ।" ਜਗਨੇ ਨੇ ਉਹਦੀ ਪਿੱਠ ਵੱਲ ਇਸ਼ਾਰਾ ਕੀਤਾ।

ਬਜ਼ਾਰ ਵਾਲ਼ੇ ਪਾਸੇ ਦੀ ਖਿੜਕੀ ਉੱਤੇ ਮਹਾਤਮਾ ਗਾਂਧੀ ਤੇ ਜਵਾਹਰ ਲਾਲ ਨਹਿਰੂ ਦੀਆਂ ਤਸਵੀਰਾਂ ਵੀ ਲੱਗੀਆਂ ਹੋਈਆਂ ਸਨ। ਨੱਥੇ ਨੂੰ ਵੇਖ ਕੇ ਬਹੁਤ ਹੈਰਾਨੀ ਹੋਈ। ਮੁਸਕਰਾ ਕੇ ਪੁੱਛਿਆ, "ਤੇ ਜੇ ਭਲਾ ਇਹ ਤੇਰੇ ਬਾਈ ਜੀ ਨੇ ਵੇਖ ਲਈਆਂ?"

"ਬਾਈ ਜੀ !" ਜਗਨਾ ਹੱਸ ਪਿਆ, "ਬਾਈ ਜੀ ਕੋ ਕਿਆ ਪਤਾ ਇਹ ਬਚਾਰੇ ਥੋਕ ਕੇ ਵਪਾਰੀ ਹੈਂ ਜਾਂ ਪਰਚੂਨ ਕੇ ! ਉਸ ਕੋਲ਼ੋਂ ਤਾਂ ਆਪਣੀਆਂ ਬਹੀਆਂ ਈ ਸੂਤ ਨਹੀਂ ਆਉਂਦੀਆਂ।

ਨਾਲੇ ਹਮ ਕਿਸੀ ਸੇ ਡਰਤੇ ਥੋੜ੍ਹਾ ਹੈਂ!" ਉਸ ਨੇ ਹੋਰ ਚਾਂਭਲਦਿਆਂ ਆਪਣੀ ਹਿੱਕ ਅਗਾਂਹ ਕੱਢ ਕੇ, ਸੱਜੇ, ਹੱਥ ਨਾਲ਼ ਥਾਪੜੀ।

"ਚੰਗਾ ਵੇਖਾਂਗੇ ਮੌਕਾ ਪਏ ਤੋਂ!" ਨੱਥਾ ਉੱਠ ਕੇ ਖੜ੍ਹਾ ਹੋ ਗਿਆ।

"ਜਦੋਂ ਮਰਜ਼ੀ ਅਜ਼ਮਾਇਓ ਜਨਾਬ-ਲਖ ਵਾਰੀ। ਫੇਰ ਦੇਖਣਾ ਜਗਨ ਜੀ ਗੋਇਲ ਕੇ ਜਹੂਰੇ!"

ਜਗਨਾ ਵੀ ਉੱਠ ਕੇ ਉਹਦੇ ਨਾਲ਼ ਤੁਰ ਪਿਆ। ਚੁਬਾਰੇ ਤੋਂ ਬਾਹਰ ਆਉਂਦਿਆਂ ਉਹਨਾਂ ਹੇਠੋਂ ਜਗਨੇ ਦੀ ਮਾਂ ਦੀ ਚਿਣਕਵੀਂ ਅਵਾਜ਼ ਸੁਣੀਂ ਤੇ ਜਗਨਾ ਤ੍ਰਹਿ ਗਿਆ। ਨੱਥਾ ਉਸ ਵੱਲ ਵੇਖ ਕੇ ਮੁਸਕਰਾ ਪਿਆ। "ਦਲੇਰੀ ਅਜਮਾਉਣ ਦਾ ਪਤਾ ਤਾਂ ਹੁਣੇ ਲੱਗ ਜਾਊ ਬੱਚੂ।"

ਜਗਨਾ ਬਿੜਕਾਂ ਲੈਂਦਿਆਂ ਪੌੜੀਆਂ ਉਤਰਨ ਲੱਗਿਆ ਤਾਂ ਉਹਨੇ ਨੱਥੇ ਨੂੰ ਸੈਨਤ ਕੀਤੀ ਕਿ ਪੈਰਾਂ ਦਾ ਖੜਕਾ ਨਾ ਕਰੇ। ਪਰ ਨੱਥਾ ਹੋਰ ਜ਼ੋਰ ਜ਼ੋਰ ਨਾਲ਼ ਪੈਰ ਮਾਰਨ ਲੱਗ ਪਿਆ।

"ਤੂੰ ਆ ਜਾ ਕੇਰਾਂ, ਤੈਨੂੰ ਦਿੰਨੀ ਐਂ ਧਨੇਸੜੀ।" ਜਗਨੇ ਦੀ ਮਾਂ ਹੇਠੋਂ ਗੱਜੀ।

"ਤੈਨੂੰ ਇਹਤੋਂ ਬਿਨਾ ਕੋਈ ਕੰਮ ਈ ਨੀਂ। ਖਾ ਕੇ ਸੀਰਨੀ ਦੀ ਭਰ ਬੋਹਟੀ, ਉੱਤੇ ਸਰਾਲ਼ ਆਗੂੰ ਜਾ ਲਿਟਿਐ, ਹੁਣ"

ਜਗਨਾ ਤਿੰਨ ਪੌੜੀਆਂ ਪਿੱਛੇ ਈ ਰੁਕ ਕੇ ਲੁਕ ਗਿਆ। ਉਹਨੇ ਨੱਥੇ ਨੂੰ ਇਸ਼ਾਰੇ ਨਾਲ਼ ਅਗਾਂਹ ਚੱਲਣ ਲਈ ਕਿਹਾ, ਪਰ ਨੱਥਾ ਉਹਦਾ ਤਮਾਸ਼ਾ ਵੇਖਣ ਲਈ ਕੁਝ ਚਿਰ ਉਹਦੇ ਪਿੱਛੇ ਹੀ ਖੜੋਤਾ ਰਿਹਾ। ਅਖ਼ੀਰ ਹੱਸ ਕੇ ਦਰਵਾਜ਼ੇ ਵਿੱਚ ਆ ਗਿਆ। ਉੱਥੋਂ ਜਗਨੇ ਦੀ ਮਾਂ ਵੱਲ ਜਾਂਦਿਆਂ ਬੋਲਿਆ, "ਮੱਥਾ ਟੇਕਦੈਂ ਚਾਚੀ ਜੀ!"

"ਵੇ ਪੁੱਤ ਤੂੰ ਸੀ?" ਜਗਨੇ ਦੀ ਮਾਂ ਨੇ ਆਪਣਾ ਸੰਤਰੀ ਰੰਗ ਦਾ ਸਿਰਕਾ ਸੂਤ ਕਰਦਿਆਂ ਤੇ ਵਿਰਲੇ ਦੰਦ ਕੱਢਦਿਆਂ ਕਿਹਾ, "ਮੈਂ ਤਾਂ ਕਿਹਾ ਕਿਤੇ ਉਹ ਸਾਡਾ ਜਾਦੂ ਐ! ਆ ਬੈਠ ਮੈਂ ਤੈਨੂੰ ਲੱਡੂ ਦਿਆਂ.....ਮੇਰੇ ਭਤੀਜੇ ਦੇ ਵਿਆਹ ਦੇ ਆਏ ਸੀ। ਖਾ ਕੇ ਜਾਈਂ। ਜੀ ਆਏ ਨੂੰ। ਤੂੰ ਤਾਂ ਆਉਂਦਾ ਈ ਮਸੈਂ।"

"ਨਹੀਂ ਚਾਚੀ ਜੀ, ਮੈਂ ਤਾਂ ਪਿੰਡ ਨੂੰ ਜਾਣੈ।"

"ਕੋਈ ਨ੍ਹੀਂ ਸਾਊ ਪਿੰਡ ਕਿਤੇ ਭੱਜਿਆ ਜਾਂਦੈ।" ਉਸ ਬੜੇ ਮੋਹ ਨਾਲ਼ ਕਿਹਾ, "ਹੁਣ ਸੱਚ, ਤੇਰੀ ਬੇਬੇ ਦਾ ਕੀ ਹਾਲ ਐ? ਤਕੜੀ ਰਹਿੰਦੀ ਐ?"

"ਚੰਗੈ ਜੀ। ਠੀਕ ਐ ਜੀ।"

"ਚੰਗਾ ਪੁੱਤ ਕਾਹਦੈ ਸਾਡਾ ਬੁੜ੍ਹਿਆਂ ਦਾ ਹੁਣ ਕੀ ਚੰਗਾ ਹਾਲ ਹੋਣੈਂ!" ਤੇ ਜਗਨੇ ਦੀ ਮਾਂ ਨੇ ਉਹਨੂੰ ਕੁਝ ਚਿਰ ਹੋਰ ਰੋਕੀ ਰੱਖਿਆ।

ਨੱਥੇ ਨੂੰ ਉਹਦਾ ਮੱਧਰਾ ਕੱਦ, ਭਾਰੀ ਦੇਹ, ਮੁਸਕਰਾਉਂਦਾ ਚਿਹਰਾ, ਬਿੰਦ ਵਿੱਚ ਛੱਤਣੀਂ ਜਾ ਚੜ੍ਹਦਾ ਤੇ ਬਿੰਦ ਵਿੱਚ ਨਰਮ ਹੋ ਜਾਂਦਾ ਬੋਲ-ਸਭ ਕੁਝ ਚੰਗਾ ਲਗਦਾ ਸੀ। ਇਸ ਲਈ, ਉਹ ਕਾਹਲ਼ ਦੇ ਬਾਵਜੂਦ ਵੀ ਦੋ-ਚਾਰ ਮਿੰਟ ਅਟਕ ਗਿਆ ਤੇ ਜਗਨੇ ਦੀ ਮਾਂ ਨੇ ਨੱਥੇ ਨੂੰ ਇੱਕ ਲੱਡੂ ਮੱਲੋਮੱਲੀ ਹੋਰ ਖੁਆ ਦਿੱਤਾ। ਪਰ ਜਿੰਨਾ ਚਿਰ ਉਹ ਉੱਥੇ ਖੜੋਤਾ ਰਿਹਾ, ਜਗਨਾ ਪੌੜੀਆਂ ਵਿੱਚ ਲੁਕਿਆ ਰਿਹਾ। ਜਦੋਂ ਉਹ ਜਗਨੇ ਦੀ ਮਾਂ ਨੂੰ ਮੱਥਾ ਟੇਕ ਕੇ ਬਾਹਰ ਨਿਕਲ਼ਿਆ ਤਾਂ ਜਗਨਾ, ਅੱਖ ਬਚਾਅ ਉਹਦੇ ਨਾਲ਼ ਆ ਰਲ਼ਿਆ।

ਰਾਹ ਵਿੱਚ ਨੱਥਾ ਉਹਨੂੰ ਮਖ਼ੌਲ ਕਰਨ ਲੱਗ ਪਿਆ। "ਵੱਡਾ ਬਹਾਦਰ! ਡਰਦਾ ਅੰਦਰੋਂ

ਨੀਂ ਨਿਕਲ਼ਦਾ, ਊਂ ਲੀਡਰਾਂ ਦੀਆਂ ਤਸਵੀਰਾਂ ਲਿਆ ਕੇ ਲਮਕਾ ਛੱਡੀਐਂ।"

"ਓਇ ਭਾਊ ਜੀ,ਮਾਵਾਂ ਦੀ ਹੋਰ ਗੱਲ ਹੁੰਦੀ ਹੈ," ਜਗਨੇ ਨੇ ਸਿਆਣਿਆਂ ਵਾਂਗ ਸਿਰ ਮਾਰਦਿਆਂ ਕਿਹਾ, "ਇਹਨਾਂ ਤੋਂ ਤਾਂ ਰੱਬ ਵੀ ਡਰ ਜਾਂਦੈ, ਬੰਦਾ ਕਿਸ ਦਾ ਪਾਣੀਹਾਰ ਐ ਨਾਲ਼ੇ ਸਾਡੇ 'ਮਾਤਾ ਜੀ' ਤਾਂ ਫੌਹੜਾ ਚੱਕ ਕੇ ਮਾਰਨ ਲੱਗੇ ਵੀ ਅੱਗਾ-ਪਿੱਛਾ ਨੀਂ ਵੇਖਦੇ। ਤੈਨੂੰ ਪਤਾ ਈ ਐ ਬਈ ਸਿਆਣੇ ਮਹਾਂਪੁਰਸ਼ਾਂ ਨੇ ਫੌਹੜੇ ਬਾਰੇ ਆਖਿਐ :-

"ਮੱਥਾ ਕਰੇ ਗੁਲਗੁਲ ਜੈਸਾ
ਚੱਪਣ ਤੌੜੇ ਕਾ,
ਖ਼ਾਲੀ ਵਾਰ ਜਾਤਾ ਨਾਹੀਂ
ਕਬੀ ਭੀ ਫੌਹੜੇ ਕਾ!

ਨੱਥਾ ਹੱਸ ਪਿਆ, "ਹਾਅ ਪਹਿਲੀ ਚੱਪਣ ਵਾਲ਼ੀ ਗੱਲ ਕਿੱਥੋਂ ਜੋੜੀ ਐ ਓਇ?"

"ਐਸੇ ਹੀ ਜੋੜਤੇ ਹੈਂ। ਤੂੰ ਦੇਖਣਾ ਤਾਂ ਸਈ ਮਹਾਂ ਕਵੀ ਬਣੇਂਗੇ ਏਕ ਦਿਨ-ਸੂਰ ਦਾਸ ਕੀ ਤਰ੍ਹਾਂ-ਜਗਨ ਨਾਥ ਆਤਿਸ਼ਵੀ।"

ਜਦੋਂ ਉਹ ਗੱਲਾਂ ਕਰਦੇ ਬਜ਼ਾਰ ਦੇ ਮੋੜ ਕੋਲ਼ ਆਏ ਤਾਂ ਸਾਹਮਣੇ ਚੌਕ ਵਿੱਚ ਇੱਕਠ ਵੇਖ ਕੇ ਉੱਧਰ ਝਾਕਦਿਆਂ ਨੱਥੇ ਨੇ ਕਿਹਾ,"ਇਹ 'ਕੱਠ ਕਾਹਦੈ ਬਈ?"

"ਵਾਹ ਬਈ ਲੀਡਰਾ!" ਜਗਨੇ ਨੇ ਟਕੋਰ ਕੀਤੀ, "ਊਂ ਦੇਸ਼ ਆਜ਼ਾਦ ਕਰਾਉਣ ਨੂੰ ਫਿਰਦੈ, ਇਹ ਪਤਾ ਨ੍ਹੀਂ ਬਈ ਇਕੱਠ ਕਾਹਦੈ।"

ਨੱਥੇ ਨੇ ਵੇਖਿਆ ਸਟੇਜ ਦੇ ਤਖ਼ਤਪੋਸ਼ਾਂ ਦੇ ਅਗਲੇ ਪਾਸੇ ਤਿਰੰਗਾ ਝੰਡਾ ਲਹਿਰਾ ਰਿਹਾ ਸੀ। ਇੱਕ ਬੰਦਾ ਸਟੇਜ ਉੱਤੇ ਬਾਹਾਂ ਉਲਾਰ-ਉਲਾਰ ਕੇ ਬੋਲ ਰਿਹਾ ਸੀ। ਉਹ ਕਾਹਲ਼ੇ ਪੈਰੀਂ ਉਸ ਇਕੱਠ ਦੇ ਨੇੜੇ ਗਏ ਤਾਂ ਪਤਾ ਲੱਗਾ ਕਿ ਪਰਜਾ ਮੰਡਲ ਦਾ ਜਲਸਾ ਹੋ ਰਿਹਾ ਸੀ। ਇੱਕ ਲੰਮੀ ਚਿੱਟੀ ਦਾੜ੍ਹੀ ਵਾਲ਼ੇ, ਬਹੁਤ ਕਮਜ਼ੋਰ ਬਜ਼ੁਰਗ ਹੱਥ ਵਿੱਚ ਖੂੰਡੀ ਫੜੀ ਗਲ਼ ਵਿੱਚ 'ਤਿਲਕ ਜੀ' ਵਾਂਗ ਸਫ਼ੈਦ ਪਰਨਾ ਵਲ਼ੇਟੀ, ਬੜੇ ਜੋਸ਼ ਨਾਲ਼ ਤਕਰੀਰ ਕਰ ਰਹੇ ਸ਼ਨ। ਨੱਥੇ ਨੇ ਦੂਰੋਂ ਹੀ ਪਛਾਣ ਲਿਆ ਕਿ ਉਹ ਮੰਡੀ ਦੇ ਪ੍ਰਸਿੱਧ ਹਰੀਜਨ ਨੇਤਾ 'ਮਹੀਪਾਲ ਜੀ' ਸਨ। ਬਿਲਕੁਲ ਹੱਡੀਆਂ ਦੀ ਮੁੱਠ ਸਰੀਰ, ਬੰਗਾਲੀ ਕਵੀ ਰਵਿੰਦਰ ਨਾਥ ਟੈਗੋਰ ਵਾਂਗ ਪਿਛਾਂਹ ਨੂੰ ਵਾਹੇ ਹੋਏ ਸਿਰ ਦੇ ਵਾਲ਼, ਖੁੱਲ੍ਹਾ ਬੰਗਾਲੀ ਕੁੜਤਾ ਤੇ ਧੋਤੀ । ਜਦੋਂ ਆਪਣੀ ਖੱਬੀ ਬਾਂਹ ਉਤਾਂਹ ਚੁੱਕ ਕੇ ਖੂੰਡੀ ਤਖ਼ਤਪੋਸ਼ ਉੱਤੇ ਖੜਕਾ ਕੇ ਬੋਲਦੇ ਤਾਂ ਇੱਕ ਵਾਰ ਬੁੱਢਿਆਂ ਦਾ ਲਹੂ ਵੀ ਖੌਲਣ ਲੱਗ ਪੈਂਦਾ ਸੀ। ਜਦੋਂ ਉਹ ਤਕਰੀਰ ਕਰ ਰਹੇ ਹੁੰਦੇ ਤਾਂ ਜੋਸ਼ ਵਿੱਚ ਆਏ ਲੋਕ ਬਿੰਦੇ-ਝੱਟੇ ਨਾਹਰੇ ਮਾਰਨ ਲੱਗ ਪੈਂਦੇ। ਉਹ ਹੋਰ ਜੋਸ਼ 'ਚ ਆ ਜਾਂਦੇ।

"ਹਮ ਇਨ ਰਜਵਾੜੋਂ ਕੋ ਬਤਾ ਦੇਣਾ ਚਾਹਤੇ ਹੈਂ ਕਿ ਅਬ ਜਨਤਾ ਜਾਗ ਉੱਠੀ ਹੈ। ਸਦੀਓਂ ਸੇ ਇਨਹੋਂ ਨੇ ਹਮੇਂ ਆਪਣੇ ਪਾਓਂ ਤਲੇ ਰੌਂਦਾ ਹੈ। ਜ਼ਲੀਲ ਕੀਆ ਹੈ। ਲੇਕਿਨ ਜਬ ਕੋਈ ਕੌਮ ਬੇਦਾਰ ਹੋਤੀ ਹੈ ਤੋ ਉਸਕੇ ਸਾਮਨੇ ਬੜੀ ਸੇ ਬੜੀ ਸਲਤਨਤੋਂ ਕੀ ਫੌਜੇਂ ਭੀ ਹਥਿਆਰ ਡਾਲ ਦੇਤੀ ਹੈਂ।"

"ਯੇਹ ਦੋ ਕੌਡੀ ਕਾ ਰਜਵਾੜਾ ਤੋ ਚੀਜ਼ ਹੀ ਕਿਆ ਹੈ- ਕਿਆ ਪਿੱਦੀ ਔਰ ਕਿਆ ਪਿੱਦੀ ਕਾ ਸ਼ੋਰਬਾ ! ਜਬ ਅੰਗਰੇਜ਼ ਜੈਸੀ ਤਾਕਤ, ਜਿਸ ਕੇ ਰਾਜ ਮੇਂ ਸੂਰਜ ਨਹੀਂ ਛਿਪਤਾ,

ਅਪਨਾ ਬੋਰੀਆ-ਬਿਸਤਰ ਲਪੇਟ ਕਰ ਜਾਨੇ ਕੋ ਤਯਾਰ ਬੈਠੀ ਹੋ, ਤੇ ਯਿਹ ਰਾਜੇ-ਮਹਾਰਾਜੇ ਜਾਨੇ ਕਿਸ ਖ਼ੁਸ਼ਫ਼ਹਿਮੀ ਮੇਂ ਆਸਮਾਨ ਕੀ ਤਰਫ਼ ਟਟੀਹਰੀ ਕੀ ਤਰਹਾ ਟਾਂਗੇ ਪਸਾਰ ਕਰ ਸੋਚਤੇ ਹੈਂ ਕਿ ਯਿਹ ਉਫ਼ਕ ਉਨਕਾ ਹੀ ਥਾਮਾ ਹੂਆ ਹੈ। ਮੈਂ ਇਨਕੋ ਬਤਾ ਦੇਨਾ ਚਾਹਤਾ ਹੂੰ ਕਿ ਅਬ ਜਨਤਾ ਕੋ ਹਮਾਰੇ ਮਹਾਨ ਨੇਤਾਓਂ ਨੇ, ਲੰਬੀ ਨੀਂਦੇ ਸੇ ਜਗਾ ਦੀਆ ਹੈ। ਅਬ ਇਸੇ ਥਪਕ ਕਰ ਤੁਮ ਸੁਲਾ ਨਹੀਂ ਸਕਤੇ। ਕਿਸੀ ਭੀ ਜ਼ੁਲਮ ਸੇ, ਅਤਿਆਚਾਰ ਸੇ ਦਬਾਅ ਨਹੀਂ ਸਕਤੇ।"

"ਭਾਰਤ ਮਾਤਾ ਕੀ....." ਇਕੱਠ ਵਿੱਚੋਂ ਕਿਸੇ ਨੇ ਉੱਚਾ ਨਾਹਰਾ ਗੁੰਜਾਇਆ। ਤੇ ਭਰਵੀਂ ਅਵਾਜ਼ ਵਿੱਚ ਲੋਕਾਂ ਨੇ ਇਹਦਾ ਜੁਆਬ ਦਿਤਾ- "ਜੈ।"

ਅਜਿਹੇ ਕਈ ਨਾਹਰੇ ਗੂੰਜੇ ਤੇ ਮਹੀਪਾਲ ਜੀ ਦਾ ਜੋਸ਼ ਜਿਵੇਂ ਦੂਣਾ-ਚੌਣਾ ਹੋ ਗਿਆ। ਉਹ ਹੋਰ ਜ਼ੋਰ ਨਾਲ਼ ਖੂੰਡੀ ਖੜਕਾਉਂਦੇ, ਖੱਬੀ ਬਾਂਹ ਉਤਾਂਹ ਚੁੱਕ-ਚੁੱਕ ਇੰਞ ਇਸ਼ਾਰੇ ਕਰਦਿਆਂ ਤਕਰੀਰ ਕਰਨ ਲੱਗ ਪਏ ਜਿਵੇਂ ਸਾਹਮਣੇ ਖੜੋਤੇ ਕਿਸੇ ਜ਼ਾਲਮ ਨੂੰ ਵੰਗਾਰ ਰਹੇ ਹੋਣ। ਜਗਨਾ ਤੇ ਨੱਥਾ ਉਹਨਾਂ ਦੀ ਜੋਸ਼ੀਲੀ ਤਕਰੀਰ ਨਾਲ਼ ਕੀਲੇ ਪਰ੍ਹਾਂ ਇੱਕ ਦੁਕਾਨ ਦੇ ਥੜ੍ਹੇ ਉੱਤੇ ਖੜੋਤੇ ਰਹੇ। ਪਰ ਅਚਾਨਕ ਜਦੋਂ ਨੱਥੇ ਦੀ ਨਿਗਾਹ ਸਟੇਜ ਦੇ ਮਗਰਲੇ ਪਾਸੇ ਪਈ ਤਾਂ ਉਹਨੇ ਤ੍ਰਭਕ ਕੇ ਕਿਹਾ, "ਅਹੁ ਖੜੋਤਾ।"

ਜਗਨੇ ਨੇ ਮੂੰਹ ਅੱਡ ਕੇ ਉਸ ਵੱਲ ਤੱਕਿਆ ਤੇ ਹੈਰਾਨ ਜਿਹਾ ਹੋ ਕੇ ਬੋਲਿਆ, "ਔਹ ਕੀ ਖੜੋਤੈ, ਪਟਵਾਰੀ ਸਾਹਿਬ?"

"ਅਹੁ ਵੇਖ!" ਨੱਥੇ ਨੇ ਇੰਞ ਖ਼ੁਸ਼ ਹੋ ਕੇ ਸਟੇਜ ਦੇ ਪਿਛਲੇ ਪਾਸੇ ਵੱਲ ਇਸ਼ਾਰਾ ਕੀਤਾ ਜਿਵੇਂ ਉਹਨੂੰ ਆਪਣੇ ਬਾਪੂ ਜੀ ਦੀ ਕੋਈ ਗੁਆਚੀ, ਕੀਮਤੀ ਪੋਥੀ ਲੱਭ ਪਈ ਹੋਵੇ। ਜਗਨੇ ਨੂੰ ਦੀਨਾ ਖੜੋਤਾ ਦਿਸਿਆ ਤਾਂ ਉਹਨੇ ਹੇਠਲਾ ਬੁੱਲ੍ਹ ਲਮਕਾ ਕੇ ਅੱਖਾਂ ਉਤਾਂਹ ਚੜ੍ਹਾਉਂਦਿਆਂ ਕਿਹਾ, "ਲੈ ਸੁਣ ਲੈ ! ਖੋਦਾ ਪਹਾੜ ਨਿਕਲੀ ਚੂਹੀਆ ! ਮੈਂ ਕਿਹਾ ਪਤਾ ਨ੍ਹੀਂ ਕੀ ਦਰਿਆਈ ਘੋੜਾ ਖੜੋਤੈ। ਦੀਨਾ ਈ ਐ ਨਾ ਖੁਦਾ ਤਾਂ ਨ੍ਹੀਂ।"

ਪਰ ਨੱਥੇ ਨੇ ਉਹਦੀ ਗੱਲ ਵੱਲ ਧਿਆਨ ਨਹੀਂ ਸੀ ਕੀਤਾ। ਉਹਨੇ ਜਗਨੇ ਦੀ ਬਾਂਹ ਫੜ ਕੇ ਖਿੱਚਦਿਆਂ ਕਿਹਾ, "ਆ ਉਹਨੂੰ ਸੱਦ ਕੇ ਲਿਆਈਏ।"

ਮਹੀਪਾਲ ਜੀ ਦੀ ਤਕਰੀਰ ਅਜੇ ਜਾਰੀ ਸੀ। ਪਰ ਨੱਥੇ ਨੂੰ ਕੁਝ ਨਹੀਂ ਸੁਣਿਆ। ਉਹ ਜਗਨੇ ਨੂੰ ਧੂੰਹਦਿਆਂ ਸਟੇਜ ਦੇ ਪਿਛਲੇ ਪਾਸੇ ਖਿੱਚ ਲਿਆਇਆ। ਦੀਨੇ ਕੋਲ਼ ਆ ਕੇ ਉਹਦੇ ਮੋਢੇ ਨੂੰ ਛੋਂਹਦਿਆਂ, ਉਹਨੂੰ ਜਲਸੇ ਵਾਲ਼ੀ ਥਾਂ ਤੋਂ ਦੂਰ ਲਿਜਾ ਕੇ ਕਿਹਾ, ਮੈਂ ਤੈਨੂੰ ਤੜਕੇ ਦਾ ਭਾਲ਼-ਭਾਲ਼ ਥੱਕ ਗਿਆ। ਜਗਨਾ ਦੱਸਦੈ ਆਪਣੇ ਪਿੱਛੋਂ ਹੈੱਡਮਾਸਟਰ ਸਾਹਿਬ ਤੇ ਇੰਸਪੈਕਟਰ ਦੀਆਂ ਚੰਗੀਆਂ ਝੜਪਾਂ ਹੋਈਆਂ। ਇਹ ਕਹਿੰਦੈ, ਸ਼ਰਮਾ ਜੀ ਨੇ ਉਹਨੂੰ ਬਿਨਾ ਰੋਟੀ ਪਾਣੀ ਪੁੱਛਿਆਂ ਈ ਤੋਰ ਦਿੱਤਾ।"

ਦੀਨਾ ਜਿਵੇਂ ਖਿੜ ਗਿਆ। "ਸੱਚੀਂ ! ਸ਼ਰਮਾ ਜੀ ਦੀ ਕੌਣ ਰੀਸ ਕਰੂ। ਉਹ ਤਾਂ ਬੁਲੰਦ-ਖ਼ਿਆਲ ਇਨਸਾਨ ਹੋਏ। ਉਹਨਾਂ ਨੇ ਐਸਾ ਈ ਕਰਨਾ ਸੀ।"

ਵਿੱਚੋਂ ਹੀ ਜਗਨਾ ਲਾਲ-ਸੂਹਾ ਮੂੰਹ ਕਰਦਿਆਂ ਬੋਲਿਆ, "ਬਈ ਅੱਜ ਤਾਂ ਸੁਆਦ ਆ ਗਿਆ। ਜਦੋਂ ਇੰਸਪੈਕਟਰ ਢਿਲਕਵੀਂ ਪੈਂਟ ਸੂਤ ਕਰਦਾ ਆਪਣੀ 'ਲੈਂਡੋਂਬਾਡੀ' ਮੋਟਰ ਵਿੱਚ ਚੜ੍ਹ ਕੇ 'ਘੂਰ ਘੂਰ' ਕਰਦਾ ਤੁਰ ਗਿਆ ਤਾਂ ਕਈ ਜਮਾਤਾਂ ਵਿੱਚ ਮੁੰਡਿਆਂ ਨੇ ਤਾੜੀਆਂ ਵਜਾਈਆਂ। ਸ਼ਰਮਾ ਜੀ ਤਾਂ ਉਹਨੂੰ ਮੋਟਰ ਤੱਕ ਛੱਡਣ ਵੀ ਨਹੀਂ ਗਏ। ਦਫ਼ਤਰੋਂ ਬਾਹਰ

ਨਿਕਲ਼ ਕੇ ਖੜ੍ਹੇ ਗਏ ਤੇ ਉਥੋਂ ਈ ਦਫ਼ਤਰ ਅੰਦਰ ਵਾਪਸ ਮੁੜ ਗਏ।"

ਦੀਨੇ ਨੇ ਅਜੇ ਵੀ ਉਹ ਤਿਰੰਗੇ ਵਾਲ਼ਾ ਬੈਜ ਜੇਬ ਉੱਤੇ ਲਾਇਆ ਹੋਇਆ ਸੀ। ਉਹਨੇ ਕਾਹਲ ਨਾਲ਼, ਤਕਰੀਰ ਕਰ ਰਹੇ, ਮਹੀਪਾਲ ਜੀ ਵੱਲ ਤਕਦਿਆਂ ਕਿਹਾ, "ਆਪਾਂ ਜਲਸਾ ਸੁਣ ਲਈਏ ਫੇਰ ਗੱਲਾਂ ਕਰਾਂਗੇ।"

"ਪਰ ਮੈਂ ਤਾਂ ਛੇਤੀ ਮੁੜਨੈ," ਨੱਥੇ ਨੇ ਕਿਹਾ,"ਅੱਜ ਬਾਪੂ ਜੀ ਪਿੰਡ ਨਹੀਂ ਤੇ ਬੇਬੇ ਜੀ ਤੋਂ ਕੰਮ-ਧੰਦਾ ਨਹੀਂ ਹੁੰਦਾ। ਮੈਨੂੰ ਸਾਰਾ ਕੰਮ ਨਾਲ਼ ਲੱਗ ਕੇ ਕਰਾਉਣਾ ਪੈਂਦੈ।"

"ਜਲਸਾ ਨ੍ਹੀਂ ਸੁਣਨਾ?" ਦੀਨੇ ਨੇ ਬੜੀ ਤਾਂਘ ਨਾਲ਼ ਕਿਹਾ।

"ਸੁਣਨ ਨੂੰ ਤਾਂ ਬੜਾ ਜੀਅ ਕਰਦੈ ਪਰ ਬੇਬੇ ਜੀ ਦਾ ਖ਼ਿਆਲ ਵੀ ਐ। ਉੱਤੋਂ ਦਿਨ ਛਿਪਣ ਵਾਲ਼ੈ। ਮੈਂ ਵੇਲ਼ੇ ਸਿਰ ਨਾ ਪਹੁੰਚਿਆ ਤਾਂ ਤੈਨੂੰ ਪਤੈ ਉਹ ਬੜਾ ਫ਼ਿਕਰ ਕਰਨਗੇ।"

"ਠੀਕ ਐ।" ਦੀਨੇ ਨੇ ਕਿਹਾ, "ਕੱਲ੍ਹ ਨੂੰ ਮੈਂ ਸਕੂਲ ਵੀ ਆਊਂ ਤੇ ਤੈਨੂੰ ਜਲਸੇ ਦੀ ਸਾਰੀ ਕਾਰਵਾਈ ਵੀ ਸੁਣਾਊਂ। ਤੂੰ ਤਾਂ ਮੇਰੇ ਨਾਲ਼ ਰਹੇਂਗਾ ਕਿ ਨਹੀਂ ਓਇ ਫੁੱਟਬਾਲਾ?"

"ਯੈੱਸ ਸਰ!" ਜਗਨੇ ਨੇ ਆਪਣੀ ਸੁਭਾਵਿਕ ਦੌੜ ਨਾਲ਼ ਅਟੈਨਸ਼ਨ ਹੋ ਕੇ ਸਲੂਟ ਜਿਹਾ ਮਾਰਦਿਆਂ ਕਿਹਾ, "ਆਪ ਹੁਕਮ ਕਰੋ ਸਾਹਿਬ, ਸਿਪਾਹੀ ਮੋਰਚੇ ਪਰ ਡਟਨੇ ਕੋ ਤੱਯਾਰ ਹੈਂ। ਵਤਨ ਕੇ ਸਿਪਾਹੀ ਕਾ ਔਰ ਕਾਮ ਕਯਾ ਹੈ ਸਾਹਿਬ। ਲੜਨਾ ਔਰ ਮਰਨਾ। ਮਰਨਾ ਔਰ ਲੜਨਾ। ਔਰ ਲੜਤੇ ਜਾਣਾ।" ਤੇ ਫੇਰ ਕੁਝ ਮੱਛਰ ਕੇ ਬੋਲਿਆ :-

"ਅਪਨੇ ਵਤਨ ਕੇ ਹੈਂ ਪਰਵਾਨੇ
ਆਜ਼ਾਦੀਏ-ਸ਼ਮ੍ਹਾ ਪਰ ਜਲ ਜਾਏਂਗੇ!
ਘਰ ਮੇਂ ਚਾਹੇ ਡਰੇਂ ਚੂਹੀਆ ਸੇ,
ਲੇਕਨ ਮੈਦਾਨੇ-ਜੰਗ ਮੇਂ
ਅੰਗਰੇਜ਼ ਕੇ ਛੱਕੇ ਛੁੜਾ ਜਾਏਂਗੇ।"

## ਔਖੇ ਸ਼ਬਦਾਂ ਦੇ ਅਰਥ :

ਅਹੁਲਿਆ : ਦੇਖਿਆ / ਬੋਹਟੀ : ਛੋਟੀ ਟੋਕਰੀ, ਛਿੱਕੂ / ਸੂਤ ਕੇ ਲੱਡੂ : ਚੌਲ਼ਾਂ ਦੇ ਲੱਡੂ / ਹੁਮਕ : ਬਾਸੀ ਚੀਜ਼ ਵਿੱਚੋਂ ਆਉਂਦੀ ਬੋ / ਫੌਹੜਾ : ਡੰਗਰਾਂ ਦਾ ਗੋਹਾ ਇੱਕਠਾ ਕਰਨ ਵਾਲ਼ਾ ਸੰਦ / ਤਕਰੀਰ : ਭਾਸ਼ਣ ਵਖਿਆਨ / ਬੇਦਾਰ : ਸਾਵਧਾਨ, ਸੁਚੇਤ, ਜਾਗਣਾ / ਸਲਤਨਤ : ਰਾਜ, ਹਕੂਮਤ / ਅੱਤਿਆਚਾਰ : ਜ਼ੁਲਮ / ਖ਼ੁਸ਼ਫਹਿਮੀ : ਝੂਠੀ-ਮੂਠੀ ਤਸੱਲੀ ਪ੍ਰਗਟ ਹੋਣੀ / ਉਫ਼ਕ : ਸਵੇਰ ਦੀ ਲਾਲੀ / ਬੁਲੰਦ-ਖ਼ਿਆਲ : ਉੱਚੇ ਵਿਚਾਰ / ਬਾਈ ਜੀ : ਪਿਤਾ ਜੀ, ਵੱਡਾ ਭਰਾ।

## ਅਭਿਆਸ

1. ਜਗਨੇ ਦੀ ਮਾਂ ਦਾ ਸੁਭਾਅ ਆਪਣੇ ਸ਼ਬਦਾਂ ਵਿੱਚ ਲਿਖੋ।
2. ਨਾਵਲ ਦੇ ਇਸ ਕਾਂਡ ਦੇ ਆਧਾਰ 'ਤੇ ਜਗਨੇ ਦੀ ਪਾਤਰ-ਉਸਾਰੀ ਲਗ-ਪਗ 40

ਸ਼ਬਦਾਂ ਵਿੱਚ ਲਿਖੋ।

3. ਮਹੀਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਕੀ ਵਿਚਾਰ ਪੇਸ਼ ਕੀਤੇ?
4. ਦੀਨੇ ਦੀ ਕਵਿਤਾ ਸੁਣਨ ਤੋਂ ਬਾਅਦ ਹੈੱਡਮਾਸਟਰ ਸਾਹਿਬ ਨੇ ਇੰਸਪੈਕਟਰ ਸਾਹਿਬ ਨਾਲ਼ ਕਿਹੋ ਜਿਹਾ ਸਲੂਕ ਕੀਤਾ?
5. "ਸੁਣਨ ਨੂੰ ਤਾਂ ਬੜਾ ਜੀਅ ਕਰਦੈ, ਪਰ ਬੇਬੇ ਜੀ ਦਾ ਖ਼ਿਆਲ ਵੀ ਐ। ਉੱਤੋਂ ਦਿਨ ਛਿਪਣ ਵਾਲ਼ੈ। ਮੈਂ ਵੇਲੇ ਸਿਰ ਨਾ ਪਹੁੰਚਿਆ ਤਾਂ ਤੈਨੂੰ ਪਤੈ ਉਹ ਬੜਾ ਫ਼ਿਕਰ ਕਰਨਗੇ।" ਇਹਨਾਂ ਸਤਰਾਂ ਦੇ ਆਧਾਰ 'ਤੇ ਨੱਥੇ ਦਾ ਸੁਭਾਅ ਉਘਾੜੋ।
6. ਹੇਠ ਲਿਖੇ ਮੁਹਾਵਰਿਆਂ ਅਤੇ ਅਖੌਤਾਂ ਨੂੰ ਵਾਕਾਂ ਵਿੱਚ ਵਰਤੋ :-
ਕਿਆ ਪਿੱਦੀ ਔਰ ਕਿਆ ਪਿੱਦੀ ਕਾ ਸ਼ੋਰਬਾ, ਟਟੀਹਰੀ ਕੀ ਤਰਹ ਟਾਂਗੇਂ ਪਸਾਰਨਾ, ਖੋਦਾ ਪਹਾੜ ਨਿਕਲ਼ੀ ਚੂਹੀਆ।

# ਪੰਜ

ਨੱਥਾ ਘਰ ਆਇਆ ਤਾਂ ਅਜੇ ਬਾਪੂ ਜੀ ਨਹੀਂ ਸਨ ਆਏ। ਉਹ ਬੇਬੇ ਨਾਲ਼ ਚੌਂਕੇ-ਚੁੱਲ੍ਹੇ ਦਾ ਕੰਮ ਕਰਵਾਉਂਦਾ ਉਹਨਾਂ ਨੂੰ ਸਕੂਲ ਵਿੱਚ ਵਾਪਰੀ ਦੀਨੇ ਵਾਲ਼ੀ ਘਟਨਾ ਬਾਰੇਂ ਦਸਦਾ ਰਿਹਾ। ਬੇਬੇ ਜੀ ਬੜੀ ਹੈਰਾਨੀ ਨਾਲ਼ ਸੁਣਦੇ ਰਹੇ। ਭਾਵੇਂ ਨੱਥੇ ਨੇ ਇਹ ਨਹੀਂ ਸੀ ਦੱਸਿਆ ਕਿ ਇਹ ਘਟਨਾ ਉਸਦੇ ਮਿੱਤਰ ਦੀਨੇ ਨਾਲ਼ ਵਾਪਰੀ ਸੀ ਪਰ ਫੇਰ ਵੀ ਉਹ ਕੁਝ ਫ਼ਿਕਰਮੰਦ ਹੁੰਦਿਆਂ ਕਹਿਣ ਲੱਗੇ, "ਤੂੰ ਪੁੱਤ ਇਹੋ ਜੇਹਿਆਂ ਤੋਂ ਪਰ੍ਹੇ ਰਿਹਾ ਕਰ, ਐਵੇਂ ਕੋਈ ਹੋਰ ਗੱਲ ਹੋ ਜਾਂਦੀ ਐ। ਆਪਾਂ ਕੀ ਲੈਣੈਂ ਏਹੋ-ਜੇ ਕੰਮਾਂ ਤੋਂ। ਸਿਆਣਾ ਬਣ ਕੇ ਪੜ੍ਹਿਆ ਕਰ।

ਨੱਥਾ ਮੁਸਕਰਾ ਪਿਆ। ਪਰ ਬੇਬੇ ਜੀ ਦਾ ਦਿਲ ਧਰਾਉਣ ਲਈ ਉਸ ਕਿਹਾ, "ਐਂ ਕੌਣ ਕੁਸ਼ ਕਹਿ ਸਕਦੈ ਬੇਬੇ ਜੀ।"

ਖਾਸੇ ਹਨੇਰੇ ਹੋਏ ਬਾਪੂ ਜੀ ਆਏ ਤਾਂ ਨੱਥੇ ਨੇ ਉਹਨਾਂ ਦੇ ਨਾਲ਼ ਰੋਟੀ ਖਾਂਦਿਆਂ ਸਕੂਲ ਵਾਲ਼ੀ ਘਟਨਾ ਉਹਨਾਂ ਨੂੰ ਵੀ ਸੁਣਾਈ। ਉਹ ਸਿਰ ਹਿਲਾਉਂਦਿਆਂ ਬੋਲੇ, "ਮੈਨੂੰ ਪਤੈ!"

ਪਰ ਉਹਨਾਂ ਦੇ ਹੋਰ ਕੁਝ ਦੱਸਣ ਤੋਂ ਪਹਿਲਾਂ ਨੱਥੇ ਨੇ ਬੇਬੇ ਜੀ ਵੱਲ ਇਸ਼ਾਰਾ ਕਰਕੇ ਪਹਿਲਾਂ ਹੋ ਚੁੱਕੀ ਗੱਲ ਬਾਰੇ ਸਮਝਾ ਦਿੱਤਾ। ਉਹ ਵੀ ਮੁਸਕਰਾ ਕੇ ਗੱਲ ਗੋਲ਼-ਮੋਲ਼ ਕਰਦਿਆਂ ਕਹਿਣ ਲੱਗੇ, "ਮੈਂ ਤੇ ਮਾਹਲੂ ਗੱਡੀਓਂ ਉੱਤਰ ਕੇ ਜਦੋਂ ਚੌਕ ਵਿੱਚੋਂ ਲੰਘੇ ਤਾਂ ਜਲਸਾ ਹੋ ਰਿਹਾ ਸੀ। ਇਮਾਮ ਬਖ਼ਸ਼ ਸੱਕਾ ਵੀ ਉੱਥੇ ਖੜ੍ਹਾ ਸੀ। ਉਹਨੇ ਮੈਨੂੰ ਸਾਰੀ ਗੱਲ ਦੱਸੀ ਐ। ਬੜਾ ਚੰਗਾ ਹੋਇਆ, ਬੜਾ ਚੰਗਾ ਹੋਇਆ। ਸਾਨੂੰ ਚਿਰ ਏਸੇ ਕਰਕੇ ਲੱਗ ਗਿਆ ਨਾ ਕਿ ਮੈਂ ਜਲਸੇ ਦੀ ਕਾਰਵਾਈ ਸੁਣਨ ਲੱਗ ਪਿਆ ਸੀ। ਸਭ ਲੀਡਰ ਖ਼ੂਬ ਧੜੱਲੇ ਨਾਲ਼ ਬੋਲੇ।"

ਨੱਥੇ ਦੀ ਬੇਬੇ ਦਾ ਉਹਨਾਂ ਨੂੰ ਅਜਿਹੀਆਂ ਗੱਲਾਂ ਤੋਂ ਵਰਜਣ ਨੂੰ ਬੜਾ ਦਿਲ ਕਰਦਾ ਪਰ ਹੁਣ ਉਹਨੂੰ ਵੀ ਆਦਤ ਪੈ ਗਈ ਸੀ। ਉਹ ਨੰਦ ਸਿੰਘ ਨੂੰ ਨਹੀਂ ਸੀ ਟੋਕਦੀ। ਜੋ ਕੁਝ ਵੀ ਕਦੇ ਕਹਿੰਦੀ ਜਾਂ ਸਿੱਖਿਆ ਦਿੰਦੀ, ਹੁਣ ਨੱਥੇ ਨੂੰ ਹੀ ਕਹਿਣ-ਸੁਣਨ ਲੱਗ ਪਈ ਸੀ। ਪਰ ਬਾਪੂ ਜੀ ਕੋਈ ਨਾ ਕੋਈ ਅਜਿਹਾ ਵਾਕ ਨੱਥੇ ਦੇ ਜ਼ਿਹਨ 'ਚ ਬਿਠਾਉਂਦੇ ਕਿ ਬੇਬੇ ਦੀ ਸਾਰੀ ਸਿੱਖਿਆ ਕਾਫ਼ੂਰ ਹੋ ਜਾਂਦੀ। ਅੱਜ ਵੀ ਉਹ ਰੋਟੀ ਖਾ ਕੇ ਧਰਮਸਾਲ਼ਾ ਵੱਲ ਜਾਂਦਿਆਂ ਨੱਥੇ ਨੂੰ ਕਹਿ ਗਏ, "ਬੇਟਾ ਜੇ ਤੂੰ ਅੱਜ ਬਹੁਤਾ ਥੱਕਿਆ ਹੋਇਆ ਨਹੀਂ ਤਾਂ ਮੇਰੇ ਆਉਣ ਤੱਕ ਜਾਗਦਾ ਰਹੀਂ-ਆਪਾਂ ਕੁਝ ਜ਼ਰੂਰੀ ਗੱਲਾਂ ਕਰਾਂਗੇ।"

ਨੱਥੇ ਨੂੰ ਜਿਵੇਂ ਚਾਅ ਚੜ੍ਹ ਗਿਆ। ਉਸ ਖ਼ੁਸ਼ ਹੁੰਦਿਆਂ ਕਿਹਾ, "ਤੁਸੀਂ ਫੇਰ ਛੇਤੀ ਮੁੜ ਆਇਓ।"

"ਬਸ ਮੱਥਾ ਟੇਕ ਕੇ ਤੇ ਪਾਠ ਕਰਕੇ ਆ ਜਾਨੈਂ।"

ਨੱਥੇ ਨੂੰ ਪਤਾ ਸੀ ਕਿ ਜਿੱਦੇਂ ਬਾਪੂ ਜੀ 'ਗੱਲਾਂ ਕਰਾਂਗੇ' ਕਹਿੰਦੇ ਸਨ ਉਸ ਦਿਨ ਉਹ ਆਪਣੇ ਜੀਵਨ ਦੀ ਕੋਈ ਬਹੁਤ ਵਿਸ਼ੇਸ਼ ਘਟਨਾ ਸੁਣਾਉਂਦੇ ਹੁੰਦੇ ਸਨ। ਕਈ ਵਾਰ ਪੁਰਾਣੀਆਂ ਗੱਲਾਂ ਦੁਹਰਾ ਵੀ ਦਿੰਦੇ, ਪਰ ਉਹਨਾਂ ਦੀ ਜਵਾਨ ਉਮਰ ਵਿੱਚ ਵਾਪਰੀਆਂ ਘਟਨਾਵਾਂ ਵਿੱਚ

ਕੁਝ ਅਜਿਹਾ ਰਸ ਸੀ ਕਿ ਦੂਜੀ, ਤੀਜੀ ਜਾਂ ਪੰਜਵੀਂ-ਸੱਤਵੀਂ ਵਾਰ ਸੁਣੀ ਗੱਲ ਨੂੰ ਵੀ ਫੇਰ ਮੁੜਕੇ ਸੁਣਨ ਨੂੰ ਜੀ ਕਰਦਾ ਰਹਿੰਦਾ। ਆਪਣੀ ਨੌਕਰੀ ਛੱਡਣ ਵਾਲ਼ੀ ਘਟਨਾ ਉਹ ਕਈ ਵਾਰ ਸੁਣਾ ਚੁੱਕੇ ਸਨ, ਪਰ ਹਰ ਵਾਰ ਨੱਥਾ ਜਦੋਂ ਸੁਣਦਾ ਤਾਂ ਉਹਨੂੰ ਉਨਾਂ ਹੀ ਸੁਆਦ ਆਉਂਦਾ ਜਿੰਨਾ, ਅੱਜ ਤੋਂ ਸੱਤ-ਅੱਠ ਵਰ੍ਹੇ ਪਹਿਲਾਂ, ਪਹਿਲੀ ਵਾਰ ਸੁਣਨ ਵਿੱਚ ਆਇਆ ਸੀ। ਉਦੋਂ ਉਸਨੂੰ ਇਹ ਇੱਕ 'ਬਾਤ' ਹੀ ਜਾਪੀ ਸੀ। ਜਿਹੋ-ਜਿਹਾ ਕਲਪਿਤ ਵਾਤਾਵਰਨ ਰਾਜੇ-ਰਾਣੀਆਂ ਤੇ ਰਾਜਕੁਮਾਰਾਂ ਦੀਆਂ ਬਾਤਾਂ ਵਿੱਚ ਉਹ ਚਿਤਵਦਾ ਸੀ, ਉਹੋ ਜਿਹਾ ਹੀ ਉਹਨੇ ਬਾਪੂ ਜੀ ਦੀ ਨੌਕਰੀ ਛੁੱਟਣ ਦੀ ਗੱਲ ਸੁਣਦਿਆਂ ਚਿਤਵਿਆ ਸੀ। ਇਸਦਾ ਪ੍ਰਭਾਵ ਉਹਦੇ ਮਨ ਉੱਤੇ ਇੰਨਾ ਡੂੰਘਾ ਸੀ ਕਿ ਜਦੋਂ ਉਹ ਕਲਪਨਾ ਤੇ ਅਸਲੀਅਤ ਦਾ ਨਖੇੜਾ ਕਰਨ ਜੋਗਾ ਵੀ ਹੋ ਗਿਆ ਸੀ, ਤਦ ਵੀ ਉਹਨੂੰ ਇਹ ਸਭ ਕਲਪਨਾ ਹੀ ਲਗਦਾ ਰਿਹਾ। ਸ਼ਾਇਦ ਇਹ ਘਟਨਾ ਹੀ ਕੁਝ ਅਜਿਹੀ ਸੀ।

ਇਹ ਗੱਲ ਵੀ ਬਹੁਤ ਪੁਰਾਣੀ ਸੀ-ਕੋਈ ਵੀਹ-ਬਾਈ ਵਰ੍ਹੇ ਦੀ। ਉਦੋਂ ਉਹਦੇ ਬਾਪੂ ਜੀ ਜਵਾਨ ਹੁੰਦੇ ਸਨ। ਜੈਤੋ ਦੇ ਅਕਾਲੀ ਮੋਰਚੇ ਵਿੱਚ ਉਹਨਾਂ ਨੇ ਹਿੱਸਾ ਲਿਆ ਸੀ। ਅੰਮ੍ਰਿਤਸਰੋਂ ਚੱਲਣ ਵਾਲ਼ੇ ਜੱਥਿਆਂ ਦੀ ਸੇਵਾ ਕਰਦੇ ਰਹੇ। ਫੇਰ ਇੱਕ ਜਥੇ ਵਿੱਚ ਆਪ ਸ਼ਾਮਲ ਹੋਏ ਤਾਂ ਉਹਦਾ ਨਜ਼ਾਰਾ ਹੀ ਅਦਭੁਤ ਸੀ। ਜਦੋਂ ਉਹ ਇਹ ਘਟਨਾ ਆਪਣੇ ਸ਼ਬਦਾਂ ਵਿੱਚ ਸੁਣਾਉਂਦੇ ਤਾਂ ਇਹ ਕੋਈ ਪਰੀ-ਕਹਾਣੀ ਜਾਪਦੀ।

"ਜੈਤੋ ਸਾਨੂੰ ਉਹਨਾਂ ਨੇ ਗਰਿਫ਼ਤਾਰ ਕਰਕੇ ਇੱਕ ਖੁੱਲੇ ਵਲਗਣ 'ਚ ਰੱਖਿਆ ਹੋਇਆ ਸੀ। ਸਿਆਲ਼ ਦਾ ਮਹੀਨਾ, ਅੱਧੀ ਰਾਤ ਦਾ ਵੇਲ਼ਾ। ਚਾਰ ਸਿਪਾਹੀ ਆ ਕੇ ਮੈਨੂੰ ਤੇ ਮੇਰੇ ਇੱਕ ਹੋਰ ਸੰਗੀ, ਰੋੜੂ ਸਿਓਂ ਨੂੰ ਧੂਹ ਕੇ ਬਾਹਰ ਲੈ ਗਏ। ਸਾਨੂੰ ਪਤਾ ਸੀ ਕਿ ਹੁਣ ਉਹ ਸਾਡੇ ਨਾਲ਼ ਕੀ ਸਲੂਕ ਕਰਨਗੇ। ਪਰ ਅਸੀਂ ਟਿਕੀ ਰਾਤ ਵਿੱਚ ਉੱਚੀ-ਉੱਚੀ ਜੈਕਾਰੇ ਗਜਾਉਂਦੇ ਰਹੇ ਬੋਲੇ ਸੋ ਨਿਹਾਲ !.......ਸਤਿ ਸ੍ਰੀ ਅਕਾ......ਲ !

"ਕੰਡਿਆਲੀ ਤਾਰ ਤੋਂ ਬਾਹਰ ਨਿਕਲ਼ਦਿਆਂ ਹੀ ਸਿਪਾਹੀਆਂ ਨੇ ਪਹਿਲਾਂ ਸਾਨੂੰ ਰਫ਼ਲਾਂ ਦੇ ਬੱਟਾਂ ਨਾਲ਼ ਕੁੱਟਣਾ ਸ਼ੁਰੂ ਕੀਤਾ ਤੇ ਫੇਰ ਇੱਕ ਮੋਟਰ ਵਿੱਚ ਸੁੱਟ ਕੇ ਸੂਏ ਉੱਤੇ ਲੈ ਗਏ। ਅਸੀਂ ਮੋਟਰ ਵਿੱਚ ਵੀ ਨਾਅਰੇ ਲਾਉਂਦੇ ਰਹੇ ਤੇ ਸਾਡੇ ਦੂਜੇ ਸਾਥੀ ਸਿੰਘ ਕੰਡਿਆਲੀ ਤਾਰ ਵਾਲ਼ੇ ਵਾੜੇ ਵਿੱਚੋਂ ਜੈਕਾਰਿਆਂ ਦਾ ਉੱਤਰ ਦਿੰਦੇ ਰਹੇ। ਸੂਏ ਦੀ ਪਟੜੀ ਉੱਤੇ ਮੋਟਰ ਖੜ੍ਹਾ ਕੇ ਉਹਨਾਂ ਨੇ ਸਾਨੂੰ ਲੱਤਾਂ-ਬਾਹਾਂ ਤੋਂ ਫੜ ਕੇ ਸੂਏ ਦੇ ਵਿੱਚ ਵਗਾਹ ਮਾਰਿਆ। ਪਾਣੀ ਦੀ ਸੱਟ ਬੜੀ ਭੈੜੀ ਹੁੰਦੀ ਹੈ। ਪਰ ਦਾਤਾ ਸਾਡੇ ਅੰਗ-ਸੰਗ ਸੀ। ਫੁੱਲ ਦੀ ਨਹੀਂ ਲੱਗੀ। ਸਿਪਾਹੀ ਵੀ ਸਾਡੇ ਮਗਰੇ ਬੂਟ ਤੇ ਪੈਂਟਾਂ ਲਾਹ ਕੇ ਸੂਏ ਵਿੱਚ ਕੁੱਦ ਪਏ। ਦੋ-ਦੋ ਜਣਿਆਂ ਨੇ ਸਾਨੂੰ ਬਾਹਾਂ ਤੋਂ ਫੜ ਲਿਆ। ਚੰਗੀ ਤਰ੍ਹਾਂ ਪਾਣੀ ਵਿੱਚ ਚਾਰ-ਚਾਰ ਗੋਤੇ ਦੇ ਕੇ ਬਾਹਰ ਕੱਢਿਆ ਤੇ ਪਟੜੀ ਉੱਤੇ ਬਿਠਾ ਦਿੱਤਾ।

"ਹਵਾ ਵੀ ਨ੍ਹੇਰੀ ਵਾਂਗੂ ਚੱਲੇ। ਪੋਹ ਦਾ ਮਹੀਨਾ, ਭਿੱਜੇ ਹੋਏ ਕੱਪੜੇ। ਸਾਡੇ ਅੰਗ ਸੁਨ ਹੋ ਗਏ। ਲਹੂ ਜੰਮਣ ਲੱਗ ਪਿਆ। ਪਰ ਮੈਂ ਤੇ ਰੋੜੂ ਬਾਣੀ ਦਾ ਪਾਠ ਕਰਦੇ ਰਹੇ। ਪੁਲਿਸ ਵਾਲ਼ੇ ਮੋਟਰ ਵਿੱਚ ਬੈਠੇ ਬੁੜ-ਬੁੜ ਕਰਦੇ ਰਹੇ। ਉਹਨਾਂ ਨਾਲ਼ ਇੱਕ ਸਿੱਖ ਹੌਲਦਾਰ ਸੀ। ਉਹ ਸਗੋਂ ਆਪਣੇ ਅਫ਼ਸਰਾਂ ਨੂੰ ਹੀ ਗਾਲ਼ਾਂ ਕਢਦਾ ਰਿਹਾ। ਉਹਨੂੰ ਦੁੱਖ ਸੀ ਕਿ ਉਸ ਵੇਲ਼ੇ ਦਾ, ਨਾਭਾ ਰਿਆਸਤ ਦਾ ਅੰਗਰੇਜ਼ ਰੈਜ਼ੀਡੈਂਟ ਉਹਨਾਂ ਕੋਲ਼ੋਂ ਆਪਣੇ ਹੀ ਭਰਾਵਾਂ ਨੂੰ ਤਸੀਹੇ ਦੁਆ ਰਿਹਾ

ਸੀ। ਉਹਦੀਆਂ ਗਾਲ੍ਹਾਂ ਸੁਣ ਕੇ ਸਾਡਾ ਹੌਸਲਾ ਹੋਰ ਵਧ ਗਿਆ। ਅਸੀਂ ਪਾਠ ਕਰਦਿਆਂ ਵਿੱਚੋਂ ਹੀ ਜੈਕਾਰੇ ਗਜਾਉਣ ਲੱਗ ਪਏ।

"ਹੌਲਦਾਰ ਡਰ ਗਿਆ। ਉਹਨੂੰ ਸ਼ਾਇਦ ਇਹ ਖ਼ਿਆਲ ਆ ਗਿਆ ਕਿ ਉਹਦੀ ਕੋਈ ਚੋਰੀ ਫੜੀ ਗਈ ਸੀ। ਉਹਨੇ ਗੁੱਸੇ ਨਾਲ਼ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਸਾਨੂੰ ਚੁੱਪ ਕਰਾਉਣ। ਸਿਪਾਹੀ ਫੇਰ ਸਾਨੂੰ ਆ ਪਏ। ਸਾਡੇ ਕੱਪੜੇ ਸਰੀਰ ਦੀ ਗਰਮੀ ਨਾਲ਼ ਕੁਝ ਆਠਰ ਗਏ ਸੀ। ਉਹਨਾਂ ਨੇ ਸਾਨੂੰ ਧੱਕਾ ਦੇ ਕੇ ਫੇਰ ਪਾਣੀ ਵਿੱਚ ਸੁੱਟ ਦਿੱਤਾ। ਐਤਕੀਂ ਉਹ ਪਾਲ਼ੇ ਤੋਂ ਡਰਦੇ ਆਪ ਪਾਣੀ ਵਿੱਚ ਨਹੀਂ ਸੀ ਵੜੇ। ਪਰ ਅਸੀਂ ਮੌਕਾ ਤਾੜ ਕੇ ਗਲ਼-ਗਲ਼ ਨੰਗਾ ਰੱਖ ਲਿਆ ਤੇ ਪਾਣੀ ਵਿੱਚ ਸਾਰਾ ਸਰੀਰ ਡੋਬ ਕੇ ਪਾਠ ਕਰਨ ਲੱਗ ਪਏ।

"ਬਾਹਰ ਆਓ !" ਇੱਕ ਧੁੱਤਰ-ਜੇ ਸਿਪਾਹੀ ਨੇ ਸਾਨੂੰ ਘੂਰ ਕੇ ਕਿਹਾ। ਰੋਡੂ ਸਿਉਂ ਹੱਸ ਕੇ ਮੈਨੂੰ ਕਹਿਣ ਲੱਗਿਆ, 'ਬਾਈ ਪਟਵਾਰੀਆ ਬਾਹਰ ਨਹੀਂ ਨਿਕਲ਼ਣਾ, ਇਹਨਾਂ ਦਾ ਤਮਾਸ਼ਾ ਦੇਖਾਂਗੇ।' ਅਸੀਂ ਓਵੇਂ ਪਾਠ ਕਰਦੇ ਰਹੇ। ਸਿਪਾਹੀਆਂ ਦਾ ਪਾਲ਼ੇ ਨਾਲ਼ ਦੰਦ-ਕੜਿੱਕਾ ਵੱਜ ਰਿਹਾ ਸੀ। ਉਹਨਾਂ ਵਿੱਚੋਂ ਇੱਕ ਜਣਾ ਕਿੱਕਰ ਦੀਆਂ ਗਿੱਲੀਆਂ ਮੋਹੜੀਆਂ ਤੇ ਸਰ ਦੇ ਬੂਝੇ ਰੱਖ ਕੇ ਬਾਲਣ ਲੱਗ ਪਿਆ। ਹੌਲ਼ਦਾਰ ਮੋਟਰ ਦੇ ਡਰਾਈਵਰ ਕੋਲ਼ ਜਾ ਬੈਠਾ ਤੇ ਸਾਨੂੰ ਉੱਥੋਂ ਵੀ ਉਹਦੀ ਬੁੜ-ਬੁੜ ਸੁਣਦੀ ਰਹੀ। 'ਤੁਸੀਂ ਬਾਹਰ ਨਿਕਲ਼ਦੇ ਓਂ ਕਿ ਨਹੀਂ?' ਇੱਕ ਹੋਰ ਸਿਪਾਹੀ ਨੇ ਸਾਨੂੰ ਦਬਕਾ ਮਾਰਿਆ। ਪਰ ਅਸੀਂ ਬੇਧਿਆਨੀ ਨਾਲ਼ ਪਾਠ ਕਰਦੇ ਰਹੇ। ਸਾਨੂੰ ਪਾਣੀ ਵਿੱਚ ਬੈਠਿਆਂ ਨੂੰ ਨਿੱਘ ਆਉਣ ਲੱਗ ਪਿਆ ਸੀ। ਸਿਪਾਹੀ ਘੁਰ-ਘੁਰ ਕਰਦੇ, ਗਿੱਲੇ ਮੋਹੜਿਆਂ ਦੀ ਅੱਗ ਸੇਕਣ ਜਾ ਲੱਗੇ। ਪਰ ਹੌਲ਼ਦਾਰ ਨੇ ਉਹਨਾਂ ਨੂੰ ਅਵੇਸਲੇ ਹੋਇਆਂ ਵੇਖ ਕੇ, ਆਪਣੇ ਈ ਅੰਦਰਲੇ ਪਾਲ਼ੇ ਤੋਂ ਡਰਦਿਆਂ ਲਲਕਾਰਾ ਮਾਰਿਆ, 'ਓਇ ਥੋਨੂੰ ਸੁਰਤ ਹੈ ਕੋਈ? ਜੇ ਮੁਲਜ਼ਮ ਫ਼ਰਾਰ ਹੋਗੇ ਫੇਰ ਕੌਣ ਜਿੰਮੇਦਾਰ ਹੋਊ?"

"ਏਹੋ ਜੇ ਪਾਲ਼ੇ 'ਚ ਤਾਂ ਜਨਾਬ ਖ਼ੁਦਾ ਵੀ ਫ਼ਰਾਰ ਨਹੀਂ ਹੋ ਸਕਦਾ, ਇਹ ਤਾਂ ਬੰਦੇ ਐ।" ਅੱਗੋਂ ਉਸ ਧੁੱਤਰ-ਜੇ ਸਪਾਹੀ ਨੇ ਦੱਬਵੀਂ ਵਾਜ ਵਿੱਚ ਉੱਤਰ ਦਿੱਤਾ ਤੇ ਉਹ ਅੱਗ ਸੇਕਦੇ ਰਹੇ।

"ਪਰ ਅੱਗ ਸੇਕਣ ਮਗਰੋਂ ਜਿਵੇਂ ਉਹਨਾਂ ਵਿੱਚ ਕੁਸ਼ ਜਾਨ ਪੈ ਗਈ। ਫੇਰ ਉਹਨਾਂ ਸੂਏ ਦੇ ਵਿੱਚ ਆ ਕੇ ਸਾਨੂੰ ਪਤਾ ਨਹੀਂ ਕਿੰਨੇ ਗੋਤੇ ਦਿੱਤੇ ਕੇ ਸੁਰਤ ਬੌਂਦਲ਼ ਗਈ। ਮੈਨੂੰ ਜਦੋਂ ਹੋਸ਼ ਆਈ ਤਾਂ ਰੋਡੂ ਮੌਜ ਨਾਲ਼ ਸੰਤਾਂ ਵਾਂਗ ਸਮਾਧੀ ਲਾਈ ਪਾਣੀ ਵਿੱਚ ਮਗਨ ਸੀ। ਮੈਨੂੰ ਪਿੱਛੋਂ ਪਤਾ ਲੱਗਿਆ ਕਿ ਮੇਰੇ ਬੇਸੁਰਤ ਹੋਣ ਮਗਰੋਂ ਉਹਨੂੰ ਸਿਪਾਹੀਆਂ ਨੇ ਦੋ ਤਿੰਨ ਵਾਰ ਹੋਰ ਗੋਤੇ ਦਿੱਤੇ ਸੀ।

ਹੋਸ਼ ਵਿੱਚ ਆਇਆ ਵੇਖ ਕੇ ਉਹਨਾਂ ਨੇ ਮੈਨੂੰ ਫੇਰ ਸੂਏ ਵਿੱਚ ਸੁੱਟ ਲਿਆ। ਐਂਤਕੀਂ ਮੈਂ ਅਰਦਾਸ ਕੀਤੀ ਕਿ ਹੇ ਸੱਚਿਆ ਪਾਤਸ਼ਾਹ। ਮੈਨੂੰ ਹੋਸ਼ ਵਿੱਚ ਰੱਖੀਂ ਤਾਂ ਜੋ ਮੈਂ ਵੀ ਰੋਡੂ ਜਿੰਨੀ ਵਾਰੀ ਪਾਲ਼ੇ ਦੀ ਮਾਰ ਸਹਿ ਸਕਾਂ। ਉਹ ਸਿਪਾਹੀ ਸਾਨੂੰ ਦਿਨ ਚੜ੍ਹਦੇ ਤੱਕ ਪਾਣੀ ਵਿੱਚ ਗੋਤੇ ਦੇ ਕੇ ਪਟੜੀ ਉੱਤੇ ਠੰਢੀ ਹਵਾ ਵਿੱਚ ਬਠਾਉਂਦੇ ਤੇ ਵਿੱਚ-ਵਿੱਚ ਰਫ਼ਲ ਦੇ ਬੱਟਾਂ ਨਾਲ਼ ਸਾਡੇ ਠਰੇ ਹੱਡ ਵੀ ਭੰਨਦੇ ਰਹੇ, ਪਰ ਸਾਡਾ ਵਾਲ਼ ਵਿੰਗਾ ਨਹੀਂ ਹੋਇਆ। ਅਖ਼ੀਰ ਜਦੋਂ, ਚਿੱਟੇ ਦਿਨ ਚੜ੍ਹੇ ਮੋੜ ਕੇ ਵਲਗਣ ਅੰਦਰ ਲਿਆਏ ਤਾਂ ਅਸੀਂ ਜੈਕਾਰੇ ਗਜਾਉਂਦੇ ਓਵੇਂ ਅੰਦਰ ਆਏ, ਜਿਵੇਂ ਗਏ ਸੀ।"

ਨੱਥਾ ਜਦੋਂ ਵੀ ਇਸ ਗੱਲ ਨੂੰ ਚੇਤੇ ਕਰਦਾ ਤਾਂ ਆਪਣੇ ਬਾਪੂ ਜੀ ਦੀ ਇਕਹਿਰੀ ਦਿਹ ਦਾ ਖ਼ਿਆਲ ਕਰਕੇ ਸੋਚੀਂ ਪੈ ਜਾਂਦਾ ਕਿ ਇੰਨੇ ਤਸੀਹੇ ਉਹਨਾਂ ਨੇ ਕਿਵੇਂ ਝੱਲੇ ਹੋਣਗੇ? ਨਿਰੇ ਇਹੋ ਤਸੀਹੇ ਉਹਨਾਂ ਨਹੀਂ ਸਨ ਝੱਲੇ, ਉਸੇ ਮੋਰਚੇ 'ਚ ਹਿੱਸਾ ਲੈਣ ਸਦਕਾ ਉਹਨਾਂ ਨੂੰ ਆਪਣੀ ਨੌਕਰੀ ਤੋਂ ਵੀ ਹੱਥ ਧੋਣੇ ਪਏ ਸਨ। ਫੇਰ ਵੀ ਅੱਜ ਤੱਕ ਉਹਨਾਂ ਨੇ ਕਦੇ ਇਸ ਨੌਕਰੀ ਦੇ ਖੁੱਸ ਜਾਣ ਦਾ ਰੱਤੀ ਭਰ ਅਫ਼ਸੋਸ ਨਹੀਂ ਸੀ ਕੀਤਾ। ਸਗੋਂ ਉਹ ਇਸ ਗੱਲ ਉੱਤੇ ਫ਼ਖ਼ਰ ਕਰਦੇ ਹੁੰਦੇ ਸਨ ਕਿ ਦੇਸ ਤੇ ਕੌਮ ਦੀ ਖ਼ਾਤਰ ਉਹ ਵੀ ਕੋਈ 'ਮਾੜੀ ਮੋਟੀ' ਕੁਰਬਾਨੀ ਕਰ ਸਕੇ ਸਨ।

ਅੱਜ ਵੀ ਨੱਥੇ ਨੇ ਉਹਨਾਂ ਕੋਲ਼ੋਂ ਉਹਨਾਂ ਦੀ ਅਜਿਹੀ ਕੋਈ ਹੋਰ ਜੀਵਣ-ਘਟਨਾ ਸੁਣਨ ਲਈ ਪੂਰੀ ਤਿਆਰੀ ਕਰ ਲਈ ਸੀ। ਆਪਣੀ ਬੇਬੇ ਜੀ ਨਾਲ਼ ਸਾਰਾ ਕੰਮ ਨਬੇੜ ਕੇ ਉਹਨਾਂ ਦਾ ਮੰਜਾ ਸਬ੍ਹਾਤ ਦੇ ਅੰਦਰ ਹੀ ਡਾਹ ਦਿੱਤਾ। ਅੱਜ ਅਚਾਨਕ ਰਤਾ ਹਵਾ ਤੇਜ਼ ਚੱਲਣ ਤੇ ਠੰਢ ਹੋ ਜਾਣ ਕਰਕੇ ਬੇਬੇ ਜੀ ਨੇ ਆਪ ਹੀ ਅੰਦਰ ਪੈਣ ਲਈ ਕਹਿ ਦਿੱਤਾ ਸੀ। ਪਰ ਉਹਨਾਂ ਦੇ ਆਪਣੇ ਦੋਵੇਂ ਮੰਜੇ ਉਹਨੇ ਬੈਠਕ ਦੇ ਸਾਹਮਣੇ ਵਿਹੜੇ ਵਿੱਚ ਡਾਹ ਲਏ।

ਖ਼ਾਸੇ ਕੁਵੇਲੇ ਜਦੋਂ ਬਾਪੂ ਜੀ ਗਲ਼ੀ ਵਿੱਚੋਂ ਸ਼ਬਦ ਗਾਉਂਦੇ ਆ ਰਹੇ ਸੁਣੇ ਤਾਂ ਨੱਥਾ ਬੂਹਾ ਬੰਦ ਕਰਨ ਲਈ ਉੱਠ ਕੇ ਚਲਾ ਗਿਆ। ਉਹ ਅੰਦਰ ਆ ਗਏ ਤਾਂ ਬੂਹਾ ਬੰਦ ਕਰਕੇ ਮੱਝ ਦੀ ਖੁਰਲੀ ਵੱਲ ਨਿਗਾਹ ਮਾਰ ਕੇ ਵਿਹੜੇ ਵਿੱਚ ਆ ਗਿਆ।

ਨੰਦ ਸਿੰਘ ਨੇ ਗੜਵੇ ਵਿੱਚੋਂ ਪਾਣੀ ਲੈ ਕੇ ਹੱਥ ਪੈਰ ਧੋਤੇ ਤੇ ਪਰਨੇ ਨਾਲ਼ ਪੂੰਝ ਸੁਆਰ ਕੇ ਪੰਥੀ ਮਾਰਦਿਆਂ ਜਿਵੇਂ ਕੋਈ 'ਕਥਾ ਵਾਰਤਾ' ਸੁਣਾਉਣ ਲਈ ਤਿਆਰ ਹੋ ਕੇ ਬਹਿ ਗਏ। ਨੱਥਾ ਵੀ ਉਤਸਾਹ ਨਾਲ਼ ਸੁਣਨ ਲਈ ਮੰਜੇ ਤੇ ਬੈਠ ਕੇ ਉਤਸੁਕਤਾ ਨਾਲ਼ ਉਡੀਕ ਕਰਨ ਲੱਗ ਪਿਆ।

"ਅੱਜ ਨੱਥਾ ਸਿੰਆਂ, ਕਾਕਾ, ਮੈਂ ਤੈਨੂੰ ਉਸ ਪੰਡਤ ਨਹਿਰੂ ਜੀ ਦੀ ਗੱਲ ਸੁਣਾਉਣਾ ਚਾਹੁਨੈਂ, ਜਿਨ੍ਹਾਂ ਦੀਆਂ ਕਹਾਣੀਆਂ ਤੁਸੀਂ ਸਿਰਫ਼ ਪੜ੍ਹੀਐਂ ਜਾਂ ਸੁਣੀਐਂ ਪਰ ਅਸੀਂ ਸਭ ਕੁਝ ਅੱਖੀਂ ਵੇਖਿਐ," ਨੰਦ ਸਿੰਘ ਨੇ ਨੱਥੇ ਵੱਲ ਮੂੰਹ ਭੁਆਉਂਦਿਆਂ ਗੱਲ ਸ਼ੁਰੂ ਕੀਤੀ। ਫੇਰ ਉਹ ਬਿੰਦ ਕੁ ਚੁੱਪ ਕਰ ਗਏ ਤੇ ਸ਼ਾਇਦ ਨੱਥੇ ਦਾ ਉਤਸਾਹ ਹੋਰ ਵਧਾਉਣ ਲਈ ਬੋਲੇ, "ਤੂੰ ਮੰਡੀ ਦੀਆਂ ਕਚਹਿਰੀਆਂ ਵੇਖੀਐਂ?"

"ਹਾਂ ਜੀ। ਜਿਹੜੀਆਂ ਸਟੇਸ਼ਨ ਦੇ ਕੋਲ਼ ਐ, ਉਹੋ ਨਾ?"

"ਹਾਂ, ਉਹੋ। ਇਹ ਵਾਕਿਆ ਉੱਥੇ ਹੋਇਆ ਸੀ। ਕਚਿਹਰੀਆਂ ਦੇ ਪਿਛਲੇ ਪਾਸੇ ਜਿਹੜੀ ਧਰਮਸ਼ਾਲੈ, ਉਹਦੇ ਤੇ ਕਚਹਿਰੀ ਦੇ ਸੰਨ੍ਹ ਵਿੱਚ ਉਦੋਂ ਖ਼ਾਲੀ ਥਾਂ ਪਈ ਹੁੰਦੀ ਸੀ," ਉਹ ਬਿੰਦ ਕੁ ਫੇਰ ਚੁੱਪ ਕਰ ਗਏ ਤੇ ਮੁੜ ਸਾਰੀ ਗੱਲ ਸ਼ੁਰੂ ਤੋਂ ਅਖ਼ੀਰ ਤੱਕ ਸੁਣਾ ਦਿੱਤੀ।

"ਜਦੋਂ ਜੈਤੋਂ ਦਾ ਮੋਰਚਾ ਲੱਗਿਆ ਹੋਇਆ ਸੀ ਨਾ ਇਹ ਉਦੋਂ ਦੀ ਗੱਲ ਐ। ਅਕਾਲੀ ਮੋਰਚੇ ਦੀਆਂ ਧੁੰਮਾਂ ਸਾਰੇ ਦੇਸ ਵਿੱਚ ਪੈ ਚੁੱਕੀਆਂ ਸਨ। ਕਾਂਗਰਸ ਪਾਰਟੀ ਨੇ ਸੋਚਿਆ ਕਿ ਸਾਨੂੰ ਵੀ ਇਸ ਮੋਰਚੇ ਬਾਰੇ ਪਤਾ ਕਰਨਾ ਚਾਹੀਦੈ। ਉਸ ਵੇਲ਼ੇ ਅੰਗਰੇਜ਼ ਹਕੂਮਤ ਦੇ ਖ਼ਿਲਾਫ਼ ਕੋਈ ਵੀ ਲਹਿਰ ਚਲਦੀ ਤਾਂ ਅਜ਼ਾਦੀ ਦੀ ਲੜਾਈ ਲੜ ਰਹੀਆਂ ਸਭ ਪਾਰਟੀਆਂ ਉਸ 'ਚ ਦਿਲਚਸਪੀ ਲੈਂਦੀਆਂ। ਇਹ ਉਹਨਾਂ ਦਾ ਫ਼ਰਜ਼ ਵੀ ਬਣਦਾ ਸੀ। ਇਸੇ ਕਰਕੇ ਕਾਂਗਰਸ ਪਾਰਟੀ ਨੇ ਵੀ ਆਪਣੇ ਤਿੰਨ ਲੀਡਰਾਂ ਦੀ ਡਿਊਟੀ ਲਾਈ ਕਿ ਉਹ ਇਸ ਮੋਰਚੇ ਬਾਰੇ ਜੈਤੋਂ

ਜਾ ਕੇ ਪਤਾ ਕਰਨ। ਇਸ ਟੋਲੀ ਦੇ ਆਗੂ ਪੰਡਤ ਜਵਾਹਰ ਲਾਲ ਜੀ ਬਣੇ। ਅੱਜ ਤਾਂ ਇੰਨੀ ਸਖ਼ਤੀ ਨਹੀਂ, ਉਦੋਂ ਇਹਨਾਂ ਰਿਆਸਤਾਂ ਦੇ ਰਾਜੇ ਆਪਣੇ ਆਪ ਨੂੰ ਅੰਗਰੇਜ਼ਾਂ ਨਾਲੋਂ ਵੀ ਤਾਕਤਵਰ ਸਮਝਦੇ ਹੁੰਦੇ ਸੀ। ਉਹਨਾਂ ਦਾ ਖ਼ਿਆਲ ਸੀ ਕਿ ਹਰ ਕਿਸਮ ਦੀ ਲੋਕ ਲਹਿਰ ਨੂੰ ਸਖਤੀ ਨਾਲ਼ ਕੁਚਲਿਆ ਜਾ ਸਕਦੈ। ਇਸ ਕਰਕੇ ਰਿਆਸਤਾਂ ਦੇ ਰਾਜਿਆਂ ਨੇ ਕਾਂਗਰਸ ਪਾਰਟੀ 'ਤੇ ਕਈ ਕਿਸਮ ਦੀਆਂ ਪਾਬੰਦੀਆਂ ਲਾਈਆਂ ਹੋਈਆਂ ਸੀ। ਪੰਡਤ ਜੀ ਨੂੰ ਪਤਾ ਸੀ ਕਿ ਜੇ ਉਹ ਰਿਆਸਤਾਂ ਦੇ ਇਲਾਕੇ ਵਿੱਚੋਂ ਲੰਘ ਕੇ ਗਏ ਤਾਂ ਉਹਨਾਂ ਨੂੰ ਫੌਰਨ ਗਰਿਫ਼ਤਾਰ ਕਰ ਲਿਆ ਜਾਣੈ। ਇਸੇ ਕਰਕੇ ਉਹ ਮੁਕਤਸਰ ਵਾਲ਼ੇ ਪਾਸਿਓਂ ਹੋ ਕੇ ਏਧਰ ਆਏ। ਇਹ 'ਅੰਗਰੇਜ਼ੀ ਇਲਾਕਾ' ਸੀ।

ਉਹਨਾਂ ਲੀਡਰਾਂ ਦੀ ਕੁਰਬਾਨੀ ਵੀ ਧੰਨ ਹੈ। ਕਿੱਥੇ ਏਸੇ ਜਵਾਹਰ ਲਾਲ ਦੇ ਕੱਪੜੇ ਕਦੇ ਪੈਰਸ ਤੋਂ ਧੋ ਕੇ ਆਉਂਦੇ ਸੀ, ਪਰ ਹੁਣ ਉਹੋ ਨਹਿਰੂ ਮਾਲਵੇ ਦੇ ਟਿੱਬਿਆਂ ਵਿੱਚ, ਖੱਦਰ ਦੇ ਕੱਪੜੇ ਪਾਈ, ਲੁਕਦਾ-ਛਿਪਦਾ ਜੈਤੋ ਪਹੁੰਚਣ ਦਾ ਜਤਨ ਕਰ ਰਿਹਾ ਸੀ। ਉਹਨਾਂ ਨੂੰ ਜੈਤੋ ਪੁਚਾਣ ਵਾਸਤੇ ਇੱਕ ਬਹਿਲੀ ਗੱਡੀ ਦਾ ਪ੍ਰਬੰਧ ਕੀਤਾ ਗਿਆ। ਉਸ ਵਿੱਚ ਬੈਠ ਕੇ ਮਿਸਟਰ ਸੈਫੂਦੀਨ ਕਿਚਲੂ ਅਤੇ ਕੇ. ਸਨਤਾਨਮ ਨਾਲ਼ ਖੇਤਾਂ ਵਿੱਚੋਂ ਦੀ ਲੰਘਦੇ ਭੁੱਖਣ-ਭਾਣੇ ਜੈਤੋ ਪਹੁੰਚੇ ਤਾਂ ਸਾਡੀ ਰਿਆਸਤ ਦੀ ਨੌਕਰਸ਼ਾਹੀ ਨੇ ਅਜੀਬ ਤਮਾਸ਼ਾ ਵਿਖਾਇਆ।

ਕਚਿਹਰੀਆਂ ਤੇ ਧਰਮਸ਼ਾਲਾ ਦੇ ਵਿਚਾਲੇ ਤੈਨੂੰ ਜਿਹੜੀ ਥਾਂ ਦੱਸੀ ਐ, ਓੱਥੇ ਆ ਕੇ ਪੰਡਤ ਜੀ ਤੇ ਉਹਦੇ ਸਾਥੀਆਂ ਨੂੰ ਪੁਲਿਸ ਨੇ ਘੇਰ ਲਿਆ। ਪੁਲਿਸ ਦੇ ਨਾਲ਼ ਰਿਆਸਤ ਦਾ ਇੱਕ ਅਦਾਲਤੀ ਵੀ ਸੀ। ਪੁਲਿਸ ਵਾਲ਼ੇ ਕਹਿਣ ਲੱਗੇ, ਅਸੀਂ ਥੋਨੂੰ ਗਰਿਫ਼ਤਾਰ ਕਰਦੇ ਐਂ। ਪੰਡਤ ਜੀ ਨੇ ਹੈਰਾਨੀ ਨਾਲ਼ ਪੁੱਛਿਆ, 'ਆਖ਼ਰ ਸਾਨੂੰ ਕਿਸ ਜੁਰਮ ਵਿੱਚ, ਕਿਹੜੇ ਕਾਨੂੰਨ ਮੂਜਬ ਫੜਨ ਲੱਗੇ ਓਂ-ਕੋਈ ਵਰੰਟ-ਵਰੁੰਟ ਵੀ ਦਿਖਾਓ?' ਪਰ ਅਦਾਲਤੀ ਆਪਣੀ ਨਾਭਾਸ਼ਾਹੀ ਪੱਗ ਦੇ ਲੜ ਨੂੰ ਠੀਕ ਕਰਦਾ ਬੋਲਿਆ, 'ਕਾਨੂੰਨ ਕਿਆ ਹੋਤੈ? ਹਮਾਰੀ ਜ਼ਬਾਨ ਹੀ ਕਾਨੂੰਨ ਹੈ।......ਲਗਾਓ ਬਈ ਇਨਕੋ ਹਥਕੜੀ।'

"ਪਹਿਲਾਂ ਤਾਂ ਪੰਡਤ ਜੀ ਨੇ ਮੱਥੇ ਤਿਉੜੀਆਂ ਪਾ ਕੇ ਘੂਰੀ ਵੱਟੀ, ਪਰ ਫੇਰ ਉਸੇ ਵੇਲ਼ੇ ਮੁਸਕਰਾ ਪਏ। ਹੱਸ ਕੇ ਕਹਿਣ ਲੱਗੇ, 'ਖ਼ੂਬ ਹੈ ਰਿਆਸਤੋਂ ਕਾ ਰਾਜ ਭੀ, ਜਹਾਂ ਅਦਾਲਤੀ ਕੀ ਜ਼ਬਾਨ ਹੀ ਕਾਨੂੰਨ ਹੈ, ਵਹਾਂ ਔਰ ਤੋ ਜਾਨੇ ਕਿਆ ਹੋਤਾ ਹੋਗਾ!'

ਤੇ ਮਗਰੋਂ ਗੱਲ ਹੋਈ ਵੀ ਏਸੇ ਤਰ੍ਹਾਂ। ਜਦੋਂ ਉਹਨਾਂ ਨੂੰ ਫੜ ਕੇ ਕਈ ਦਿਨ ਨਾਭੇ ਦੀ ਜੇਲ੍ਹ ਵਿੱਚ ਰੱਖਿਆ ਗਿਆ ਤਾਂ ਸਾਰੇ ਦੇਸ਼ ਵਿੱਚ ਹਾਹਾਕਾਰ ਮੱਚ ਗਈ। ਉਹਨਾਂ ਦੇ ਪਿਤਾ ਮੋਤੀ ਲਾਲ ਜੀ ਵੀ ਮੁਲਾਕਾਤ ਕਰਨ ਆਏ। ਉਹਨਾਂ ਪੁੱਛਿਆ, 'ਜਵਾਹਰ ਮੈਂ ਤੇਰੇ ਵੰਨੀਓਂ ਕੇਸ ਲੜਾਂ'? ਪੰਡਤ ਜੀ ਹੱਸ ਕੇ ਕਹਿਣ ਲੱਗੇ, 'ਪਿਤਾ ਜੀ ਜਿੱਥੇ ਇੱਕ ਛੋਟੇ ਤੋਂ ਛੋਟੇ ਅਫ਼ਸਰ ਦੀ ਜ਼ਬਾਨ ਹੀ ਕਨੂੰਨ ਹੈ ਓਥੇ ਤੁਸੀਂ ਕਿਸ ਕਨੂੰਨ ਦੀ ਮਦਦ ਨਾਲ਼ ਮੁਕੱਦਮਾ ਲੜੋਗੇ?'

ਖ਼ੈਰ, ਅਖ਼ੀਰ ਤਾਂ ਹਕੂਮਤ ਨੂੰ, ਉਹਨਾਂ ਨੂੰ ਰਿਹਾਅ ਹੀ ਕਰਨਾ ਪਿਆ ਪਰ ਜਿਹੜੇ ਦਿਨ ਉਹਨਾਂ ਨੇ ਨਾਭਾ ਜੇਲ੍ਹ ਵਿੱਚ ਕੱਟੇ ਉਹ ਉਹਨਾਂ ਦੀ ਜ਼ਿੰਦਗੀ ਦੇ ਬੜੇ ਮੁਸ਼ਕਲ ਦਿਨ ਸੀ। ਜਿਸ ਕੋਠੜੀ ਵਿੱਚ ਉਹਨਾਂ ਨੂੰ ਕੈਦ ਕੀਤਾ ਗਿਆ, ਓਥੇ ਰਾਤ ਨੂੰ ਚੂਹੇ ਨਹੀਂ ਸੀ ਸੌਣ ਦਿੰਦੇ। ਛੱਤ ਏਨੀ ਨੀਵੀਂ ਸੀ ਕਿ ਲੰਮੇ ਬੰਦੇ ਦਾ ਸਿਰ ਵਜਦਾ ਸੀ। ਕੋਠੜੀ ਵਿੱਚ ਏਨੀ ਸਿੱਲ੍ਹ ਸੀ ਕਿ ਪੰਡਤ ਜੀ ਤੇ ਉਹਨਾਂ ਦੇ ਇੱਕ ਸਾਥੀ ਨੂੰ ਏਥੋਂ ਹੀ ਮੁਨਿਆਦੀ ਬੁਖ਼ਾਰ ਹੋ ਗਿਆ ਸੀ। ਨਹਿਰੂ

ਜੀ ਨੂੰ ਏਡੀ ਲੰਮੀ ਬਿਮਾਰੀ ਦਾ ਕਸ਼ਟ ਜ਼ਿੰਦਗੀ 'ਚ ਪਹਿਲੀ ਵਾਰੀ ਭੋਗਣਾ ਪਿਆ ਸੀ।

ਉਹਨਾਂ ਨੇ ਜੈਤੋ ਹਵਾਲਾਤ ਵਿੱਚ ਵੀ ਇੱਕ ਦਿਨ ਕੱਟਿਆ ਸੀ। ਉਹ ਵੀ ਅਜਬ ਨਜ਼ਾਰਾ ਸੀ। ਜਦੋਂ ਉਹਨਾਂ ਨੂੰ ਗਰਿਫ਼ਤਾਰ ਕਰ ਲਿਆ ਗਿਆ ਤਾਂ ਉਹ ਹੱਸ-ਹੱਸ ਕੇ ਅਦਾਲਤੀ ਨਾਲ਼ ਗੱਲਾਂ ਕਰਦੇ ਤੁਰ ਪਏ। ਰਾਹ ਵਿੱਚ ਕਹਿਣ ਲੱਗੇ,"ਬਈ ਦੋਸਤੋ ਹੁਣ ਤਾਂ ਸਾਨੂੰ ਦੱਸ ਦਿਓ ਕਿ ਸਾਨੂੰ ਕਿਸ ਕਸੂਰ 'ਚ ਤੁਸੀਂ ਫੜਿਐ?" ਅਦਾਲਤੀ ਔਖਾ ਜਿਹਾ ਹੋ ਕੇ ਬੋਲਿਆ,"ਜਨਾਬ ਆਪ ਨੂੰ ਕਿਹੜਾ ਪਤਾ ਨਹੀਂ। ਆਪ ਸਾਡੀ ਰਿਆਸਤ ਦੀ ਹੱਦ ਵਿੱਚ ਜੋ ਦਾਖ਼ਲ ਹੋਏ ਹੋ।" ਪੰਡਤ ਜੀ ਉੱਚੀ-ਉੱਚੀ ਹੱਸ ਪਏ। ਕਹਿਣ ਲੱਗੇ, 'ਜੇ ਸਾਨੂੰ ਕੋਈ ਜਾਦੂ-ਮੰਤਰ ਆਉਂਦਾ ਹੁੰਦਾ ਤਾਂ ਅਸੀਂ ਹਵਾ ਵਿੱਚ ਉੱਡ ਕੇ ਤੁਹਾਡੀ ਰਿਆਸਤ ਤੋਂ ਬਾਹਰ ਵੀ ਚਲੇ ਜਾਂਦੇ। ਪਰ ਪੈਦਲ ਆਏ ਹਾਂ, ਹੱਦ ਉੱਤੇ ਤਾਂ ਸਾਨੂੰ ਕਿਸੇ ਨੇ ਨਹੀਂ ਰੋਕਿਆ। ਹੁਣ ਸਾਨੂੰ ਮੁਜਰਮ ਬਣਾਈ ਫਿਰਦੇ ਓ।"

ਪੰਡਤ ਜੀ ਬੜੇ ਹੀ ਹਸਮੁੱਖ ਬੰਦੇ ਐ। ਪੁਲਿਸ ਉਹਨਾਂ ਨੂੰ ਹੱਥਕੜੀਆਂ ਲਾ ਕੇ ਜੈਤੋ ਦੀਆਂ ਗਲੀਆਂ ਵਿੱਚੋਂ ਦੀ ਲੈ ਕੇ ਗਈ। ਇਹ ਉਹੋ ਸਮਾਂ ਸੀ ਜਦੋਂ ਪੰਡਤ ਜੀ ਨੂੰ ਹਿੰਦੁਸਤਾਨ ਦਾ ਵਾਇਸਰਾਏ ਵੀ ਜਾਣਦਾ ਸੀ ਕਿ ਉਹ ਕਿੱਡੇ ਵੱਡੇ ਲੀਡਰ ਐ। ਪਰ ਏਸ ਰਿਆਸਤ ਦੀ ਮੂਰਖ ਨੌਕਰਸ਼ਾਹੀ ਨੇ ਉਹਨਾਂ ਨੂੰ ਹੱਥਕੜੀਆਂ ਲਾਈਆਂ ਹੋਈਆਂ ਸੀ। ਪੰਡਤ ਜੀ ਗਲ਼ੀਆਂ ਬਜ਼ਾਰਾਂ ਵਿੱਚੋਂ ਦੀ ਲੰਘਦੇ, ਬੱਚਿਆਂ ਨਾਲ਼ ਮਜ਼ਾਕ ਕਰਦੇ ਤੁਰੇ ਗਏ। ਮਨ ਵਿੱਚ ਰਿਆਸਤੀ ਹਕੂਮਤ ਦੇ ਅੰਗਰੇਜ਼ ਤੇ ਦੇਸੀ ਅਫ਼ਸਰਾਂ ਦੇ ਵਿਰੁੱਧ ਬੜਾ ਗੁੱਸਾ ਸੀ ਪਰ ਓਸ ਵੇਲ਼ੇ ਉਹਨਾਂ ਨੇ ਮੱਥੇ ਵੱਟ ਨਹੀਂ ਪੈਣ ਦਿੱਤਾ।

ਅਜਿਹੇ ਲੋਕਾਂ ਤੋਂ ਹੀ ਜ਼ਿੰਦਗੀ ਦੇ ਰਾਜ਼ ਸਿੱਖੇ ਜਾਂਦੇ ਐ, ਬੇਟਾ! ਇਹਨਾਂ ਮਹਾਨ ਲੋਕਾਂ ਦੀਆਂ ਇਹੋ ਜਿਹੀਆਂ ਸਾਧਾਰਨ ਗੱਲਾਂ ਤੋਂ ਈ ਬੰਦਾ ਏਡਾ ਪ੍ਰਭਾਵਿਤ ਹੁੰਦੈ ਕਿ ਪਹਿਲੀ ਮੁਲਾਕਾਤ ਵੇਲ਼ੇ ਈ ਉਹਨਾਂ ਦਾ ਬਣ ਜਾਂਦੈ। ਮੈਂ ਵੀ ਬਣ ਗਿਆ ਸੀ!.....

ਬਾਕੀ ਜਦੋਂ ਕਦੇ ਉਹ ਤਕਰੀਰ ਕਰਦੇ ਹੋਣ ਫੇਰ ਤਾਂ ਕੰਧਾਂ ਵੀ ਕੰਬਾ ਦਿੰਦੇ ਐ। ਉਹਨਾਂ ਦੀ 1929 ਵਿੱਚ, ਰਾਵੀ ਦਰਿਆ ਦੇ ਕਿਨਾਰੇ ਕੀਤੀ ਤਕਰੀਰ ਸੁਣਨ, ਮੈਂ ਪਿੰਡੋਂ ਚੱਲ ਕੇ ਗਿਆ ਸੀ। ਹੋਰ ਵੀ ਬੜੇ ਨੇਤਾ ਬੋਲੇ ਸੀ ਪਰ ਜਵਾਹਰ ਲਾਲ ਨਹਿਰੂ ਜੀ ਦਾ ਕੋਈ ਮੁਕਾਬਲਾ ਨਹੀਂ। ਕਮਾਲ ਕਰ ਦਿੰਦੇ ਐ।"

ਨੱਥੇ ਨੂੰ ਜਾਪਿਆ ਅੱਜ ਬਾਪੂ ਜੀ ਆਪਣੀ 'ਨਹਿਰੂ ਭਗਤੀ' ਦੀ ਪਕੜ ਵਿੱਚ ਸਨ। ਉਹਨਾਂ ਨੂੰ ਇਹ ਖ਼ਿਆਲ ਵੀ ਨਹੀਂ ਸੀ ਆ ਰਿਹਾ ਕਿ ਇਹੋ ਗੱਲ ਉਹ ਨੱਥੇ ਨੂੰ ਪਤਾ ਨਹੀਂ ਕਿੰਨੇ ਵਾਰੀ ਸੁਣਾ ਚੁੱਕੇ ਸਨ। ਉਂਞ ਉਹਨਾਂ ਦੀ ਯਾਦਾਸ਼ਤ ਬੜੀ ਤੇਜ਼ ਸੀ, ਪਰ ਜਦੋਂ ਪੰਡਤ ਨਹਿਰੂ ਦੀ ਗੱਲ ਕਰਦੇ ਤਾਂ ਸਭ ਕੁਝ ਭੁੱਲ ਜਾਂਦੇ। ਉਹਨਾਂ ਦਾ ਗੱਲ ਸੁਣਾਉਣ ਦਾ ਢੰਗ ਤੇ ਸ਼ਬਦਾਂ ਦੀ ਚੋਣ ਵੀ ਬਦਲ ਜਾਂਦੀ।

"ਖ਼ੈਰ, ਇਹ ਤਾਂ ਲੰਮੀਆਂ ਗੱਲੈਂ, ਮੈਂ ਤਾਂ ਤੈਨੂੰ ਜੈਤੋ ਦੇ ਮੋਰਚੇ ਦੀ, ਗੋਲੀ ਚੱਲਣ ਵਾਲ਼ੀ ਘਟਨਾ ਸੁਣਾਉਣੀ ਸੀ।" ਕੁਝ ਰੁਕ ਕੇ ਜਿਵੇਂ ਉਹ ਸੋਚੀਂ ਪੈ ਗਏ ਤੇ ਫੇਰ ਧੀਰਜ ਨਾਲ਼ ਬੋਲੇ, "ਪਰ ਮੇਰੀ ਸਲਾਹ ਐ ਇਹ ਗੱਲ ਤੈਨੂੰ ਕਦੇ ਫੇਰ ਸੁਣਾਊਂ-ਬੜਾ ਭਿਆਨਕ ਕਾਂਡ ਐ। ਰਾਤ ਨੂੰ, ਤੈਨੂੰ ਚੰਗੀ ਤਰ੍ਹਾਂ ਨੀਂਦ ਨਹੀਂ ਆਉਣੀ, ਇਹ ਸੁਣ ਕੇ।"

ਨੱਥਾ ਉਸੇ ਵੇਲ਼ੇ ਸੁਣਨ ਲਈ ਖਹਿੜੇ ਪੈ ਗਿਆ ਤਾਂ ਉਹਨਾਂ ਨੇ ਠਰੰਮੇ ਨਾਲ਼ ਕਿਹਾ,

"ਤੈਨੂੰ ਤਾਂ ਸੁੱਤੇ ਨੂੰ ਪਤਾ ਨਹੀਂ ਰਹਿੰਦਾ ਕਾਕਾ, ਮੈਨੂੰ ਪਤੈ। ਜਿੱਦੇ ਮੈਂ ਤੈਨੂੰ ਏਹੋ-ਜੀ ਬਾਤ ਵੀ ਸੁਣਾ ਦਿਆਂ, ਤੂੰ ਸਾਰੀ ਰਾਤ ਬੁੜਾਂਦਾ ਰਹਿਨੈ। ਫੇਰ ਮੇਰਾ ਚਿੱਤ ਕਾਹਲਾ ਪੈਣ ਲੱਗ ਪੈਂਦੇ! ਨੀਂਦ ਨਹੀਂ ਆਉਂਦੀ। ਏਸ ਕਰਕੇ ਕੱਲ੍ਹ ਨੂੰ ਦਿਨੇ ਸੁਣਾਊਂ। ਕੱਲ੍ਹ ਨੂੰ ਤੂੰ ਸਕੂਲ ਤਾਂ ਨਹੀਂ ਜਾਣਾ ?"

"ਨਹੀਂ ਜੀ।" ਨੱਥੇ ਨੇ ਕਿਹਾ, "ਐਤਵਾਰ ਐ।"

"ਚੰਗਾ ਫੇਰ ਕੱਲ੍ਹ ਸੁਣਾਊਂਗਾ।"

ਨੱਥੇ ਨੇ ਅਜਿਹੇ ਸਮੇਂ ਕਦੇ ਬਾਪੂ ਜੀ ਨਾਲ਼ ਬਹਿਸ ਨਹੀਂ ਸੀ ਕੀਤੀ। ਉਹਨੂੰ ਇਹ ਪਤਾ ਹੁੰਦਾ ਸੀ ਕਿ ਉਹ ਦ੍ਰਿੜ ਇਰਾਦੇ ਨਾਲ਼ ਕੀਤਾ ਕੋਈ ਵੀ ਨਿੱਕਾ ਵੱਡਾ ਫ਼ੈਸਲਾ ਨਹੀਂ ਸਨ ਬਦਲਦੇ।

## ਔਖੇ ਸ਼ਬਦਾਂ ਦੇ ਅਰਥ :

ਵਰਜਣਾ : ਰੋਕਣਾ / ਜ਼ਿਹਨ : ਦਿਮਾਗ਼ / ਕਾਫ਼ੂਰ : ਬੇ-ਅਸਰ, ਮਿਟਣਾ / ਧੁੱਤਰ : ਬੇਢਬਾ/ ਮੋਹੜਿਆਂ : ਝਿੰਗਾ, ਬਿਰਛ ਦਾ ਕੰਡੇਦਾਰ ਜਾਂ ਬਿਨਾਂ ਕੰਡੇ ਵੱਢਿਆ ਟਾਹਣਾ / ਅਵੇਸਲੇ : ਲਾ-ਪਰਵਾਹ / ਮੁਲਜ਼ਮ : ਦੋਸ਼ੀ

## ਅਭਿਆਸ

1. ਨੱਥੇ ਨੂੰ ਆਪਣੇ ਬਾਪੂ ਦੀ ਕਿਹੜੀ ਘਟਨਾ ਪਰੀ ਕਹਾਣੀ ਜਾਪਦੀ ਸੀ? ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ।
2. ਪੰਡਤ ਨਹਿਰੂ ਜੈਤੋ ਦੇ ਮੋਰਚੇ 'ਚ ਕਿਵੇਂ ਪਹੁੰਚੇ ਸਨ? ਵਿਸਥਾਰ ਨਾਲ਼ ਲਿਖੋ।
3. ਪੰਡਤ ਨਹਿਰੂ ਜੀ ਨੂੰ ਨਾਭੇ ਦੀ ਜੇਲ੍ਹ ਵਿੱਚ ਕਿਸ ਤਰ੍ਹਾਂ ਦੇ ਹਾਲਾਤ ਵਿੱਚ ਰਹਿਣਾ ਪਿਆ?
4. ਇਸ ਪਾਠ ਦੇ ਆਧਾਰ 'ਤੇ ਪੰਡਤ ਨਹਿਰੂ ਜੀ ਦੇ ਹਸਮੁੱਖ ਸੁਭਾਅ ਬਾਰੇ ਚਰਚਾ ਕਰੋ।
5. ਅਦਾਲਤੀ ਤੇ ਪੰਡਤ ਨਹਿਰੂ ਜੀ ਵਿਚਕਾਰ ਕੀ ਗੱਲਬਾਤ ਹੋਈ ? ਸੰਖੇਪ ਵਿੱਚ ਲਿਖੋ।
6. "ਅਜਿਹੇ ਲੋਕਾਂ ਤੋਂ ਹੀ ਜ਼ਿੰਦਗੀ ਦੇ ਰਾਜ਼ ਸਿੱਖੇ ਜਾਂਦੇ ਐ, ਬੇਟਾ! ਇਹਨਾਂ ਮਹਾਨ ਲੋਕਾਂ ਦੀਆਂ ਇਹੋ ਜਿਹੀਆਂ ਸਧਾਰਨ ਗੱਲਾਂ ਤੋਂ ਈ ਬੰਦਾ ਏਡਾ ਪ੍ਰਭਾਵਿਤ ਹੁੰਦੈ ਕਿ ਪਹਿਲੀ ਮੁਲਾਕਾਤ ਵੇਲ਼ੇ ਹੀ ਉਹਨਾਂ ਦਾ ਬਣ ਜਾਂਦੈ। ਮੈਂ ਵੀ ਬਣ ਗਿਆ ਸੀ।" ਉਪਰੋਕਤ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੇ?

# ਛੇ

ਐਤਵਾਰ, ਸਵੇਰੇ ਉੱਠਣ ਸਾਰ ਨੰਦ ਸਿੰਘ ਨੇ ਪਹਿਲਾਂ ਨੱਥੇ ਨੂੰ ਜਗਾਇਆ ਤੇ ਦੋਏ ਪਿਉ-ਪੁੱਤ ਬਾਹਰ ਸੂਏ ਉੱਤੇ ਚਲੇ ਗਏ। ਦਾਤਣ-ਕੁਰਲੀ ਕਰਕੇ ਵਾਪਸ ਆਏ ਤਾਂ ਨੱਥੇ ਨੇ ਆਪ ਚੁੱਲ੍ਹੇ ਵਿੱਚ ਅੱਗ ਬਾਲ਼ ਕੇ ਪਾਣੀ ਗਰਮ ਕੀਤਾ। (ਬਾਪੂ ਜੀ ਭਾਦੋਂ ਤੋਂ ਮਗਰੋਂ ਗਰਮ ਪਾਣੀ ਨਾਲ਼ ਨਹਾਉਣ ਲੱਗ ਪੈਂਦੇ ਸਨ।) ਨਹਾ ਧੋ ਕੇ ਦੋਵੇਂ ਇਕੱਠੇ ਗੁਰਦੁਆਰੇ ਚਲੇ ਗਏ।

ਭਾਈ ਜੀ ਅਜੇ ਅਸ਼ਨਾਨ ਕਰ ਰਹੇ ਸਨ। ਨੰਦ ਸਿੰਘ ਨੇ ਅੰਦਰ ਜਾ ਕੇ ਧੂਫ਼ ਜਗਾਈ, ਤੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਵਾਕ ਲਿਆ। ਵਾਕ ਲੈਂਦਿਆਂ ਉਹਨਾਂ ਦਾ ਜਿਵੇਂ ਅੰਗ-ਅੰਗ ਖੀਵਾ ਹੋ ਗਿਆ। ਚਿਹਰੇ ਉੱਤੇ ਜਲਾਲ ਆ ਗਿਆ ਸੀ। ਵਾਕ ਸੀ : "ਭਿੰਨੀ ਰੈਨੜੀਏ ਚਮਕਣ ਤਾਰੇ।" ਇਹ ਸ਼ਬਦ ਉਹ ਇੰਨੀ ਮਿੱਠੀ ਅਵਾਜ਼ ਵਿੱਚ ਗੁਣਗੁਣਾਉਂਦੇ ਹੁੰਦੇ ਸਨ ਕਿ ਉਹਨਾਂ ਦੀ ਜ਼ਬਾਨ ਵਿੱਚੋਂ 'ਅੰਮ੍ਰਿਤ-ਵਰਖਾ' ਹੁੰਦੀ ਜਾਪਦੀ। ਜਵਾਨੀ ਵਿੱਚ ਉਹ ਬੜਾ ਹੀ ਮਨੋਹਰ ਕੀਰਤਨ ਵੀ ਕਰਦੇ ਹੁੰਦੇ ਸਨ। ਹੁਣ ਵੀ ਭਾਵੇਂ ਕੀਰਤਨ ਤਾਂ ਕਰ ਲੈਂਦੇ ਸਨ ਪਰ ਅੱਜ-ਕੱਲ੍ਹ ਉਹਨਾਂ ਦਾ ਬਹੁਤਾ ਧਿਆਨ ਹੋਰ ਪੁਸਤਕਾਂ ਪੜ੍ਹਨ ਤੇ ਵੈਦਗੀ ਕਰਨ ਵੱਲ ਹੋ ਗਿਆ ਸੀ।

ਵਾਕ ਲੈ ਕੇ ਭਾਈ ਜੀ ਨੂੰ ਉਡੀਕੇ ਬਿਨਾਂ ਹੀ ਘਰ ਪਰਤ ਆਏ। ਘਰ ਆ ਕੇ ਨੱਥੇ ਨੇ ਉਹਨਾਂ ਲਈ ਦੁੱਧ ਗਰਮ ਕੀਤਾ ਤੇ ਬੇਬੇ ਜੀ ਲਈ ਚਾਹ ਧਰ ਦਿੱਤੀ। ਐਤਵਾਰ ਨੂੰ ਨੱਥਾ ਬੇਬੇ ਜੀ ਨੂੰ ਵਾਹਵਾ ਦਿਨ ਚੜ੍ਹੇ ਤੀਕ ਮੰਜੇ ਤੋਂ ਨਹੀਂ ਸੀ ਉੱਠਣ ਦਿੰਦਾ। ਸਿਰਫ਼ ਐਤਵਾਰ ਨੂੰ ਹੀ ਬੇਬੇ ਜੀ ਦੋ ਘੜੀਆਂ ਵੱਧ ਅਰਾਮ ਕਰ ਸਕਦੇ ਸਨ। ਬਾਕੀ ਛੇ ਦਿਨ ਤਾਂ ਉਹਨਾਂ ਨੂੰ ਬਹੁਤ ਤੜਕੇ ਉੱਠ ਕੇ ਨੱਥੇ ਨੂੰ ਰੋਟੀ ਤਿਆਰ ਕਰਕੇ ਸਕੂਲ ਤੋਰਨਾ ਪੈਂਦਾ ਸੀ। ਐਤਵਾਰ ਨੂੰ ਮੱਝ ਦੀ ਧਾਰ ਵੀ ਨੱਥਾ ਹੀ ਕੱਢਦਾ ਸੀ। ਪੱਠੇ ਵੀ ਆਪ ਹੀ ਪਾਉਂਦਾ ਸੀ। ਜਦੋਂ ਨੱਥਾ ਚੌਂਕੇ ਵਿੱਚ ਚਾਹ-ਪਾਣੀ ਦੇ ਕੰਮ ਲੱਗਿਆ ਹੋਇਆ ਸੀ ਤਾਂ ਬਾਪੂ ਜੀ ਬੈਠਕ ਦੀ ਝਾੜ-ਪੂੰਝ ਕਰਦਿਆਂ ਪਾਠ ਕਰ ਰਹੇ ਸਨ। ਫੇਰ ਜਦੋਂ ਉਹ ਦੁੱਧ ਦਾ ਗਲਾਸ ਲੈ ਕੇ ਬੈਠਕ ਵਿੱਚ ਆਇਆ ਤਾਂ ਉਹਨਾਂ ਨੇ ਕਿਹਾ, "ਤੂੰ ਵੀ ਪੁੱਤ ਆਪਣਾ ਦੁੱਧ ਏਥੇ ਲਿਆ ਕੇ ਪੀ। ਆਪਾਂ ਹੁਣ ਰਾਤ ਵਾਲ਼ੀਆਂ ਗੱਲਾਂ ਕਰਾਂਗੇ।"

ਨੱਥੇ ਨੂੰ ਬਹੁਤ ਚਾਅ ਚੜ੍ਹਿਆ। ਉਹ ਬੇਬੇ ਜੀ ਦਾ ਗਰਮ ਪਾਣੀ ਨਾਲ਼ ਮੂੰਹ ਹੱਥ ਧੁਆ ਕੇ ਤੇ ਚਾਹ ਫੜਾ ਕੇ ਜਦੋਂ ਵਿਹਲਾ ਹੋ ਗਿਆ ਤਾਂ ਆਪਣਾ ਦੁੱਧ ਦਾ ਗਲਾਸ ਲੈ ਕੇ ਕਾਹਲ਼ੀ ਨਾਲ਼ ਬੈਠਕ ਵਿੱਚ ਆ ਗਿਆ। (ਬਾਪੂ ਜੀ ਦਾ ਦੁੱਧ ਢਕ ਕੇ ਰੱਖ ਗਿਆ ਸੀ।) ਉਹਨਾਂ ਗਲਾਸ ਚੁਕਦਿਆਂ ਆਸਣ 'ਤੇ ਬੈਠ ਕੇ ਕਿਹਾ, "ਮੇਰੇ ਸਾਹਮਣੇ ਬਹਿ ਜਾ।"

ਨੱਥਾ ਸਾਹਮਣੇ ਬੈਠ ਗਿਆ, ਪਰ ਉਸ ਨੇ ਖ਼ਿਆਲ ਰੱਖਿਆ ਕਿ ਕਿਧਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲ਼ੀ ਅਲਮਾਰੀ ਵੱਲ ਉਹਦੀ ਪਿੱਠ ਨਾ ਹੋ ਜਾਏ। ਇਸ ਕਰਕੇ ਰਤਾ ਪਾਸਾ ਵੱਟ ਕੇ ਬਹਿ ਗਿਆ। ਬਾਪੂ ਜੀ ਦਾ ਉਸ ਅਲਮਾਰੀ ਵੱਲ ਮੂੰਹ ਸੀ।

ਦੁੱਧ ਪੀ ਕੇ ਬਾਪੂ ਜੀ ਨੇ ਆਪਣੇ ਪਰਨੇ ਨਾਲ਼ ਪਾਣੀ ਵਾਲ਼ੀ ਗੜਵੀ ਚੁੱਕੀ ਤੇ ਬੈਠਕ ਤੋਂ ਬਾਹਰ ਆ ਕੇ ਹੱਥ ਧੋ ਲਏ, ਨੱਥੇ ਨੂੰ ਵੀ ਉਹਨਾਂ ਨੇ ਹੱਥ ਧੋਣ ਲਈ ਕਿਹਾ। ਉਹ ਦੋਏ ਗਲਾਸ ਚੁੱਕ ਕੇ ਬਾਹਰ ਲੈ ਆਇਆ ਤੇ ਚੌਂਕੇ 'ਚ ਭਾਂਡੇ ਮਾਂਜਣ ਵਾਲ਼ੀ ਥਾਂ ਰੱਖਣ ਪਿੱਛੋਂ ਹੱਥ ਧੋ ਕੇ ਪਰਤ ਆਇਆ। ਉਹਦੇ ਲਈ ਜਿਵੇਂ ਇੱਥੇ ਇੱਕ ਮਿੰਟ ਵੀ ਭਾਰੂ ਹੋ ਰਿਹਾ ਸੀ।

"ਲੈ ਹੁਣ ਮਨ-ਚਿੱਤ ਇਕਾਗਰ ਕਰਕੇ ਸੁਣ।" ਬਾਪੂ ਜੀ ਨੇ ਉਸਦੇ ਆਉਣ ਤੋਂ ਪਹਿਲਾਂ ਹੀ ਕੁਝ ਪੁਰਾਣੇ ਅਖ਼ਬਾਰ, ਕੁਝ ਹੱਥ ਨਾਲ਼ ਲਿਖੇ ਹੋਏ ਕਾਗਜ਼ ਤੇ ਇੱਕ ਪੋਥੀ ਕੱਢ ਕੇ ਆਸਣ ਉੱਤੇ ਰੱਖ ਲਈ ਸੀ। ਉੱਧਰ ਇਸ਼ਾਰਾ ਕਰਦਿਆਂ ਉਹ ਬੋਲੇ, "ਇਹ ਸਾਰੇ ਅਖ਼ਬਾਰ ਤੇ ਸ਼ਰੋਮਣੀ ਕਮੇਟੀ ਦੇ ਮਤੇ, ਮੈਂ ਜੈਤੋ ਦੇ ਮੋਰਚੇ ਵੇਲ਼ੇ ਦੇ ਸਾਂਭੇ ਹੋਏ ਐ। ਇਹਨਾਂ ਵਿੱਚ ਮੋਰਚੇ ਦਾ ਸਾਰਾ ਹਾਲ ਦਰਜ ਐ। ਤੂੰ ਜਦੋਂ ਇਮਤਿਹਾਨ ਦੇ ਲਏਂਗਾ, ਫੇਰ ਇਹ ਪੜ੍ਹ ਲਈਂ। ਫਿਲਹਾਲ ਮੈਂ ਤੈਨੂੰ ਕੁਝ ਗੱਲਾਂ ਅੱਜ ਜ਼ਬਾਨੀ ਸੁਣਾ ਦਿਨੈਂ।"

ਕੁਝ ਰੁਕ ਕੇ ਉਹਨਾਂ ਆਪਣੇ ਖੱਦਰ ਦੇ ਪਰਨੇ ਨਾਲ਼ ਇੰਞ ਮੂੰਹ ਪੂੰਝਿਆ ਜਿਵੇਂ ਉਹ ਮੂੰਹ ਨੂੰ ਪਵਿੱਤਰ ਕਰਕੇ ਹੀ ਇਹ ਵਾਰਤਾ ਸੁਣਾਉਣਾ ਚਾਹੁੰਦੇ ਹੋਣ। ਫੇਰ ਉਹ ਆਪਣੇ ਸੁਭਾ ਅਨੁਸਾਰ, ਗੱਲ ਸ਼ੁਰੂ ਕਰਕੇ, ਬੜੇ ਠਰ੍ਹੰਮੇ ਨਾਲ਼ ਤੇ ਰਸ ਨਾਲ਼ ਸੁਣਾਉਣ ਲੱਗ ਪਏ।

"ਜੈਤੋ ਦਾ ਮੋਰਚਾ ਕੋਈ ਦੋ ਸਾਲ ਚਲਦਾ ਰਿਹਾ ਸੀ। ਇਹ ਅਗਸਤ 1923 ਵਿੱਚ ਸ਼ੁਰੂ ਹੋਇਆ। ਗੁਰਦੁਆਰਾ ਗੰਗਸਰ ਵਿਖੇ ਜਿਹੜਾ ਅਖੰਡ ਪਾਠ, ਹਾਕਮਾਂ ਦੀ ਮੂਰਖ਼ਤਾ ਕਰਕੇ ਖੰਡਿਤ ਹੋਇਆ ਸੀ ਉਹਨੇ ਸਿੱਖ ਸੰਗਤਾਂ ਦੇ ਮਨਾਂ ਅੰਦਰ ਰੋਸ ਤੇ ਜੋਸ਼ ਪੈਦਾ ਕਰ ਦਿੱਤਾ। ਸ਼ਰੋਮਣੀ ਅਕਾਲੀ ਦਲ ਨੇ ਪੁਰਅਮਨ ਸਤਿਆਗ੍ਰਹਿ ਦਾ ਫ਼ੈਸਲਾ ਕੀਤਾ। ਇੱਕ ਸਤੰਬਰ ਨੂੰ ਪੱਚੀ ਸਿੰਘਾਂ ਦਾ ਜਥਾ ਜੈਤੋ ਪਾਠ ਰੱਖਣ ਵਾਸਤੇ ਵੀ ਆਇਆ। ਪਰ ਮੋਰਚੇ ਵਾਸਤੇ ਪੱਚੀ ਸਿੰਘਾਂ ਦਾ ਪਹਿਲਾ ਜਥਾ ਅਸਲ ਵਿੱਚ 15 ਸਤੰਬਰ ਨੂੰ ਜੈਤੋ ਭੇਜਿਆ ਸੀ। ਇਸ ਪਿੱਛੋਂ ਪੰਜ ਛੇ ਮਹੀਨੇ ਪੱਚੀ-ਪੱਚੀ ਦੇ ਜਥੇ ਲਗਾਤਾਰ ਆਉਂਦੇ ਰਹੇ।

ਜਿਹੜੇ ਇਹ ਪੱਚੀ-ਪੱਚੀ ਸਿੰਘਾਂ ਦੇ ਜੱਥੇ ਆਉਂਦੇ ਉਹਨਾਂ ਨੇ ਬੜੇ ਤਸੀਹੇ ਝੱਲੇ। ਇਹਨਾਂ ਨੂੰ ਜੈਤੋ ਜਿਸ ਥਾਂ ਉੱਤੇ ਕੈਦ ਰੱਖਿਆ ਸੀ, ਉਹ ਨਰਕ-ਕੁੰਡ ਵਰਗੀ ਸੀ। ਉੱਥੇ ਕਈ ਵਾਰੀ ਮੈਨੂੰ ਵੀ ਜਾਣਾ ਪਿਆ-ਇਹਦੀ ਵਾਰਤਾ ਤੈਨੂੰ ਥੋੜ੍ਹੀ ਬਹੁਤ ਸੁਣਾਈ ਹੋਈ ਐ। ਜਦੋਂ ਉਥੇ ਪੱਚੀ-ਪੱਚੀ ਦੇ ਤਿੰਨ ਜਥੇ 'ਕੱਠੇ ਹੋ ਜਾਂਦੇ ਉਦੋਂ ਤਿੰਨਾਂ ਨੂੰ ਗੱਡੀ ਵਿੱਚ ਤੂੜ ਕੇ ਬਾਵਲਕਾਂਟੀ ਭੇਜ ਦਿੱਤਾ ਜਾਂਦਾ। ਇਹ ਥਾਂ ਇੱਥੋਂ ਬਹੁਤ ਦੂਰ ਐ-ਓਧਰ ਦਿੱਲੀ ਵਾਲ਼ੇ ਪਾਸੇ। ਉਥੇ ਰਿਆਸਤ ਨਾਭਾ ਦਾ ਰਾਜ ਐ, ਹੁਣ ਵੀ, ਪਰ ਹੈ ਰਿਆਸਤ ਦੀ ਦੱਖਣੀ ਹੱਦ ਈ। ਤਿੰਨ ਜੱਥੇ 'ਕੱਠੇ ਹੋਣ ਤਾਈਂ ਪਹਿਲੇ ਤੇ ਦੂਜੇ ਜਥੇ ਨੂੰ ਕਈ-ਕਈ ਹਫ਼ਤੇ ਜੈਤੋ ਦੇ ਓਸ ਨਰਕ-ਕੁੰਡ ਵਿੱਚ ਰਹਿਣਾ ਪੈਂਦਾ ਸੀ। ਏਸ ਸਮੇਂ ਵਿੱਚ ਸਿੱਖਾਂ ਨੂੰ ਬਹੁਤ ਤਸੀਹੇ ਝੱਲਣੇ ਪੈਂਦੇ ਸੀ।

ਜਿਹੜੇ ਪੰਜ ਸੌ ਸਿੰਘਾਂ ਦੇ ਸ਼ਹੀਦੀ ਜਥੇ ਦੀ ਕਹਾਣੀ ਮੈਂ ਤੈਨੂੰ ਸੁਣਾਉਣੀ ਚਾਹੁੰਨੈਂ ਉਹ 9 ਫਰਵਰੀ 1924 ਨੂੰ, ਜੱਥੇਦਾਰ ਊਧਮ ਸਿੰਘ ਨਾਗੋਕੇ ਦੀ ਅਗਵਾਈ ਹੇਠ ਅੰਮ੍ਰਿਤਸਰੋਂ ਚੱਲਿਆ ਸੀ। ਪਰ ਊਧਮ ਸਿੰਘ ਨੂੰ ਪੁਲਿਸ ਨੇ ਅੰਮ੍ਰਿਤਸਰ ਈ ਗਰਿਫ਼ਤਾਰ ਕਰ ਲਿਆ। ਓਸ ਪਿੱਛੋਂ ਜਥੇ ਦੀ ਅਗਵਾਈ ਭਾਈ ਸੁਲਤਾਨ ਸਿੰਘ ਤੇ ਸ: ਜਗਤ ਸਿੰਘ 'ਮੀਤ' ਨੂੰ ਸੌਂਪੀ ਗਈ।

ਜਦੋਂ ਜਥਾ ਅੰਮ੍ਰਿਤਸਰੋਂ ਚੱਲਿਆ ਤਾਂ ਬੜਾ ਅਦਭੁਤ ਨਜ਼ਾਰਾ ਸੀ। ਅਕਾਲ ਤਖਤ ਸਾਹਿਬ ਦੇ ਜਥੇਦਾਰ ਨੇ ਸਿੰਘਾਂ ਨੂੰ ਸੰਬੋਧਨ ਕਰਦਿਆਂ ਕਿਹਾ :-

ਕਬੀਰ ਜੋ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰ ਗੋਇ ॥

ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥

ਉਹਨਾਂ ਸਭ ਦੇ ਸ਼ੁਭ ਬਚਨਾਂ ਨੇ ਸਿੱਖ ਸੰਗਤਾਂ ਦਾ ਉਤਸ਼ਾਹ ਹੋਰ ਵਧਾ ਦਿੱਤਾ। ਜਦੋਂ ਜਥਾ ਉੱਥੋਂ ਚੱਲਿਆ ਤਾਂ ਪੰਜ ਸੌ ਸਿੰਘਾਂ ਦੇ ਚਿਹਰਿਆਂ ਉੱਤੇ ਲੋਹੜੇ ਦਾ ਜਲਾਲ ਸੀ ਤੇ ਕੁਰਬਾਨੀ ਦਾ ਸ਼ਾਂਤ ਭਾਵ ਸੀ।

ਇਹ ਸ਼ਹੀਦੀ ਜਥਾ ਪਿੰਡਾਂ ਵਿੱਚ ਪੜਾਅ ਕਰਦਾ, ਭਜਨ-ਕੀਰਤਨ ਤੇ ਪਰਚਾਰ ਕਰਦਾ ਹੋਇਆ 20 ਫਰਵਰੀ ਨੂੰ, ਜੈਤੋ ਦੇ ਨੇੜੇ ਪਿੰਡ ਬਰਗਾੜੀ ਪਹੁੰਚ ਗਿਆ। ਏਥੇ ਪਿੰਡ ਤੇ ਇਲਾਕੇ ਦੀਆਂ ਸੰਗਤਾਂ ਨੇ ਅਤੁੱਟ ਲੰਗਰ ਚਲਾਇਆ।

ਇੱਕੀ ਫਰਵਰੀ ਨੂੰ ਅੰਮ੍ਰਿਤ ਵੇਲ਼ੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਭੋਗ ਪਿਆ ਤੇ ਲੰਗਰ ਛਕ ਕੇ ਜਥੇ ਨੇ ਜੈਤੋ ਵੱਲ ਚਾਲੇ ਪਾ ਦਿੱਤੇ। ਓਸ ਵੇਲ਼ੇ ਸੰਗਤਾਂ ਵਿੱਚ ਜਿਹੜਾ ਉਤਸ਼ਾਹ ਅਸੀਂ ਵੇਖਿਆ ਉਹਨੇ ਸਾਡੇ ਹੌਸਲੇ ਦੂਣੇ-ਚੌਣੇ ਕਰ ਦਿੱਤੇ। ਮੈਂ ਉਸ ਜਥੇ ਵਿੱਚ ਸ਼ਾਮਲ ਸੀ। ਜਥੇ ਦੇ ਸਿੰਘਾਂ ਤੋਂ ਬਿਨਾਂ ਹਜ਼ਾਰਾਂ ਸਾਧਾਰਨ ਲੋਕ ਵੀ ਜਥੇ ਦੇ ਨਾਲ਼ ਤੁਰ ਪਏ। ਅੱਗੇ-ਅੱਗੇ ਪੰਜ ਪਿਆਰੇ ਸ਼ਬਦ ਗਾ ਰਹੇ ਸਨ :-

ਜਉ ਤਉ ਪ੍ਰੇਮ ਖੇਲਣ ਕਾ ਚਾਉ ॥

ਸਿਰੁ ਧਰਿ ਤਲੀ ਗਲੀ ਮੇਰੀ ਆਉ ॥

ਪਿੱਛੇ ਹਜ਼ਾਰਾਂ ਸੰਗਤਾਂ ਦੇ ਜੈਕਾਰੇ-ਗੂੰਜ ਰਹੇ ਸਨ। ਫੱਗਣ ਦਾ ਮਹੀਨਾ ਸੀ। ਜੈਤੋ ਨੂੰ ਜਾਣ ਵਾਲ਼ੇ ਪਹੇ ਦੇ ਦੋਹੀਂ ਪਾਸੀਂ ਦੂਰ ਤੱਕ ਲੋਕ ਈ ਲੋਕ ਦਿਸਦੇ ਸਨ। ਪਹੇ ਦੇ ਨਾਲ਼ ਨਾਲ਼ ਕੋਈ ਤਿੰਨ-ਤਿੰਨ ਵਾਹਣਾਂ ਦੀਆਂ ਫ਼ਸਲਾਂ ਵਿੱਚੋਂ ਦੀ ਲੰਘਦਿਆਂ ਨੀਲੀਆਂ, ਚਿੱਟੀਆਂ, ਕਾਲ਼ੀਆਂ ਤੇ ਕੇਸਰੀ ਦਸਤਾਰਾਂ ਦਾ ਹੜ੍ਹ ਠਾਠਾਂ ਮਾਰ ਰਿਹਾ ਸੀ। ਇਹਨਾਂ ਖੇਤਾਂ ਦੇ ਮਾਲਕ ਜਿਵੇਂ ਸੰਗਤਾਂ ਦੇ ਪੈਰਾਂ ਨਾਲ਼ ਮਿੱਧੇ ਹਰ ਬੂਟੇ ਨੂੰ ਚੁੰਮ-ਚੁੰਮ ਰੱਖਣਾ ਚਾਹੁੰਦੇ ਸੀ। ਉਹਨਾਂ ਵਿੱਚੋਂ ਕਿੰਨੇ ਹੀ ਸੰਗਤਾਂ ਦੇ ਪੈਰਾਂ ਦੀ ਧੂੜ ਮੱਥੇ ਨੂੰ ਲਾ ਕੇ ਆਪਣੇ ਖੇਤ ਨੂੰ ਨਮਸਕਾਰਦੇ ਹੋਏ ਗਦ-ਗਦ ਹੋਏ ਦਿਸਦੇ।

ਪਿੰਡ ਝੱਖੜ ਵਾਲ਼ੇ ਦੇ ਕੋਲ਼ ਆ ਕੇ ਅਸੀਂ ਵੇਖਿਆ ਇੱਕ ਬਜ਼ੁਰਗ ਮੋਢੇ ਉੱਤੇ ਸਲੰਘ ਰੱਖੀ, ਅੱਖਾਂ ਮੀਟ ਕੇ ਉੱਚੀ ਹੇਕ ਵਿੱਚ ਗਾ ਰਿਹਾ ਸੀ, 'ਓਂ.......ਧਰਤੀ ਨੂੰ ਭਾਗ ਲੱਗਗੇ, ਜਿੱਥੋਂ ਲੰਘਗੇ ਕਲਗੀਆਂ ਵਾਲ਼ੇ! ਜਿੱਥੋਂ ਲੰਘਗੇ ਗੁਰਾਂ ਦੇ ਪਿਆਰੇ......ਧਰਤੀ ਨੂੰ ਭਾਗ ਲੱਗ-ਗੇ!,

ਉਹ ਵਜੂਦ ਵਿੱਚ ਆ ਕੇ ਖੀਵਾ ਹੋਇਆ, ਪਾਗਲਾਂ ਵਾਂਗ ਗਾਈ ਜਾ ਰਿਹਾ ਸੀ। ਉਹਨੂੰ ਕੋਈ ਪਤਾ ਨਹੀਂ ਲੱਗ ਰਿਹਾ ਸੀ ਕਿ ਉਹਦੀ ਕਿੰਨੀ ਕਣਕ ਤੇ ਛੋਲੇ ਮਿੱਧੇ ਗਏ ਸਨ। ਧੰਨ ਗੁਰਸਿੱਖੀ! ਧੰਨ ਗੁਰੂ ਨਾਨਕ ਦੇਵ! ਧੰਨ ਗੁਰੂ ਗੋਬਿੰਦ!"

ਨੱਥੇ ਦੇ ਬਾਪੂ ਜੀ ਨੇ ਵੀ ਪਲ ਦਾ ਪਲ ਚੁੱਪ ਹੋ ਕੇ, ਅੱਖਾਂ ਮੀਚ ਕੇ ਜਿਵੇਂ ਖ਼ੁਮਾਰ ਵਿੱਚ ਆਉਂਦਿਆਂ ਗੁਰੂ ਸਾਹਿਬਾਂ ਦੇ ਨਾਲ਼ ਉਸ ਜੱਟ ਨੂੰ ਵੀ ਸੀਸ ਨਿਵਾਇਆ ਤੇ ਉਸੇ ਜੋਸ਼ ਨਾਲ਼ ਵਾਰਤਾ ਅੱਗੋਂ ਫੇਰ ਸ਼ੁਰੂ ਕਰ ਲਈ।

"ਜਿਉਂ-ਜਿਉਂ ਜਥਾ ਜੈਤੋ ਦੇ ਨੇੜੇ ਆਉਂਦਾ ਗਿਆ, ਸਾਡੇ ਚਿਹਰਿਆਂ 'ਤੇ ਗਿੱਠ-

ਗਿੱਠ ਲਾਲੀਆਂ ਚੜ੍ਹਦੀਆਂ ਗਈਆਂ। ਅਖ਼ੀਰ ਜਥਾ ਆਪਣੀ ਮੰਜ਼ਲ ਦੇ ਨੇੜੇ ਪਹੁੰਚਿਆ।"

ਬਿੰਦ ਦਾ ਬਿੰਦ ਨੱਥੇ ਦੇ ਬਾਪੂ ਜੀ ਫੇਰ ਅੱਖਾਂ ਮੀਚ ਕੇ ਚੁੱਪ ਹੋ ਗਏ। ਸ਼ਾਇਦ ਉਹਨਾਂ ਦੀਆਂ ਮਨ ਦੀਆਂ ਅੱਖਾਂ ਸਾਹਮਣੇ ਉਹ ਨਜ਼ਾਰਾ ਪ੍ਰਤੱਖ ਹੋ ਆਇਆ ਸੀ ਜਦੋਂ ਉਹਨਾਂ 'ਤੇ ਗੋਲ਼ੀਆਂ ਦੀ ਵਰਖ਼ਾ ਕੀਤੀ ਗਈ ਸੀ। ਪਲ ਕੁ ਪਿੱਛੋਂ ਅੱਖਾਂ ਖੋਲ੍ਹੀਆਂ ਤਾਂ ਉਹਨਾਂ ਦੀਆਂ ਅੱਖਾਂ ਵਿੱਚ ਨਸ਼ੇ ਦੀ ਕੋਈ ਅਲੋਕਾਰ ਲਿਸ਼ਕ ਦਿਸੀ।

"ਸਾਨੂੰ ਸੂਹ ਮਿਲ ਗਈ ਸੀ ਕਿ ਗੰਗਸਰ ਸਾਹਿਬ ਗੁਰਦੁਆਰੇ ਉੱਤੇ ਪੁਲਿਸ ਦਾ ਕਬਜ਼ੈ ਤੇ ਗੁਰਦੁਆਰੇ ਦੇ ਨਾਲ਼ ਕਿਲ੍ਹੇ ਵਿੱਚ ਪੁਲਿਸ ਨੇ ਮਸ਼ੀਨਗੰਨਾਂ ਵੀ ਬੀੜੀਆਂ ਹੋਈਐਂ। ਪਰ ਸਾਨੂੰ ਜਿਵੇਂ ਜਿਵੇਂ ਉਹਨਾਂ ਮਸ਼ੀਨਗੰਨਾਂ ਦਾ ਖ਼ਿਆਲ ਆਉਂਦਾ ਸੀ, ਸ਼ਬਦ ਦੇ ਬੋਲ ਤੇ ਜੈਕਾਰੇ ਹੋਰ ਉੱਚੇ ਹੁੰਦੇ ਜਾ ਰਹੇ ਸਨ।

ਟਿੱਬੀ ਸਾਹਿਬ ਤੋਂ ਕੋਈ ਇੱਕ ਮੀਲ ਉਰੇ ਸਾਨੂੰ ਘੋੜਿਆਂ ਵਾਲ਼ੀ ਪੁਲਿਸ ਨੇ ਰੋਕ ਲਿਆ। ਪੁਲਿਸ ਕਪਤਾਨ ਅੰਗਰੇਜ਼ ਸੀ। ਉਹਨੇ ਹੱਥ ਵਿੱਚ ਪਸਤੌਲ ਫੜਿਆ ਹੋਇਆ ਸੀ। ਜਥੇ ਦੇ ਸਾਹਮਣੇ ਆ ਕੇ ਉਹਨੇ ਆਪਣੇ ਆਸੇ-ਪਾਸੇ ਪੰਦਰਾਂ-ਵੀਹ ਪੁਲਿਸ ਵਾਲ਼ਿਆਂ ਦਾ ਘੇਰਾ ਬਣਾ ਲਿਆ ਤੇ ਪੈੜਿਆਂ ਉੱਤੇ ਪੱਬਾਂ-ਭਾਰ ਹੁੰਦਿਆਂ ਉਤਾਂਹ ਉੱਸਰ ਕੇ, ਆਪਣੀ ਧੌਣ ਅਕੜਾਉਂਦਾ ਗੱਜਿਆ, 'ਸ਼ਬ ਲੋਕ ਰੁਕ ਜਾਓ, ਨਹੀਂ ਗੋਲ਼ੀ ਚਲੇਗਾ !'

ਜਥੇਦਾਰ ਨੇ ਉੱਚੀ ਬਾਂਹ ਕਰਕੇ ਲਲਕਾਰ ਦਿੱਤੀ, 'ਖ਼ਾਲਸਾ ਅਰਦਾਸ ਕਰਕੇ ਪਿੱਛੇ ਨਹੀਂ ਹਟਦਾ ਹੁੰਦਾ। ਥੋਡੀਆਂ ਮਸ਼ੀਨਗੰਨਾਂ ਕੀ ਚੀਜ਼ ਐ, ਜੋ ਖ਼ਾਲਸੇ ਨੂੰ ਰੋਕਣ ! ...ਇਹਨੂੰ ਅਟਕ ਦਰਿਆ ਤੇ ਸਾਗਰ ਵੀ ਕਦੇ ਨਹੀਂ ਰੋਕ ਸਕੇ !.....ਸਿੰਘ ਜਾਂ ਜਿੱਤ ਕੇ ਮੁੜਦੈ ਜਾਂ ਖੇਤ ਰਹਿੰਦੈ। ਸਾਡੇ ਰਸਤੇ 'ਚੋਂ ਪਾਸੇ ਹੋ ਜਾਓ। ਅਸੀਂ ਆਪਣੇ ਗੁਰਧਾਮ ਦੇ ਦਰਸ਼ਨ ਕਰੇ ਤੋਂ ਬਿਨਾਂ ਮੁੜਕੇ ਨਹੀਂ ਜਾਣਾ।'

ਜੱਥੇਦਾਰ ਦੇ ਇਹਨਾਂ ਬੋਲਾਂ ਨੇ ਸਿੰਘਾਂ ਤੇ ਸੰਗਤਾਂ ਵਿੱਚ ਜੋਸ਼ ਦਾ ਹੜ੍ਹ ਲੈ ਆਂਦਾ। ਪੁਲਿਸ ਅਫ਼ਸਰ ਪਤਾ ਨਹੀਂ ਫੇਰ ਊਲ-ਜਲੂਲ ਬੋਲਦਾ ਰਿਹਾ। ਸਿੰਘਾਂ ਨੇ ਜੈਕਾਰਿਆਂ ਨਾਲ਼ ਕੂਚ ਜਾਰੀ ਰੱਖਿਆ। ਪੁਲਿਸ ਅਫ਼ਸਰ ਤੇ ਘੋੜ ਸਵਾਰ ਸਿਪਾਹੀ ਪਿਛਾਂਹ ਮੁੜਦੇ, ਆਸੇ-ਪਾਸੇ ਘੋੜੇ ਭਜਾਉਂਦੇ ਜਥੇ ਦੇ ਨਾਲ਼-ਨਾਲ਼ ਤੁਰਦੇ ਆਏ। ਅਫ਼ਸਰ ਜੋ ਕੁਝ ਵੀ ਬੋਲਦਾ ਆਇਆ, ਉਸ ਦੀ ਕਿਸੇ ਨੂੰ ਕੋਈ ਸਮਝ ਨਹੀਂ ਆਈ।

ਜਦੋਂ ਜਥਾ ਟਿੱਬੀ ਸਾਹਿਬ ਦੇ ਗੁਰਦੁਆਰੇ ਤੋਂ ਦੋ ਕੁ ਫਰਲਾਂਗ ਦੀ ਵਿੱਥ 'ਤੇ ਰਹਿ ਗਿਆ ਤਾਂ ਇੱਕ ਵਾਰ ਫੇਰ ਪੁਲਿਸ ਅਫ਼ਸਰ ਨੇ ਸੰਘ ਪਾੜ-ਪਾੜ ਕੇ ਜਥੇ ਨੂੰ ਰੁਕਣ ਦਾ ਹੁਕਮ ਦਿੱਤਾ। ਪਰ ਜਦੋਂ ਉਹਨੇ ਵੇਖਿਆ ਕਿ ਉਹਦੀ ਗੱਲ ਕੋਈ ਨਹੀਂ ਸੁਣ ਰਿਹਾ ਤਾਂ ਉਹਨੇ ਉੱਚੀ ਸਾਰੀ ਵਿਸਲ ਵਜਾਈ ਤੇ ਸਭ ਘੋੜ-ਸਵਾਰਾਂ ਨੂੰ ਇਸ਼ਾਰਾ ਕਰਕੇ ਗੁਰਦੁਆਰਾ ਗੰਗਸਰ ਸਾਹਿਬ ਵੱਲ ਭਜਾ ਲਿਆ। ਉਹਨਾਂ ਦੇ ਘੋੜਿਆਂ ਦੇ ਪਿੱਛੇ-ਪਿੱਛੇ ਉੱਡੀ ਧੂੜ ਕਰਕੇ ਅੰਦਾਜ਼ਾ ਨਹੀਂ ਸੀ ਹੋ ਰਿਹਾ ਕਿ ਸਾਡਾ ਜਥਾ ਗੁਰਦੁਆਰੇ ਤੋਂ ਕਿੰਨੀ ਕੁ ਦੂਰ ਰਹਿ ਗਿਆ ਸੀ। ਕੁਝ ਪਲਾਂ ਪਿੱਛੋਂ ਧੂੜ ਸਾਫ਼ ਹੋਈ ਤਾਂ ਜਥੇਦਾਰ ਨੇ ਰੁਕ ਕੇ ਸਭ ਸਿੱਖ ਸੰਗਤਾਂ ਨੂੰ ਕਿਹਾ, 'ਗੁਰੂ ਕੇ ਸਿੰਘੋ ! ਜਿਹੜੇ ਸਿੰਘ ਜਥੇ ਵਿੱਚ ਸ਼ਾਮਲ ਨਹੀਂ ਉਹ ਵਾਪਸ ਮੁੜ ਜਾਣ। ਇਹ ਸਾਡੇ ਆਗੂਆਂ ਦਾ ਹੁਕਮ ਹੈ। ਇਸ ਜਥੇ ਵਿੱਚ ਸ਼ਾਮਲ ਸਿੰਘ ਹੀ ਅੱਗੇ ਜਾ ਕੇ ਸ਼ਹੀਦੀਆਂ ਪ੍ਰਾਪਤ ਕਰਨਗੇ।'

ਜਥੇਦਾਰ ਨੇ ਇਹ ਗੱਲ ਪਹਿਲਾਂ ਵੀ ਕਈ ਵਾਰ ਦੁਹਰਾਈ ਸੀ ਪਰ ਕਿਸੇ ਉੱਤੇ ਕੋਈ

ਅਸਰ ਨਹੀਂ ਸੀ ਹੋਇਆ। ਹੁਣ ਵੀ ਕੋਈ ਅਸਰ ਨਹੀਂ ਹੋਇਆ। ਜੈਕਾਰੇ ਗਜਾਉਂਦਿਆਂ ਸਿੱਖ-ਸੰਗਤਾਂ ਜਿਵੇਂ ਸ਼ਹੀਦੀਆਂ ਪ੍ਰਾਪਤ ਕਰਨ ਖ਼ਾਤਰ ਜਥੇ ਦੇ ਸਿੰਘਾਂ ਨਾਲੋਂ ਮੂਹਰੇ ਜਾਣਾ ਚਾਹੁੰਦੀਆਂ ਸਨ।

ਜਥਾ ਹੋਰ ਅੱਗੇ ਵਧ ਕੇ ਜਦੋਂ ਗੁਰਦੁਆਰਾ ਸਾਹਿਬ ਦੇ ਬਹੁਤ ਨੇੜੇ ਆ ਗਿਆ ਤਾਂ ਕਾੜ-ਕਾੜ ਗੋਲ਼ੀਆਂ ਦੀ ਵਾਛੜ ਸ਼ੁਰੂ ਹੋ ਗਈ। ਇਹ ਬਹੁਤ ਈ ਅਦਭੁਤ ਨਜ਼ਾਰਾ ਸੀ। ਜਿਨ੍ਹਾਂ ਸਿੰਘਾਂ ਨੇ ਅੱਗੇ ਨਿਸ਼ਾਨ ਸਾਹਿਬ ਫੜਿਆ ਹੋਇਆ ਸੀ, ਉਹਨਾਂ ਵਿੱਚੋਂ ਜਿਹੜਾ ਵੀ ਸ਼ਹੀਦ ਹੋ ਕੇ ਡਿੱਗ ਪੈਂਦਾ, ਉਸੇ ਵੇਲ਼ੇ ਉਹਦੀ ਥਾਂ ਉਸ ਤੋਂ ਪਿਛਲਾ ਸਿੰਘ ਨਿਸ਼ਾਨ ਸਾਹਿਬ ਸੰਭਾਲ਼ ਲੈਂਦਾ। ਜਿਵੇਂ-ਜਿਵੇਂ ਸਿੰਘ ਸ਼ਹੀਦ ਹੋ ਰਹੇ ਸਨ ਓਵੇਂ-ਓਵੇਂ ਉਹਨਾਂ ਦੇ ਚਿਹਰਿਆਂ ਉੱਤੇ ਜਲਾਲ ਵਧ ਰਿਹਾ ਸੀ। ਇਹ ਗੁਰਵਾਕ ਮੈਂ ਓਥੇ, ਆਪਣੇ ਅੱਖੀ ਪ੍ਰਤੱਖ ਹੁੰਦਾ ਵੇਖਿਆ।

**'ਜਬੈ ਬਾਣ ਲਾਗਯੋ । ਤਬੈ ਰੋਸ ਜਾਗਯੋ ।।'**

ਸਾਰੀ ਧਰਤੀ ਪਲਾਂ ਵਿੱਚ ਲਾਲ ਰੱਤੀ ਹੋ ਗਈ। ਮੈਂ ਜਦੋਂ ਅੱਗੇ ਵਧ ਕੇ ਨਿਸ਼ਾਨ ਸਾਹਿਬ ਦੇ ਨੇੜੇ ਆਉਣ ਲੱਗਿਆ ਤਾਂ ਇੱਕ ਗੋਲ਼ੀ ਪੱਟ ਵਿੱਚ ਆ ਵੱਜੀ।"

ਨੱਥਾ ਜਿਵੇਂ ਕੰਬ ਗਿਆ। ਉਹਨੂੰ ਅੱਜ ਤੱਕ ਇਹ ਭੇਤ ਨਾ ਬਾਪੂ ਜੀ ਨੇ ਦੱਸਿਆ ਸੀ ਤੇ ਨਾ ਹੀ ਬੇਬੇ ਜੀ ਨੇ। ਉਹਨੇ ਕੁਝ ਪਰੇਸ਼ਾਨ ਨਜ਼ਰਾਂ ਨਾਲ਼ ਬਾਪੂ ਜੀ ਦੇ ਸੱਜੇ ਪੱਟ ਵੱਲ ਵੇਖਿਆ ਤਾਂ ਉਹ ਮੁਸਕਰਾ ਪਏ। ਉਸੇ ਵੇਲ਼ੇ ਗੰਭੀਰ ਹੁੰਦਿਆਂ ਬੋਲੇ, "ਪਰ ਮੇਰੇ ਨਸੀਬਾਂ ਵਿੱਚ ਏਡੀ ਕੁਰਬਾਨੀ ਨਹੀਂ ਸੀ ਲਿਖੀ ਹੋਈ। ਭਗਤੀ ਵਿੱਚ ਭੰਗਣਾ ਪੈ ਗਈ ਲਗਦੀ ਸੀ। ਮੈਂ ਡਿੱਗ ਪਿਆ। ਜਥੇ ਦੇ ਸਿੰਘ ਅੱਗੇ ਵਧਦੇ ਗਏ। ਪੱਟ ਉੱਤੇ ਮੈਂ ਆਪਣਾ ਕਮਰਕੱਸਾ ਬੰਨ੍ਹ ਕੇ ਕਿਸੇ ਹੋਰ ਗੋਲ਼ੀ ਦੀ ਉਡੀਕ ਕੀਤੀ, ਪਰ ਸਭ ਆਸੇ-ਪਾਸੇ ਦੀ ਨਿਕਲ਼ ਕੇ ਉਹਨਾਂ ਨੂੰ ਵਜਦੀਆਂ ਰਹੀਆਂ ਜਿਨ੍ਹਾਂ 'ਪੁਰਬ ਲਿਖੇ ਕਾ ਲੈਣਾ' ਸੀ। ਲਹੂ ਬਹੁਤਾ ਵਗਣ ਕਰਕੇ ਅਖ਼ੀਰ ਮੈਨੂੰ ਲੱਗਿਆ ਜਿਵੇਂ ਮੇਰੇ ਸਿਰ ਨੂੰ ਘੇਰ ਚੜ੍ਹ ਰਹੀ ਹੋਵੇ। ਸਾਹਮਣੇ ਨਿਸ਼ਾਨ ਸਾਹਿਬ ਫੜੀ ਜਾਂਦੇ ਸਿੰਘਾਂ ਨੂੰ ਜੈਕਾਰੇ ਗਜਾਉਂਦਿਆਂ ਗੁਰਦੁਆਰਾ ਟਿੱਬੀ ਸਾਹਿਬ ਦੇ ਛਿਪਦੇ ਪਾਸਿਓਂ ਵਣ-ਕਰੀਰਾਂ ਦੀ ਓਟ ਵਿੱਚ ਟਿੱਬੀ ਉੱਤੇ ਚੜ੍ਹਦਿਆਂ ਵੇਖ ਕੇ ਮੇਰਾ ਲੂੰ-ਲੂੰ ਖਿੜ ਉੱਠਿਆ। ਮੈਂ ਉੱਚੀ ਸਾਰੀ ਇੱਕ ਜੈਕਾਰਾ ਗਜਾਉਣਾ ਚਾਹਿਆ ਪਰ ਉਸ ਵੇਲ਼ੇ ਮੈਨੂੰ ਲੱਗਿਆ ਜਿਵੇਂ ਮੈਂ ਲਹੂ ਭਿੱਜੀ ਧਰਤੀ ਨੂੰ ਨਮਸਕਾਰ ਕਰ ਰਿਹਾ ਹੋਵਾਂ। ਮੈਨੂੰ ਘੂਕੀ ਚੜ੍ਹਨ ਲੱਗ ਪਈ ਸੀ।

ਉਸ ਪਿੱਛੋਂ ਮੋਹਲੂ ਤੇ ਗੱਜਣ ਨੰਬਰਦਾਰ ਕਿਸੇ ਨਾ ਕਿਸੇ ਤਰ੍ਹਾਂ ਗੋਲ਼ੀਆਂ ਤੋਂ ਬਚ ਬਚਾ ਕੇ ਮੈਨੂੰ ਪਿੰਡ ਲੈ ਆਏ। ਅਗਲੇ ਦਿਨ ਮੱਲ੍ਹਮ-ਪੱਟੀ ਮਗਰੋਂ ਮੈਂ ਪੁੱਛਿਆ, "ਮੋਰਚਾ ਫਤਿਹ ਹੋ ਗਿਆ?"

ਗੱਜਣ ਨੇ ਹੱਸ ਕੇ ਕਿਹਾ,'ਹੋ ਗਿਆ! ਆਪਣੀ ਜਾਨ ਦੀ ਗੱਲ ਨ੍ਹੀਂ ਕਰਦਾ, ਮੋਰਚਾ ਪੁਛਦੈ।'

"ਮੈਂ ਉਹਨੂੰ ਟੋਕ ਕੇ ਕਿਹਾ, 'ਗੱਜਣ ਸਿਆਂ, ਮੇਰੇ ਵਰਗੀਆਂ ਲੱਖਾਂ ਜਾਨਾਂ ਗੁਰੂ ਦੇ ਇੱਕ ਸ਼ਬਦ ਤੋਂ ਵਾਰੀਆਂ ਜਾਣ ਤਾਂ ਵੀ ਸਸਤੀਐਂ। ਤੂੰ ਤਾਂ ਨਿੱਤ ਬਾਣੀ ਦਾ ਪਾਠ ਕਰਦੈਂ।

ਫਰੀਦ ਜੀ ਦਾ ਬਚਨ ਹੈ:

ਜੋਬਨ ਜਾਂਦੇ ਨਾ ਡਰਾਂ
ਜੋ ਸਹ ਪ੍ਰੀਤਿ ਨਾ ਜਾਇ।
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ
ਗਏ ਕੁਮਲਾਇ।।

"ਭਲਿਆ ਲੋਕਾ, ਜਿਨ੍ਹਾਂ ਨੇ ਸਾਡੀ ਖ਼ਾਤਰ ਸਰਬੰਸ ਵਾਰ ਦਿੱਤਾ, ਉਹਨਾਂ ਦੀ ਆਨ-ਸ਼ਾਨ ਪਿੱਛੇ ਅਸੀਂ ਜਾਨ ਪਿਆਰੀ ਕਰਕੇ ਬੈਠੇ ਰਹੀਏ ?"

ਉਸ ਵੇਲ਼ੇ ਨੰਦ ਸਿੰਘ ਨੇ ਰੁਕ ਕੇ ਨੱਥੇ ਵੱਲ ਵੇਖਿਆ ਤੇ ਉਹਦੇ ਚਿਹਰੇ ਦੇ ਹਾਵ-ਭਾਵ ਤੱਕ ਕੇ ਬੋਲਿਆ,"ਤੂੰ ਸੋਚਦਾ, ਹੋਵੇਂਗਾ ਬਾਪੂ ਜੀ ਨੇ ਇਹ ਗੱਲਾਂ ਪਹਿਲਾਂ ਕਿਉਂ ਨਹੀਂ ਦੱਸੀਆਂ ? ਇਹ ਗੱਲਾਂ ਬੇਟਾ ਤੈਨੂੰ ਉਮਰ-ਸਿਰ ਹੀ ਦੱਸੀਆਂ ਜਾ ਸਕਦੀਆਂ ਸੀ। ਮੈਨੂੰ ਏਹੋ-ਜੀਆਂ ਗੱਲਾਂ ਮੇਰੇ ਬਾਪੂ ਜੀ ਨੇ ਓਦੋਂ ਈ ਦੱਸੀਆਂ ਸੀ ਜਦੋਂ ਮੈਂ ਤੇਰੀ ਉਮਰ ਦਾ ਹੋ ਗਿਆ ਸੀ, ਤੇ ਸੱਤਵੀਂ ਵਿੱਚ ਪੜ੍ਹਦਾ ਸੀ। ਉਹਨਾਂ ਦਾ ਜੀਵਨ ਬੜਾ ਪਵਿੱਤਰ ਤੇ ਮਹਾਨ ਸੀ। ਮੈਂ ਤਾਂ ਉਹਨਾਂ ਦੇ ਚਰਨਾਂ ਦੀ ਧੂੜ ਵਰਗਾ ਵੀ ਨਹੀਂ ਬੇਟਾ!"

ਨੱਥੇ ਦੀਆਂ ਜਿਵੇਂ ਅੱਖਾਂ ਅੱਡੀਆਂ ਰਹਿ ਗਈਆਂ। ਉਹ ਸੋਚ ਰਿਹਾ ਸੀ ਜੇ ਬਾਪੂ ਜੀ ਦੀਆਂ ਇਹ ਕੁਰਬਾਨੀਆਂ ਬਾਬਾ ਜੀ ਦੇ ਸਾਹਮਣੇ ਤੁੱਛ ਹਨ ਤਾਂ ਬਾਬਾ ਜੀ ਕਿੰਨੇ ਮਹਾਨ ਹੋਣਗੇ! ਉਹਨੂੰ ਬਚਪਨ ਵਿੱਚ, ਸੁਪਨੇ ਵਾਂਗ ਵੇਖਿਆ, ਆਪਣੇ ਬਾਬਾ ਜੀ ਦਾ ਲਾਲ-ਸੂਹਾ, ਸ਼ੇਰ ਵਰਗਾ ਚਿਹਰਾ, ਨਰੋਈ ਦਿਹ, ਚਿੱਟੀ ਸਫ਼ੈਦ ਭਰਵੀਂ ਦਾੜ੍ਹੀ ਤੇ ਮੁੱਛਾਂ, ਪ੍ਰਤੱਖ ਦਿਸੀਆਂ ਤੇ ਉਹਨੂੰ ਸੱਚਮੁੱਚ ਹੀ ਉਹ ਮਹਾਨ ਲੱਗੇ।

ਉਸ ਵੇਲ਼ੇ ਬਾਪੂ ਜੀ ਨੇ ਮੁਸਕਰਾਉਂਦਿਆਂ ਕਿਹਾ, "ਰਹਿੰਦੀ ਵਾਰਤਾ ਕਦੇ ਫੇਰ ਸੁਣਾਊਂਗਾ। ਹੁਣ ਤੂੰ ਕੁਝ ਚਿਰ ਪੜ੍ਹ ਲੈ। ਫੇਰ ਆਥਣੇ ਆਪਾਂ ਖੇਤ ਨੂੰ ਵੀ ਚੱਲਣੈਂ-ਅੱਜ ਐਤਵਾਰ ਐ ਨਾ।"

ਨੱਥਾ ਜਿਵੇਂ ਕਿਸੇ ਜਾਦੂ ਦੀ ਦੁਨੀਆਂ ਵਿੱਚ ਉੱਡ ਰਿਹਾ ਸੀ। ਉਹਨੂੰ ਬੈਠਕ, ਘਰ ਦਾ ਵਿਹੜਾ, ਪਿਛਲੀ ਸਬ੍ਹਾਤ ਤੇ ਆਲ਼ੇ-ਦੁਆਲ਼ੇ ਦੇ ਘਰ ਬੜੇ ਓਪਰੇ ਲੱਗਣ ਲੱਗ ਪਏ। ਬਾਪੂ ਜੀ ਦਾ ਹੁਕਮ ਮੰਨ ਕੇ ਉਹ ਚੁੱਪ-ਚਾਪ ਉੱਠ ਖੜੋਤਾ ਤੇ ਸਮਾਨ ਵਾਲ਼ੀ ਸਬ੍ਹਾਤ ਵਿੱਚ ਆ ਕੇ ਪੜ੍ਹਨ ਬੈਠ ਗਿਆ। ਕਿੰਨਾ ਚਿਰ ਕਿਤਾਬਾਂ ਦੇ ਅੱਖਰਾਂ ਵਿੱਚ ਧਿਆਨ ਪਾਉਣ ਦਾ ਯਤਨ ਕਰਦਾ ਰਿਹਾ ਪਰ ਖ਼ਿਆਲ ਕਿੱਧਰ ਦੇ ਕਿੱਧਰੇ ਚਲੇ ਜਾਂਦੇ। ਅਖ਼ੀਰ ਬੜੇ ਹੀ ਚਿਰ ਪਿੱਛੋਂ ਉਹਨੂੰ ਕਿਤਾਬ ਦੇ ਅੱਖਰ ਚੰਗੀ ਤਰ੍ਹਾਂ ਦਿੱਸਣ ਲੱਗੇ ਤੇ ਕੁਝ ਚਿਰ ਈ ਪੜ੍ਹਨ ਵਿੱਚ ਮਨ ਲੱਗ ਸਕਿਆ।

**ਔਖੇ ਸ਼ਬਦਾਂ ਦੇ ਅਰਥ :**

ਜਲਾਲ : ਤੇਜ਼ / ਮਨੋਹਰ : ਸੁੰਦਰ / ਪਰਨਾ : ਤੌਲੀਆ / ਇਕਾਗਰ : ਇੱਕ ਪਾਸੇ ਧਿਆਨ ਲਾਉਣਾ, ਬਿਰਤੀ ਲਾਉਣਾ / ਖੰਡਨ : ਵਿਘਨ / ਸੱਤਿਆਗ੍ਰਹਿ : ਅੰਦੋਲਨ / ਤਸੀਹੇ : ਦੁੱਖ / ਅਤੁੱਟ : ਨਾ ਮੁੱਕਣ ਵਾਲ਼ਾ / ਪਹੇ : ਕੱਚਾ ਰਸਤਾ / ਵਾਹਣ : ਵਾਹੇ ਹੋਏ ਖੇਤ / ਦਸਤਾਰ : ਪੱਗ / ਸਲ਼ੰਘ : ਖੇਤੀ ਦਾ ਇੱਕ ਸੰਦ / ਵਜਦ : ਮਸਤੀ / ਅਲੋਕਾਰ : ਅਨੋਖਾ

ਸੂਹ ਮਿਲਣੀ : ਭੇਦ ਦਾ ਪਤਾ ਲੱਗਣਾ / ਗੁਰਧਾਮ : ਗੁਰੂ ਦਾ ਸਥਾਨ / ਸਬ੍ਹਾਤ : ਡਿਓੜ੍ਹੀ, ਪੰਜਾਬ ਵਿੱਚ ਵੱਡੇ ਕੋਠੇ ਦਾ ਨਾਉਂ ਸਬ੍ਹਾਤ ਹੈ।

**ਅਭਿਆਸ :**

1. 'ਸਿਰਫ਼ ਐਤਵਾਰ ਨੂੰ ਬੇਬੇ ਜੀ ਦੋ ਘੜੀਆਂ ਵੱਧ ਅਰਾਮ ਕਰ ਸਕਦੇ ਸਨ' ਨੱਥੇ ਵੱਲੋਂ ਕਹੀ ਇਸ ਸਤਰ ਦੇ ਆਧਾਰ 'ਤੇ ਹੀ ਨੱਥੇ ਦੀ ਪਾਤਰ ਉਸਾਰੀ ਲਗ-ਪਗ 40 ਸ਼ਬਦਾਂ ਵਿੱਚ ਕਰੋ।
2. ਗੁਰਦੁਆਰਾ ਗੰਗਸਰ ਵਿਖੇ ਅਖੰਡਪਾਠ ਖੰਡਤ ਹੋਣ 'ਤੇ ਸਿੰਘਾਂ ਨੇ ਰੋਸ ਵਜੋਂ ਕੀ ਕੀਤਾ?
3. ਜੈਤੋ ਦੇ ਮੋਰਚੇ ਵਿਖੇ ਭੇਜੇ ਜਥਿਆਂ ਨੂੰ ਕਿਸ ਤਰ੍ਹਾਂ ਦੇ ਤਸੀਹੇ ਦਿੱਤੇ ਗਏ?
4. ਟਿੱਬੀ ਸਾਹਿਬ ਦੀ ਘਟਨਾ ਬਿਆਨ ਕਰੋ।
5. ਹੇਠ ਲਿਖੇ ਮੁਹਾਵਰਿਆਂ ਅਤੇ ਅਖੌਤਾਂ ਨੂੰ ਵਾਕਾਂ ਵਿੱਚ ਵਰਤੋ :

   ਅੰਗ-ਅੰਗ ਖੀਵਾ ਹੋਣਾ, ਗਦ-ਗਦ ਹੋਣਾ, ਕੂਚ ਕਰਨਾ, ਲਾਲ ਰੱਤੀ ਹੋਣਾ, ਘੇਰ-ਚੜ੍ਹਨੀ, ਲੂੰ ਲੂੰ ਖਿੜ ਉੱਠਣਾ, ਘੂਕੀ ਚੜ੍ਹਨੀ।

# ਸੱਤ

ਆਥਣੇ ਨੱਥਾ ਤੇ ਉਹਦੇ ਬਾਪੂ ਜੀ ਖੇਤ ਗਏ ਤਾਂ ਉਦੋਂ ਵੀ ਨੱਥੇ ਦੇ ਮਨ ਵਿੱਚ ਅਜੇ ਉਹੋ ਦ੍ਰਿਸ਼ ਘੁੰਮ ਰਹੇ ਸਨ ਜਿਹੜੇ ਸਵੇਰੇ ਸੁਣੇ ਸਨ। ਉਹ ਮੁੜ-ਮੁੜ ਆਪਣੇ ਬਾਪੂ ਜੀ ਦੇ ਸੱਜੇ ਪੱਟ ਵੱਲ ਵੇਖ ਕੇ ਜਾਣਨ ਦਾ ਯਤਨ ਕਰ ਰਿਹਾ ਸੀ ਕਿ ਉਹਨਾਂ ਦੇ ਗੋਲੀ ਕਿੱਥੇ ਵੱਜੀ ਸੀ। ਹੋਰ ਗਹੁ ਨਾਲ ਜਾਚਿਆਂ ਸਾਫ਼ ਦਿਸ ਵੀ ਪਿਆ ਕਿ ਉਹ ਰਤਾ ਕੁ ਲੰਙ ਮਾਰ ਕੇ ਵੀ ਤੁਰਦੇ ਹਨ। ਜਦੋਂ ਦੀ ਉਹਨੇ ਸੁਰਤ ਸੰਭਾਲੀ ਸੀ, ਕਦੇ ਉਹਨਾਂ ਨੂੰ ਖੂੰਡੀ ਤੋਂ ਬਿਨਾਂ ਤੁਰਦਿਆਂ ਨਹੀਂ ਸੀ ਵੇਖਿਆ ਪਰ ਕਦੇ ਵੀ ਇਹ ਖ਼ਿਆਲ ਨਹੀਂ ਸੀ ਆਇਆ ਕਿ ਉਹਨਾਂ ਨੂੰ ਖੂੰਡੀ ਦੀ ਲੋੜ ਕਿਉਂ ਪੈ ਗਈ ਸੀ ਕਿਉਂਕਿ ਉਹਨਾਂ ਦੀ ਸਿਹਤ ਹਮੇਸ਼ਾਂ ਨਵੀਂ-ਨਰੋਈ ਰਹੀ ਸੀ। (ਪਿੱਠ ਵਿੱਚ ਕੁੱਬ ਵੀ ਕੋਈ ਨਹੀਂ ਸੀ ਪਿਆ ਹੋਇਆ।)

ਖੇਤ ਕੋਲ਼ ਆ ਕੇ ਨੱਥੇ ਨੇ ਵੇਖਿਆ ਚਰ੍ਹੀ ਦੀਆਂ ਦੁੰਬੀਆਂ ਨਿਕਲ਼ ਆਈਆਂ ਸਨ, ਕਪਾਹ ਨੂੰ ਟੀਂਡੇ ਵੀ ਲੱਗੇ ਹੋਏ ਸਨ। ਇੱਕ ਕਿਆਰਾ ਮੱਕੀ ਦਾ ਵੀ ਬੀਜਿਆ ਹੋਇਆ ਸੀ ਜਿਸ ਦੀਆਂ ਛੱਲੀਆਂ ਉਹ ਕਿੰਨੇ ਵਾਰੀ ਭੁੰਨ ਕੇ ਚੱਬ ਚੁੱਕਾ ਸੀ। ਇਸ ਕਿਆਰੇ ਵਿੱਚ ਹਮੇਸ਼ਾਂ ਉਹਦੇ ਬਾਪੂ ਜੀ, ਆਪਣੇ ਲਈ ਪੰਜ-ਸੱਤ ਮਰਲੇ ਮੱਕੀ ਬਿਜਵਾਉਂਦੇ ਸਨ। ਬਾਕੀ ਸਾਰੀ ਜ਼ਮੀਨ ਉਹ ਠੇਕੇ ਉੱਤੇ ਦੇ ਦਿੰਦੇ, ਇਹੋ ਕਿਆਰਾ ਆਪਣੇ ਕੋਲ਼ ਰਖਦੇ। ਠੇਕੇ ਵਾਲ਼ਿਆਂ ਤੋਂ ਹੀ ਇਹਦੀ ਬਿਜਾਈ ਕਰਵਾ ਲੈਂਦੇ।

ਨੱਥਾ ਜਦੋਂ ਵੀ ਖੇਤ ਆਉਂਦਾ ਉਹਨੂੰ ਇਹੋ ਕਿਆਰਾ 'ਆਪਣਾ' ਜਾਪਦਾ, ਬਾਕੀ ਸਾਰਾ ਖੇਤ ਬਿਗਾਨਾ ਲਗਦਾ। ਉਹ ਵੱਟ ਉੱਤੋਂ ਟਪਦਿਆਂ ਵੀ ਇਸ ਗੱਲ ਦਾ ਖ਼ਿਆਲ ਰੱਖਦਾ ਕਿ ਕਿਧਰੇ ਵੱਟ ਢਹਿ ਨਾ ਜਾਏ। ਉਹਨੂੰ ਇੰਞ ਇਹਤਿਆਤ ਰੱਖਦਿਆਂ ਵੇਖ ਕੇ ਕਈ ਵਾਰ ਬਾਪੂ ਜੀ ਮੁਸਕਰਾ ਕੇ ਕਹਿੰਦੇ, "ਕੋਈ ਗੱਲ ਨਹੀਂ ਬੇਟਾ ਆਪਣਾ ਈ ਖੇਤ ਐ।"

ਪਰ ਅੱਜ ਜਦੋਂ ਉਹਨਾਂ ਇਹੋ ਵਾਕ ਦੁਹਰਾਇਆ ਤਾਂ ਗੰਭੀਰ ਅਵਾਜ਼ ਵਿੱਚ ਨੱਥੇ ਨੇ ਕਿਹਾ, "ਬਾਪੂ ਜੀ ਜਦੋਂ ਆਪਾਂ ਉਹਨਾਂ ਕੋਲ਼ੋਂ ਪੈਸੇ ਲੈ ਲੈਨੇ ਐਂ ਤਾਂ ਇਹ ਆਪਣਾ ਖੇਤ ਕਿਵੇਂ ਰਹਿ ਗਿਆ? ਆਪਾਂ ਤਾਂ ਸਗੋਂ ਇਹ ਮੱਕੀ ਵਾਲ਼ਾ ਕਿਆਰਾ ਵੀ ਉਹਨਾਂ ਤੋਂ ਬਿਜਵਾਉਂਨੇ ਐਂ-ਕਿ ਨਹੀਂ?"

ਨੰਦ ਸਿੰਘ ਨੇ ਝੁਕ ਕੇ ਨੱਥੇ ਦੇ ਚਿਹਰੇ ਵੱਲ ਵੇਖਿਆ ਤਾਂ ਉਹਨਾਂ ਨੂੰ ਉਸਦਾ ਚਿਹਰਾ ਜੁਆਨ ਹੋ ਗਿਆ ਲੱਗਿਆ। ਉਹ ਵੀ ਗੰਭੀਰ ਹੋ ਕੇ ਸੋਚੀਂ ਪੈ ਗਏ। ਫੇਰ ਖਾਲ਼ ਦੀ ਵੱਟ ਉੱਤੇ ਖੜੋ ਕੇ ਦੂਰ ਤੱਕ ਫੈਲੀ ਕਪਾਹ ਦੇ ਸੰਘਣੇ ਬੂਟਿਆਂ ਵੱਲ ਵਿੰਹਦੇ ਹੋਏ ਬੋਲੇ,- "ਤੇਰੀ ਗੱਲ ਤਾਂ ਬੜੀ ਵਾਜਬ ਐ, ਬੇਟਾ। ਅਸੀਂ ਤਾਂ ਸਧਾਰਨ ਬੰਦੇ ਐਂ ਤੇ ਸਾਡਾ ਵਰਤਾਰਾ ਵੀ ਉਹੋ ਐ ਜੋ ਸਾਡੇ ਵਰਗੇ ਹੋਰ ਲੋਕਾਂ ਦਾ। ਜੇ ਉਂ ਸੋਚੀਏ ਤਾਂ ਅਸਲ ਗੱਲ ਇਹ ਐ ਨਾ ਕਿ ਸਾਡੇ ਵਿੱਚੋਂ ਹਰੇਕ ਨੂੰ ਸਾਢੇ ਤਿੰਨ ਹੱਥ ਧਰਤੀ ਈ ਮਿਲਣੀ ਐਂ ਤੇ ਉਹ ਵੀ ਸ਼ਾਇਦ ਮੁਸਲਮਾਨ ਨੂੰ ਹੀ ਮਿਲਦੀ ਐ, ਹਿੰਦੂ ਨੂੰ ਉਹ ਵੀ ਨਹੀਂ ਮਿਲਦੀ। ਫੇਰ ਵੀ ਬਿਨਾਂ ਇਹ ਸੰਸਾਰਕ ਗੱਲਾਂ ਦੇ ਜੂਨ ਪੂਰੀ

ਨਹੀਂ ਹੁੰਦੀ। ਇਹ ਵੀ ਇੱਕ ਮਹਾਨ ਸੱਚ ਐ ਬੇਟਾ!"

ਉਸੇ ਵੇਲ਼ੇ ਉਹਨਾਂ ਨੂੰ ਖ਼ਿਆਲ ਆਇਆ ਕਿ ਨਿਰਾਸ਼ਾ ਵਾਲ਼ੀਆਂ ਗੱਲਾਂ ਉਹਨਾਂ ਨੂੰ ਨੱਥੇ ਦੇ ਸਾਹਮਣੇ ਨਹੀਂ ਸੀ ਕਰਨੀਆਂ ਚਾਹੀਦੀਆਂ। ਸੱਚ ਵੀ ਕਈ ਵਾਰ ਲੁਕਾ ਕੇ ਰੱਖਣਾ ਪੈਂਦੈ। ਵੇਲ਼ੇ ਸਿਰ ਹੀ ਸੱਚ ਪਰਖਿਆ ਤੇ ਜਾਣਿਆਂ ਜਾ ਸਕਦੈ। ਇਹ ਸੋਚਦਿਆਂ ਉਹਨਾਂ ਨੇ ਅਚਾਨਕ ਪ੍ਰਸੰਗ ਬਦਲਦਿਆਂ ਕਿਹਾ, "ਕਈ ਵਾਰ ਸੱਚ ਝੂਠ ਦਾ ਨਤਾਰਾ ਕਰਨਾ ਵੀ ਬੜਾ ਮੁਸ਼ਕਲ ਹੁੰਦੈ ਪੁੱਤਰ। ਕਿਸੇ ਵਾਸਤੇ ਇੱਕ ਗੱਲ ਝੂਠੀ ਹੋ ਸਕਦੀ ਐ ਤੇ ਕਿਸੇ ਹੋਰ ਵਾਸਤੇ ਸੱਚੀ। ਅਜਿਹੇ ਵੇਲ਼ੇ ਬੰਦਾ ਬੁੱਧੀ-ਬਬੇਕ ਨਾਲ਼ ਈ ਨਖੇੜਾ ਕਰ ਸਕਦੈ ਜਾਂ ਫੇਰ ਉਹ ਸਤਿਗੁਰ ਦੀ ਬਾਣੀ ਰਾਹ ਵਿਖਾ ਸਕਦੀ ਐ।"

ਨੱਥੇ ਦਾ ਧਿਆਨ ਉਹਨਾਂ ਦੀ ਗੱਲ ਵੱਲੋਂ ਹਟ ਕੇ ਸਾਹਮਣੇ ਧੋੜਿਆਂ ਵੱਲ ਚਲਿਆ ਗਿਆ ਸੀ। ਉਹ ਬਾਪੂ ਜੀ ਦੇ ਮਗਰ-ਮਗਰ, ਵਾਹੇ ਵਾਹਣ ਦੇ ਖਾਲ਼ ਦੀ ਵੱਟ ਦੇ ਨਾਲ਼-ਨਾਲ਼ ਤੁਰਦਿਆਂ, ਨਿਗਾਹ ਟਿਕਾ ਕੇ ਧੋੜੇ ਉੱਤੇ ਉੱਗੇ ਵਾੜ-ਮਲ੍ਹਿਆਂ ਤੇ ਟੁੰਡੀ ਜਿਹੀ ਬੇਰੀ ਵੱਲ ਤੱਕੀ ਜਾ ਰਿਹਾ ਸੀ। ਇਸ ਕਨਾਲ ਕੁ ਥਾਂ ਵਿੱਚ ਫੈਲੇ ਹੋਏ ਧੋੜੇ ਦੇ ਉਰਲੇ ਪਾਸੇ, ਪੰਦਰਾਂ ਕੁ ਘੁਮਾਂ ਦੇ ਕਰੀਬ ਉਹਨਾਂ ਦਾ ਖੇਤ ਸੀ ਤੇ ਪਰਲੇ ਪਾਸੇ ਕਰਨੈਲ ਮੱਟੀਏ ਕਾ। ਇਸ ਧੋੜੇ ਉੱਤੇ ਉਹਨਾਂ ਦੋਹਾਂ ਘਰਾਂ ਦੀ ਮੇਰ ਸੀ। ਉਰਲੇ ਪਾਸਿਉਂ ਬਾਪੂ ਜੀ ਕਈ ਵਾਰ, ਟੁੰਡੀ ਬੇਰੀ ਦਾ ਛਾਂਗ ਵਢਾ ਲਿਆਉਂਦੇ ਸਨ ਤੇ ਪਰਲੇ ਪਾਸਿਉਂ ਉਸੇ ਬੇਰੀ ਉੱਤੇ ਕਰਨੈਲ ਕੇ ਵੱਢ ਕੇ ਲੈ ਜਾਂਦੇ ਸਨ। ਇੰਞ ਲੱਕੜ ਬਾਲਣ ਲਹਿਣ ਕਰਕੇ ਹੀ ਸ਼ਾਇਦ ਉਹ ਬੇਰੀ ਟੁੰਡੀ ਹੋ ਗਈ ਸੀ। ਉਹਦਾ ਕੋਈ ਵੀ ਮੋਟਾ ਡਾਹਣਾ ਸਬੂਤਾ ਨਹੀਂ ਸੀ।

ਨੱਥੇ ਨੂੰ ਇਹ ਗੱਲ ਬੜੀ ਅਜੀਬ ਲੱਗੀ। ਕੀ ਉਸ ਬੇਰੀ ਦਾ ਇਹੋ ਕਸੂਰ ਸੀ ਕਿ ਉਹ ਐਨ, ਧੋੜੇ ਦੇ ਸਿਖਰ ਕਿਉਂ ਉੱਗੀ ਸੀ? ਕੀ ਮਾੜੇ ਰੁੱਖ ਦਾ ਉੱਚੇ ਥਾਂ ਉੱਗ ਪੈਣਾ ਹੀ ਉਸਦਾ ਕਸੂਰ ਸੀ ? ਫੇਰ ਇਸ ਧੋੜੇ ਦਾ ਵੀ ਕੀ ਕਸੂਰ ਸੀ, ਜਿਸ ਉੱਤੇ ਇਹ ਬੇਰੀ ਉੱਗੀ ਹੋਈ ਸੀ? ਇਹਦੇ ਉਰਾਰ ਵੀ ਤੇ ਪਾਰ ਵੀ ਸਾਰੀ ਧਰਤੀ ਨੂੰ ਜਿਵੇਂ ਭਾਗ ਲੱਗੇ ਹੋਏ ਸਨ। ਉਹਨੇ ਕਰਨੈਲ ਮੱਟੀਏ ਕੇ ਬੁੱਢੇ ਤਾਬੇ ਨੂੰ ਕਈ ਵਾਰ ਆਪਣੇ ਖੇਤ ਦੀ ਮਿੱਟੀ ਨਾਲ਼ ਗੱਲਾਂ ਕਰਦਿਆਂ ਸੁਣਿਆ ਸੀ। ਕਈ ਵਾਰੀ ਉਹਨੂੰ ਮਿੱਟੀ ਦੇ ਗੀਤ ਵੀ ਗਾਉਂਦਿਆਂ ਸੁਣਿਆ ਸੀ। ਅਕਸਰ ਉਹ ਇੱਕ ਤੁਕ ਬਾਰ ਬਾਰ ਉੱਚੀ ਹੇਕ ਵਿੱਚ ਗਾਉਂਦਾ ਹੁੰਦਾ :-

'ਫਰੀਦਾ ਖਾਕ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ, ਮੁਇਆ ਉਪਰਿ ਹੋਇ ॥'

ਤੇ ਕੀ ਇਸ ਧੋੜੇ ਦੀ ਮਿੱਟੀ, ਮਿੱਟੀ ਨਹੀਂ ਸੀ ?

ਅਚਾਨਕ ਉਹਨੇ ਬਾਪੂ ਜੀ ਨੂੰ ਇਹ ਅਜੀਬ ਜਿਹਾ ਪ੍ਰਸ਼ਨ ਪੁੱਛ ਲਿਆ, "ਬਾਪੂ ਜੀ! ਏਸ ਧੋੜੇ ਨੂੰ ਏਥੇ ਕਿੰਨਾ ਕੁ ਚਿਰ ਹੋ ਗਿਆ ਹੋਣੈਂ ?

ਨੰਦ ਸਿੰਘ ਮੁਸਕਰਾਇਆ। "ਇਹ ਪੁੱਤ ਕੋਈ ਅੱਜ ਭਲਕ ਬਣਿਐ? ਖ਼ਬਰੇ ਸਦੀਆਂ ਬੀਤ ਗਈਐਂ ਕਿ ਹਜ਼ਾਰਾਂ ਵਰ੍ਹੇ ਹੋ ਗਏ। ਕੌਣ ਜਾਣੇ ਕੁਦਰਤ ਦੇ ਰੰਗਾਂ ਨੂੰ !"

ਇਹ ਸੁਣ ਕੇ ਉਹਨੂੰ ਧੋੜਾ ਹੋਰ ਵੀ ਅਦਭੁਤ ਲੱਗਣ ਲੱਗ ਪਿਆ। ਇਹਨੂੰ ਹਜ਼ਾਰਾਂ ਵਰ੍ਹੇ ਇੰਞ ਹੀ ਪਿਆਂ ਹੋ ਗਏ, ਕਦੇ ਕਿਸੇ ਨੂੰ ਖ਼ਿਆਲ ਨਹੀਂ ਆਇਆ ਕਿ ਇਹਦੀ ਮਿੱਟੀ ਵੀ ਕਿਸੇ ਕੰਮ ਆ ਸਕਦੀ ਐ?

"ਤੂੰ ਗੁਰਬਾਣੀ ਦਾ ਵਾਕ ਸੁਣਿਆਂ ਨਹੀਂ ?" ਬਾਪੂ ਜੀ ਨੇ ਉਹਨੂੰ ਸੋਚੀਂ ਪਿਆ ਵੇਖ ਕੇ ਕਿਹਾ, "ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆ ਤਤੁ। ਇਸ ਵਿਚਾਰ ਵਿੱਚ ਨਾ ਮਿੱਠਤ ਹੈ ਨਾ ਨਿਮਰਤਾ। ਜਿੰਨਾ ਚਿਰ ਸਿਰ ਉੱਚਾ ਕਰਕੇ ਆਕੜਿਆ ਰਹੂਗਾ ਇਸ ਉੱਤੇ ਝਾੜ-ਮਲ੍ਹੇ ਹੀ ਉੱਗਣਗੇ। ਜਦੋਂ ਤੱਕ ਇਹ ਆਪਣਾ ਸਿਰ ਨਿਵਾ ਕੇ ਕਰਾਹੇ ਦਾ ਕਸ਼ਟ ਨਹੀਂ ਸਹਿੰਦਾ ਇਸ ਹੰਕਾਰੀ ਉੱਤੇ ਕੋਈ ਫ਼ਸਲ ਨਹੀਂ ਉੱਗ ਸਕਦੀ, ਕੋਈ ਫਲ਼ ਨਹੀਂ ਲੱਗ ਸਕਦਾ। ਹੰਕਾਰ ਨਿਹਫਲ਼ ਹੀ ਮਰਦਾ ਹੈ ਬੇਟਾ।"

ਨੱਥੇ ਦੇ ਮਨ ਵਿੱਚ ਅਨੇਕ ਪ੍ਰਸ਼ਨ ਮੱਕੜੀ ਦੇ ਜਾਲੇ ਵਾਂਗ ਉਲ਼ਝ ਗਏ ਸਨ। ਧੋੜੇ ਉੱਤੇ ਉੱਗੀਆਂ ਬੇਰੀਆਂ ਤੇ ਮਲ੍ਹਿਆਂ ਦੇ ਮਿੱਠੇ ਬੇਰ ਵੀ ਉਹਨੇ ਖਾਧੇ ਸਨ। ਉਹਦੇ ਉੱਤੇ ਮੀਂਹ ਪੈਂਦਾ ਤੇ ਇਸ ਦੀ ਮਿੱਟੀ ਨੂੰ ਖੋਰਦਾ ਵੀ ਵੇਖਿਆ ਸੀ। ਉਹਦੇ ਤੇ ਉਸ ਵਰਗੇ ਹੋਰ ਮੁੰਡਿਆਂ, ਪਾਲ਼ੀਆਂ, ਇੱਜੜਾਂ ਤੇ ਪਸ਼ੂਆਂ ਦੇ ਖੁਰਾਂ ਹੇਠ ਲਤੜਦਾ ਵੀ ਵੇਖਿਆ ਸੀ। ਸੇਹਾਂ, ਲੂੰਬੜਾਂ ਨੇ ਉਹਦੀ ਮਿੱਟੀ ਖੁਰਲ ਖੁਰਲ ਕੇ ਉਸ ਵਿੱਚ ਆਪਣੇ ਘੋਰਨੇ ਵੀ ਬਣਾਏ ਹੋਏ ਸਨ। ਕਰਨੈਲ ਕੇ ਖੇਤ ਵੱਲ, ਰੇਤਲੇ ਪਾਸੇ ਚੂਹਿਆਂ ਦੀਆਂ ਖੁੱਡਾਂ ਵੀ ਬੜੀਆਂ ਸਨ ਜੋ ਸ਼ਾਇਦ ਧੋੜੇ ਦੀ ਹਿੱਕ ਦੀਆਂ ਪੱਸਲ਼ੀਆਂ ਤੱਕ ਡੂੰਘੀਆਂ ਚਲੀਆਂ ਜਾਂਦੀਆਂ ਹੋਣ ! ਫੇਰ....ਫੇਰ ਇਹ ਧੋੜਾ ਹੋਰ ਅਜੇ ਕਿਹੋ ਜਿਹੇ ਦੁੱਖ ਤਸੀਹੇ ਝੱਲੇ ਕਿ ਇਹਦਾ ਜਨਮ ਸਕਾਰਥ ਹੋ ਜਾਏ, ਹੰਕਾਰ ਮੁੱਕ ਜਾਏ?

ਇਹਨਾਂ ਸੋਚਾਂ ਵਿੱਚੋਂ ਵੀ ਨੱਥੇ ਨੂੰ ਕੋਈ ਗੱਲ ਸਪਸ਼ਟ ਹੁੰਦੀ ਨਹੀਂ ਸੀ ਦਿਸ ਰਹੀ। ਫੇਰ ਉਸ ਆਪ ਹੀ ਸੋਚਿਆ, ਮਾਣ ਇੱਜ਼ਤ ਜਾਂ ਸਤਿਕਾਰ ਤੇ ਪਿਆਰ ਜਿੱਤਣ ਲਈ ਸ਼ਾਇਦ ਇਸ ਤੋਂ ਵੱਡੇ ਦੁੱਖ ਸਹਿਣ ਦੀ ਲੋੜ ਹੁੰਦੀ ਹੋਵੇ!......ਹਲ਼ ਦੇ ਫਾਲ਼ੇ ਨਾਲ਼ ਆਪਣਾ ਕਿਣਕਾ-ਕਿਣਕਾ ਵੱਖ ਕਰਵਾ ਕੇ ਤਸੀਹੇ ਸਹਿਣ ਪਿੱਛੋਂ ਹੀ ਉਸ 'ਖਾਕ' ਦਾ ਮਾਣ ਮਿਲਦਾ ਹੋਣੈ ਜਿਹੜੀ ਮੋਇਆਂ ਦੇ ਨਹੀਂ, ਜਿਉਂਦਿਆਂ ਦੇ ਵੀ ਸਿਰ ਚੜ੍ਹਦੀ ਐ। ਇਸੇ 'ਖਾਕੁ' 'ਚੋਂ ਬੰਦੇ ਦਾ ਸਰੀਰ ਬਣਦੈ ਤੇ ਇਸੇ ਵਿੱਚੋਂ ਉਹ ਉਪਜੀਵਕਾ ਲੈਂਦੇ। ਏਹੋ 'ਖਾਕੁ' 'ਧਰਤੀ ਮਾਂ ਕਹਾਉਂਦੀ ਐ।'

ਇਹ ਸੋਚਦਿਆਂ ਹੀ ਉਹਨੂੰ ਤਾਬੇ ਦੀ ਇੱਕ ਹੋਰ ਗੱਲ ਚੇਤੇ ਆਈ। ਇੱਕ ਵਾਰੀ ਉਹ ਆਪਣੇ ਬਾਪੂ ਜੀ ਨਾਲ਼ ਉਹਨਾਂ ਦੇ ਘਰ ਗਿਆ ਤਾਂ ਤਾਬਾ ਖੇਤੋਂ ਆ ਕੇ ਅਜੇ ਬੈਠਾ ਹੀ ਸੀ। ਉਹਨੇ ਧੂੜ ਨਾਲ਼ ਅੱਟੀ ਪੱਗ ਨੂੰ ਲਾਹ ਕੇ ਮੰਜੇ ਦੀ ਪੈਂਦ ਉੱਤੇ ਰੱਖਦਿਆਂ ਕਿਹਾ, "ਇਹ ਮਿੱਟੀ, 'ਜੁਗਤੀਆ' ਮੈਂ ਕਦੇ ਨ੍ਹੀਂ ਝਾੜੀ ! ਤੂੰ ਤਾਂ ਬਿਦਮਾਨ ਐਂ, ਏਸ ਮਿੱਟੀ ਨਾਲ਼ੋਂ ਕੋਈ ਹੋਰ ਚੀਜ਼ ਵੀ ਪਵਿੱਤਰ ਹੈ, ਏਸ ਧਰਤੀ 'ਤੇ ?"

ਐਨ ਉਸੇ ਵੇਲ਼ੇ ਨੱਥੇ ਦੇ ਬਾਪੂ ਜੀ ਮੱਕੀ ਵਾਲ਼ੇ ਕਿਆਰੇ ਵਿੱਚ ਜਾ ਕੇ ਟਾਵੀਂ-ਟਾਵੀਂ ਰਹਿ ਗਈ ਛੱਲੀ ਤੋੜਦਿਆਂ, ਗੁਣਗੁਣਾਉਣ ਲੱਗ ਪਏ ਸਨ।

"ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।"

ਉਸ ਪਿੱਛੋਂ ਨੱਥੇ ਦਾ ਕੋਈ ਵੀ ਹੋਰ ਗੱਲ ਪੁੱਛਣ-ਦੱਸਣ ਨੂੰ ਦਿਲ ਨਹੀਂ ਕੀਤਾ। ਉਹ ਆਪਣੇ ਆਲ਼ੇ-ਦੁਆਲ਼ੇ, ਦੂਰ ਤੱਕ ਫੈਲੀਆਂ ਪੈਲ਼ੀਆਂ, ਸੰਘਣੇ ਪਰਵਾਰ ਵਾਲ਼ੀਆਂ ਟਾਹਲੀਆਂ-ਕਿੱਕਰਾਂ ਤੇ ਧੋੜੇ ਦੇ ਪਿਛਲੇ ਪਾਸੇ, ਹੌਲ਼ੀ-ਹੌਲ਼ੀ ਲਹਿੰਦੇ ਸੂਰਜ ਨੂੰ ਵਿੰਹਦਾ ਰਿਹਾ ਤੇ ਉਹਨੂੰ ਇੰਞ ਜਾਪਿਆ ਜਿਵੇਂ ਉਹ ਜ਼ਿੰਦਗੀ ਦਾ ਕੋਈ ਬਹੁਤ ਗੁੱਝਾ ਭੇਤ ਸਮਝਣ ਦਾ ਯਤਨ ਕਰ ਰਿਹਾ ਹੋਵੇ।

ਫੇਰ ਅਚਾਨਕ ਇੰਵ ਮਹਿਸੂਸ ਹੋਇਆ ਜਿਵੇਂ ਜ਼ਿੰਦਗੀ ਦਾ ਇਹ ਭੇਤ ਉਹਨੂੰ ਬਾਪੂ ਜੀ ਦੇ ਇਹਨਾਂ ਸ਼ਬਦਾਂ ਨੇ ਸਮਝਾ ਦਿੱਤਾ ਸੀ:

"ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।"

ਉਹਦੇ ਚਿਹਰੇ ਉੱਤੇ ਛਿਪਦੇ ਸੂਰਜ ਦੀ ਲਾਲੀ ਨਾਲ਼ ਜਾਂ ਅੰਦਰਲੀ ਕਿਸੇ ਅਪਾਰ ਖ਼ੁਸ਼ੀ ਸਦਕਾ ਇੱਕ ਅਜਿਹੀ ਚਮਕ ਆ ਗਈ ਜਿਸ ਨੂੰ ਵੇਖ ਕੇ ਬਾਪੂ ਜੀ ਨੇ ਮੁਸਕਰਾਂਦਿਆਂ ਕਿਹਾ, "ਇਉਂ ਲਗਦੈ ਨੱਥੇ ਸਿਆਂ ਜਿਵੇਂ ਹੁਣ ਤੂੰ ਸਿਆਣਾ ਹੋ ਗਿਐਂ,- ਗਿਆਨਵਾਨ !"

ਪਰ ਉੱਤਰ ਦੇਣ ਦੀ ਥਾਂ ਨੱਥਾ ਬਾਪੂ ਜੀ ਤੋਂ ਗਸਮੋੜ ਦਾਣਿਆਂ ਵਾਲ਼ੀਆਂ ਛੱਲੀਆਂ ਸੰਭਾਲ਼ਦਿਆਂ ਉਹਨਾਂ ਵਾਂਗ ਹੀ ਮੁਸਕਰਾ ਪਿਆ। ਬੋਲਿਆ ਕੁਝ ਨਹੀਂ।

**ਔਖੇ ਸ਼ਬਦਾਂ ਦੇ ਅਰਥ :**

ਦ੍ਰਿਸ਼ : ਨਜ਼ਾਰਾ / ਗਹੁ ਨਾਲ਼ : ਧਿਆਨ ਨਾਲ਼ / ਚਰ੍ਹੀ : ਦੁੰਬੀਆਂ-ਚਰ੍ਹੀ ਦੇ ਸਿੱਟੇ / ਇਹਤਿਆਤ: ਧਿਆਨ ਰੱਖਣਾ / ਧੋੜੇ : ਉੱਚਾ ਟਿੱਬਾ / ਨਿਹਫਲ਼ : ਬਿਨਾਂ ਫਲ਼ / ਉਪਜੀਵਕਾ : ਰੋਜ਼ੀ ਰੋਟੀ।

**ਅਭਿਆਸ**

1. ਨੰਦ ਸਿੰਘ ਨੂੰ ਨੱਥੇ ਦੇ ਜਵਾਨ ਹੋਣ ਦਾ ਅਹਿਸਾਸ ਕਿਸ ਗੱਲੋਂ ਹੋਇਆ?
2. ਨਾਵਲਕਾਰ ਨੇ ਇਸ ਕਾਂਡ ਵਿੱਚ 'ਧੋੜੇ ਦੀ ਧਰਤੀ' ਬਾਰੇ ਜੋ ਵਿਰਣਨ ਕੀਤਾ ਹੈ, ਆਪਣੇ ਸ਼ਬਦਾਂ ਵਿੱਚ ਬਿਆਨ ਕਰੋ।

# ਅੱਠ

ਸੋਮਵਾਰ, ਨੱਥਾ ਬਹੁਤ ਸਵਖ਼ਤੇ ਹੀ ਸਕੂਲ ਨੂੰ ਤੁਰ ਪਿਆ। ਉਹਦੇ ਬਾਪੂ ਜੀ ਅਜੇ ਧਰਮਸਾਲ਼ਾ ਤੋਂ ਵਾਪਸ ਨਹੀਂ ਸੀ ਪਰਤੇ। ਬੇਬੇ ਜੀ ਨੇ ਰੋਟੀ ਵੀ ਨਹੀਂ ਸੀ ਪਕਾਈ। ਉਹਨਾਂ ਕਈ ਵਾਰ ਕਿਹਾ ਵੀ ਪਰ ਨੱਥੇ ਨੇ 'ਭੁੱਖ ਨਹੀਂ' ਕਹਿ ਕੇ ਟਾਲ਼ ਦਿੱਤਾ।

ਉਸੇ ਦਿਨ ਹੀ ਸਕੂਲ ਦੇ ਟਾਈਮ ਵੀ ਬਦਲੇ ਜਾਣੇ ਸਨ। ਜਦੋਂ ਉਹ ਸਕੂਲ ਦੇ ਸਾਹਮਣਿਉਂ ਲੰਘਿਆ ਤਾਂ ਅਜੇ ਚੰਦੂ ਆਇਆ ਨਹੀਂ ਸੀ। ਉਹ ਸਿੱਧਾ ਦੀਨੇ ਦੇ ਘਰ ਵੱਲ ਤੁਰ ਪਿਆ। ਉਹਨਾਂ ਦਾ ਘਰ ਤੇਲੀ-ਮੁਹੱਲੇ, ਮਸੀਤ ਦੇ ਪਿਛਲੇ ਪਾਸੇ ਸੀ। ਪੁਰਾਣਾ ਤੇ ਕੱਚਾ ਹੋਣ ਕਰਕੇ, ਸੌਣ-ਭਾਦੋਂ ਵਿੱਚ ਅੰਦਰ ਵੜਦਿਆਂ ਹੀ ਅਜੀਬ ਜਿਹੀ ਹੁਮਕ ਆਉਣ ਲੱਗ ਪੈਂਦੀ। ਜਦੋਂ ਉਹਨਾਂ ਦੇ ਵਿਹੜੇ ਵਿੱਚੋਂ ਲੰਘ ਕੇ ਮਗਰਲੇ ਕੋਠੇ ਵਿੱਚ ਚਲਾ ਜਾਂਦਾ ਤਾਂ ਇੰਞ ਜਾਪਦਾ ਜਿਵੇਂ ਕਿਸੇ ਹੋਰ ਦੁਨੀਆਂ ਵਿੱਚ ਆ ਗਿਆ ਹੋਵੇ। ਦੀਨਾ ਇਸ ਕੱਚੀ ਕੋਠੜੀ ਨੂੰ ਆਪਣੀ 'ਬੈਠਕ' ਕਹਿੰਦਾ ਸੀ। ਇੱਕ ਪਾਸੇ ਉਹਦੇ ਅੱਬੇ ਦਾ ਵੱਡੇ ਵੱਡੇ ਰੰਗੀਨ ਪਾਵਿਆਂ ਵਾਲ਼ਾ ਪਲੰਘ ਪਿਆ ਹੋਇਆ ਸੀ ਤੇ ਦੂਜੇ ਪਾਸੇ, ਲੱਕੜ ਦੀ ਤੇ ਇੱਕ ਦੂਜੀ ਟੀਨ ਦੀ ਕੁਰਸੀ ਦੇ ਵਿਚਕਾਰ ਬੈਜ਼ਵੀ ਸਟੂਲ। ਇਸ ਸਟੂਲ ਉੱਤੇ ਉਰਦੂ ਦੇ ਕੁਝ ਰਸਾਲੇ ਤੇ ਅਖ਼ਬਾਰ ਪਏ ਹੁੰਦੇ ਸਨ। ਖੱਬੇ ਪਾਸੇ ਦੀ ਕੰਧ ਵਿੱਚ, ਪਲੰਘ ਦੇ ਉਤਲੇ ਪਾਸੇ ਗੱਡੀਆਂ ਕਿੱਲੀਆਂ ਉੱਤੇ ਹਮੇਸ਼ਾਂ ਹੀ ਚਿੱਟੇ ਖੱਦਰ ਦਾ ਕਮੀਜ਼ ਪਜਾਮਾ ਤੇ ਗਾਂਧੀ ਟੋਪੀ ਟੰਗੀ ਹੁੰਦੀ। ਇਹ ਕੱਪੜੇ ਦੀਨੇ ਦਾ ਅੱਬਾ ਸਿਰਫ਼ ਬਾਹਰ ਜਾਣ ਲਗਿਆਂ ਪਾਉਂਦਾ ਸੀ। ਜਦੋਂ ਉਹਦੇ ਇਹ ਕੱਪੜੇ ਪਾਏ ਹੁੰਦੇ ਤਾਂ ਉਹਦੀ ਪਛਾਣ ਨਹੀਂ ਸੀ ਆਉਂਦੀ ਕਿ ਉਹ ਮਸ਼ਕਾਂ ਨਾਲ਼ ਪਾਣੀ ਭਰਦਾ-ਭਰਦਾ ਆਇਆ ਹੈ।

ਨੱਥੇ ਨੂੰ ਦੀਨੇ ਦੀ ਬੈਠਕ ਵਿੱਚ ਜਿਹੜੀ ਸਭ ਤੋਂ ਅਲੋਕਾਰ ਚੀਜ਼ ਲਗਦੀ ਸੀ ਉਹ ਸਾਹਮਣੀ ਤੇ ਸੱਜੇ ਪਾਸੇ ਦੀ ਕੰਧ ਉੱਤੇ ਟੰਗੇ ਭਾਂਤ-ਭਾਂਤ ਦੇ ਕਲੰਡਰ ਤੇ ਅਖ਼ਬਾਰਾਂ 'ਚੋਂ ਕੱਟ ਕੇ ਚਿਪਕਾਈਆਂ ਤਸਵੀਰਾਂ ਸਨ। ਕਿੰਨੀ ਵਾਰ ਦੀਨਾ ਉਹਨੂੰ ਇਹਨਾਂ ਸਾਰੀਆਂ ਤਸਵੀਰਾਂ ਤੇ ਚਿਹਰਿਆਂ ਦੀ ਜਾਣ-ਪਛਾਣ ਕਰਵਾ ਚੁੱਕਾ ਸੀ : ਖ਼ਾਨ ਅਬਦੁਲ ਗ਼ੁਫ਼ਾਰ ਖ਼ਾਂ 'ਸਰਹੱਦੀ ਗਾਂਧੀ,' ਰਾਜਿੰਦਰ ਪ੍ਰਸ਼ਾਦ, ਸੁਭਾਸ਼ ਚੰਦਰ ਬੋਸ, ਸਹਿਗਲ, ਢਿੱਲੋਂ, ਸ਼ਾਹ-ਨਵਾਜ਼-ਤੇ ਹੋਰ ਕਿੰਨੇ ਹੀ ਨੇਤਾ। ਫੇਰ ਵੀ ਹਰੇਕ ਵਾਰ ਉਹ ਉਹਨਾਂ 'ਚੋਂ ਕਈਆਂ ਦੇ ਨਾਂ ਭੁੱਲ ਜਾਂਦਾ ਪਰ ਜਵਾਹਰ ਲਾਲ ਨਹਿਰੂ ਤੇ ਗਾਂਧੀ ਜੀ ਦਾ ਨਾਂ ਉਹਨੂੰ ਕਦੇ ਨਹੀਂ ਸੀ ਭੁਲਦਾ।

ਜਦੋਂ ਨੱਥਾ ਬੂਹਿਓਂ ਅੰਦਰ ਆਇਆ ਤਾਂ ਵਿਹੜੇ 'ਚ ਬਣੇ ਚੌਂਕੇ ਵਿੱਚ ਬੈਠਾ ਦੀਨਾ ਉੱਠ ਕੇ ਖੜ੍ਹਾ ਹੋ ਗਿਆ। ਉਹਦੀ ਮਾਂ ਜ਼ੀਨਤ ਵੀ ਨੱਥੇ ਨੂੰ ਵੇਖ ਕੇ ਜਿਵੇਂ ਖਿੜ ਗਈ। ਨੱਥੇ ਦੇ ਦੁਆ-ਸਲਾਮ ਕਹਿਣੋਂ ਪਹਿਲਾਂ ਹੀ ਦੀਨੇ ਦੀ ਮਾਂ ਨੇ ਮੁਸਕਰਾ ਕੇ, ਚੁੰਨੀ ਨਾਲ਼ ਮੂੰਹ ਪੂੰਝਦਿਆਂ ਕਿਹਾ, "ਅੱਜ ਤਾਂ ਮੇਰਾ ਪੁੱਤ ਬੜੇ ਦਿਨਾਂ ਪਿੱਛੋਂ ਆਇਐ। ਹੋਰ ਤਾਂ ਰਾਜੀ-ਬਾਜੀ ਐ, ਸਾਰਾ ਮਹੈਣ? ਤੇਰੀ ਬੇਬੇ ਦਾ ਕੀ ਹਾਲ ਐ?"

"ਮੱਥਾ ਟੇਕਦੈਂ ਚਾਚੀ ਜੀ !" ਨੱਥੇ ਨੇ ਕੋਲ਼ ਜਾ ਕੇ ਕਿਹਾ, "ਥੋਡੀ ਦੁਆ ਨਾਲ਼ ਸਭ ਰਾਜ਼ੀ ਖ਼ੁਸ਼ੀ ਐ ਜੀ। ਬੇਬੇ ਜੀ ਵੀ ਤਕੜੇ ਐ।"

"ਚੰਗਾ ਪੁੱਤ ਰਾਜ਼ੀ ਖ਼ੁਸ਼ੀ ਈ ਰਹੇ। ਵਾਖਰੂ ਸਭ ਸੁੱਖ ਰੱਖੇ।"

"ਮੈਂ ਤਾਂ ਥੋਡੀ ਰਾਜ਼ੀ ਖ਼ੁਸ਼ੀ ਲੈਣ ਆਇਐਂ ਜੀ ਇਹ ਦੀਨਾ-ਮਦੀਨਾ ਤਾਂ ਕੁਸ਼ ਦਸਦਾ ਨਹੀਂ।" ਤੇ ਉਹ ਹੱਸ ਪਿਆ।

"ਕੋਈ ਨ੍ਹੀਂ ਪੁੱਤ, ਜੀ ਆਏ ਨੂੰ ! ਥੋਡਾ ਘਰ ਐ, ਦਿਨ ਆਓ, ਰਾਤ ਆਓ। ਰੋਟੀ ਖਾਏਂਗਾ ਕਿ ਲੱਸੀ ਲੁੱਸੀ ਪੀਣੀ ਐਂ?" ਜ਼ੀਨਤ ਨੇ ਬੜੇ ਮੋਹ ਨਾਲ਼ ਉਸ ਵੱਲ ਤਕਦਿਆਂ ਪੁੱਛਿਆ।

ਨੱਥਾ ਅੱਗੇ ਵੀ ਉਹਨਾਂ ਦੇ ਘਰ ਕਦੇ ਕਦਾਈਂ ਖਾ-ਪੀ ਲੈਂਦਾ ਸੀ। ਉਹਦੇ ਬਾਪੂ ਜੀ ਕਈ ਵਰ੍ਹੇ ਪਹਿਲਾਂ ਉਹਨੂੰ ਇਸ ਤੁਕ ਦੇ ਅਰਥ ਚੰਗੀ ਤਰ੍ਹਾਂ ਸਮਝਾ ਚੁੱਕੇ ਸਨ :-

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥

ਆਪ ਵੀ ਉਹ ਕਿਸੇ ਘਰ ਦਾ ਅੰਨ-ਪਾਣੀ ਖਾਣੋਂ ਸੰਕੋਚ ਨਹੀਂ ਸਨ ਕਰਦੇ। ਇਸੇ ਕਰਕੇ ਹੀ ਨੱਥੇ ਨੂੰ ਵੀ ਕੋਈ ਸੰਕੋਚ ਨਹੀਂ ਸੀ। ਫੇਰ ਵੀ ਉਸ ਕੁਝ ਝਕਦਿਆਂ ਕਿਹਾ, "ਅਜੇ ਤਾਂ ਚਾਚੀ ਜੀ ਕੋਈ ਭੁੱਖ ਨ੍ਹੀਂ ਜੇ ਲੋੜ ਪਈ ਤਾਂ ਛਾਬੇ 'ਚੋਂ ਤੁੰ[illegible] ਹੀ ਖਾ ਲੂੰ, ਫੇਰ ਥੋਨੂੰ ਪੁੱਛ ਕੇ ਥੋੜ੍ਹੇ ਖਾਊਂ !"

ਦੀਨੇ ਦੀ ਮਾਂ ਆਪਣੇ ਪੀਡੇ ਦੰਦ ਲਿਸ਼ਕਾਉਂਦੀ ਖਿੜਖਿੜਾ ਕੇ ਹੱਸ ਪਈ। ਉਹਦਾ ਨਿਰਛਲ ਉੱਚਾ ਤੇ ਸੁਰੀਲਾ ਹਾਸਾ ਨੱਥੇ ਨੂੰ ਬੜਾ ਚੰਗਾ ਲਗਦਾ ਪਰ ਦੀਨੇ ਦਾ ਗੰਭੀਰ ਚਿਹਰਾ ਵੇਖ ਕੇ ਨੱਥਾ ਦੁਚਿੱਤੀ ਵਿੱਚ ਪੈ ਗਿਆ। ਉਹ ਹੁਣ ਤੱਕ ਚੁੱਪ ਕੀਤਾ, ਹੱਥ ਵਿੱਚ ਲੂਣ-ਮਿਰਚਾਂ ਵਾਲ਼ੀ ਰੋਟੀ ਫੜੀ, ਖੱਟੀ ਲੱਸੀ ਨਾਲ਼ ਘੁੱਟਾਵਾਟੀ ਖਾਂਦਿਆਂ, ਉਹਨਾਂ ਦੀ ਦੁਆ-ਸਲਾਮ ਮੁੱਕਣ ਦੀ ਹੀ ਜਿਵੇਂ ਉਡੀਕ ਕਰ ਰਿਹਾ ਸੀ। ਰੋਟੀ ਦੀ ਆਖ਼ਰੀ ਬੁਰਕੀ ਲੰਘਾਉਂਦਿਆਂ ਉਸ ਨੱਥੇ ਨੂੰ ਕਿਹਾ, "ਆ ਬੈਠਕ 'ਚ ਚੱਲੀਏ।" ਬਚਦੀ ਲੱਸੀ ਪੀ ਕੇ ਉਹ ਬੈਠਕ ਵੱਲ ਤੁਰ ਪਿਆ।

ਨੱਥਾ ਦੀਨੇ ਦੇ ਮਗਰੇ ਬੈਠਕ ਵਿੱਚ ਆ ਬੈਠਾ। ਉਸ ਵੇਲ਼ੇ ਉਹਨਾਂ ਨੂੰ ਬਾਹਰ ਦੀਨੇ ਦੀ ਛੋਟੀ ਭੈਣ ਤੇ ਭਰਾ ਦਾ ਚੀਕ-ਚਿਹਾੜਾ ਸੁਣਿਆ। ਦੀਨਾ ਸਿਆਣਿਆਂ ਵਾਂਗ ਬਾਹਰ ਨਿਕਲ਼ ਕੇ ਚੌਕੇ ਵੱਲ ਝਾਕਦਿਆਂ ਬੋਲਿਆ, "ਬੇਬੇ ਜੀ, ਇਹਨਾਂ ਨੂੰ ਰੌਲ਼ਾ ਨਾ ਪਾਉਣ ਦਿਓ, ਅਸੀਂ ਕੁ ਜ਼ਰੂਰੀ ਗੱਲਾਂ ਕਰਨੀਐਂ।"

ਨੱਥੇ ਨੂੰ ਉਹਦਾ ਇਹ 'ਹੁਕਮ ਜਿਹਾ' ਬੜਾ ਅਜੀਬ ਲੱਗਿਆ। ਉਹਨੂੰ ਪਤਾ ਸੀ ਕਿ ਦੀਨੇ ਦਾ ਅਜਿਹਾ ਹੁਕਮ ਕਈ ਵਾਰ ਉਹਦਾ ਅੱਬਾ ਵੀ ਮੰਨ ਲੈਂਦਾ ਸੀ। ਉਹਦੀ ਮਾਂ ਤੇ ਅੱਬਾ ਜਿਵੇਂ ਦੀਨੇ ਨੂੰ ਆਪਣੇ 'ਬਰਾਬਰ ਦਾ' ਹੀ ਸਮਝਦੇ ਸਨ। ਨੱਥੇ ਨੇ ਕਦੇ ਵੀ ਉਹਨਾਂ ਨੂੰ ਇੱਕ ਦੂਸਰੇ ਨਾਲ਼ ਝਗੜਦਿਆਂ ਜਾਂ ਮੰਦਾ-ਚੰਗਾ ਬੋਲਦਿਆਂ ਨਹੀਂ ਸੀ ਸੁਣਿਆ।

ਅੰਦਰ ਆ ਕੇ ਪਲ਼ੰਘ ਉੱਤੇ ਬੈਠਦਿਆਂ ਦੀਨੇ ਨੇ ਉਹਨੂੰ ਕਿਹਾ, "ਆ ਬਈ ਨੱਥਿਆ, ਐਥੇ ਬੈਠ, ਤੇਰੇ ਨਾਲ਼ ਇੱਕ ਸਲਾਹ ਕਰਨੀ ਐਂ।"

ਅਚਾਨਕ ਨੱਥੇ ਨੂੰ ਆਪਣਾ ਕੱਦ ਵੱਡਾ-ਵੱਡਾ ਮਹਿਸੂਸ ਹੋਣ ਲੱਗ ਪਿਆ। ਉਹਨੇ

ਬਸਤਾ ਸਟੂਲ ਉੱਤੇ ਰੱਖ ਦਿੱਤਾ ਤੇ ਪਲੰਘ 'ਤੇ ਵਿਛੇ ਮਜਨੂੰ ਦੇ ਸ਼ੇਰ-ਬਘੇਰਿਆਂ ਵੱਲ ਵਿੰਹਦਾ, ਦੀਨੇ ਦੇ ਨਾਲ਼ ਢੁਕ ਕੇ, ਪਲੰਘ ਉੱਤੇ ਬੈਠ ਗਿਆ। ਦੀਨੇ ਨੇ ਆਪਣਾ ਲੰਮਾ, ਨਰੋਆ ਹੱਥ ਉਤਾਂਹ ਚੁਕਦਿਆਂ ਠਰ੍ਹੰਮੇ ਨਾਲ਼ ਗੱਲ ਸ਼ੁਰੂ ਕੀਤੀ।

"ਕੱਲ੍ਹ ਅੱਬੇ ਨੂੰ ਸ਼ਰਮਾ ਜੀ ਨੇ ਘਰੇ ਸੱਦਿਆ ਸੀ।"

"ਫੇਰ, ਕੋਈ ਗੱਲ ਹੋਈ"? ਕਾਹਲ਼ਾ ਪੈ ਕੇ ਨੱਥੇ ਨੇ ਪੁੱਛਿਆ।

"ਸੁਣ ਤਾਂ ਸਈ। ਉਹ ਕਹਿਣ ਲੱਗੇ, 'ਤੁਸੀਂ ਦੀਨੇ ਨੂੰ ਸਕੂਲ ਭੇਜ ਦਿਆ ਕਰੋ, ਮੇਰੇ ਨਾਲ਼ ਜੋ ਹੋਊ ਵੇਖੀ ਜਾਊ-ਮੈਂ ਆਪੇ ਨਿੱਬੜੂੰ।' ਪਰ ਅੱਬੇ ਨੇ ਕਿਹਾ 'ਜੇ ਭਲਾ ਇਸ ਗੱਲ ਦਾ ਥੋਡੇ ਉੱਤੇ ਕੋਈ ਇਤਰਾਜ਼ ਆਇਆ ਫੇਰ ਸਾਡੇ ਵਾਸਤੇ ਤਾਂ ਇਹ ਨਮੋਸ਼ੀ ਵਾਲ਼ੀ ਗੱਲ ਹੋਊ ਨਾ।' ਉਹ ਅੱਗੋਂ ਕਹਿੰਦੇ, ਸਭ ਤਾਲਿਬ-ਇਲਮ ਮੇਰੇ ਆਪਣੇ ਪੁੱਤਰ ਐ। ਜੇ ਮੇਰੇ ਪਿੱਛੇ ਥੋਨੂੰ ਨਮੋਸ਼ੀ ਆਊ, ਤਾਂ ਆਪਣੇ ਪੁੱਤਰਾਂ ਪਿੱਛੇ ਮੈਨੂੰ ਨਹੀਂ ਆਊ ?' ਅੱਬਾ ਤਾਂ ਇਹਦਾ ਕੋਈ ਜਵਾਬ ਨੀਂ ਦੇ ਸਕਿਆ, ਪਰ ਗੱਲ ਸੋਚਣ ਵਾਲ਼ੀ ਐ।"

ਦੀਨਾ ਹੋਰ ਗੰਭੀਰ ਹੋ ਗਿਆ ਸੀ। ਕੁਝ ਰੁਕ ਕੇ ਬੋਲਿਆ, "ਫ਼ਰਜ਼ ਕਰੋ ਕੱਲ੍ਹ ਨੂੰ ਉਹਨਾਂ ਨੂੰ ਉੱਪਰਲੇ ਅਫ਼ਸਰ ਇੱਥੋਂ ਬਦਲ ਕੇ ਬਾਵਲ-ਕਾਂਟੀ ਦੇ ਟਿੱਬਿਆਂ ਵਾਲ਼ੇ ਰੇਤਲੇ ਇਲਾਕੇ ਵਿੱਚ ਹੀ ਭੇਜ ਦੇਣ। ਇਹ ਸਜ਼ਾ ਉਹ ਭੁਗਤਣਗੇ ਤਾਂ ਮੇਰੀ ਖ਼ਾਤਰ ਈ ਨਾ। ਮੈਨੂੰ ਇਸ ਬਾਰੇ ਸੋਚਣਾ ਨਹੀਂ ਚਾਹੀਦਾ?"

ਨੱਥੇ ਨੂੰ ਕੋਈ ਉੱਤਰ ਨਹੀਂ ਸੁਝ ਸਕਿਆ। ਉਹ ਸੱਚ-ਮੁੱਚ ਹੀ ਬੜੀ ਦੁਚਿੱਤੀ ਵਿੱਚ ਪੈ ਗਿਆ ਸੀ। ਜਦੋਂ ਉਹਨੂੰ ਕੋਈ ਗੱਲ ਨਹੀਂ ਅਹੁੜੀ ਤਾਂ ਬੇਪਰ੍ਵਾਹੀ ਨਾਲ਼ ਬੋਲਿਆ, "ਚੰਗਾ ਤੂੰ ਹੁਣ ਮੇਰੇ ਨਾਲ਼ ਟਿੱਬੀ ਸਾਹਿਬ ਗੁਰਦੁਆਰੇ ਚੱਲ- ਇਹ ਸਾਰੀ ਗੱਲ ਉੱਥੇ ਚੱਲ ਕੇ ਸੋਚਾਂਗੇ।"

"ਕਿਉਂ, ਅੱਜ ਓਥੇ ਕੋਈ ਗੁਰਪੁਰਬ ਐ ?"

"ਨਹੀਂ ! ਬੱਸ, ਮੱਥਾ ਟੇਕਣ ਈ ਜਾਣੈਂ।"

ਦੀਨਾ ਚੁੱਪ ਕਰ ਗਿਆ। ਕੁਝ ਸੋਚ ਕੇ ਬੋਲਿਆ, "ਮੈਂ ਕੱਪੜੇ ਬਦਲ ਲਵਾਂ।"

ਨੱਥੇ ਨੇ ਵੇਖਿਆ, ਉਸਦੇ ਕੱਪੜੇ ਖ਼ਾਸੇ ਮੈਲ਼ੇ ਸਨ, ਜਿਵੇਂ ਖੇਤੋਂ ਕੰਮ ਕਰਦਾ ਆਇਆ ਹੋਏ। ਉਹਨੂੰ ਖ਼ਿਆਲ ਆਇਆ ਕਿ ਐਤਵਾਰ ਨੂੰ ਦੀਨਾ ਆਪਣੇ ਅੱਬੇ ਨਾਲ਼ ਲੋਕਾਂ ਦੇ ਘਰੀਂ ਪਾਣੀ ਭਰਦਾ ਹੁੰਦਾ ਸੀ। ਜਿੱਦੇ ਦਾ ਉਹ ਸੱਤਵੀਂ ਵਿੱਚ ਹੋਇਆ ਸੀ ਉਦੋਂ ਦਾ ਤਾਂ ਅੱਬੇ ਵਾਲ਼ੀ ਮਸ਼ਕ ਵੀ ਚੁੱਕਣ ਲੱਗ ਪਿਆ ਸੀ-ਉਹ ਸ਼ਾਇਦ ਢਾਈ ਤਿੰਨ ਤੌੜਿਆਂ ਦੀ ਸੀ, ਸਵਾ ਮਣ, ਡੇਢ ਮਣ ਪਾਣੀ ਉਸ ਵਿੱਚ ਪੈ ਜਾਂਦਾ ਸੀ।

ਨੱਥੇ ਦੇ ਸੋਚੀਂ ਪਿਆਂ ਪਿਆਂ ਦੀਨਾ ਦੂਜੀ ਕੋਠੜੀ ਵਿੱਚੋਂ ਕੱਪੜੇ ਬਦਲ ਕੇ ਆ ਗਿਆ। ਨੱਥੇ ਨੂੰ ਹੁਣ ਉਹਦੀ ਸ਼ਕਲ ਵਧੇਰੇ ਨਿੱਖਰੀ ਤੇ ਗੋਰੀ ਗੋਰੀ ਲੱਗੀ। ਉਹਨੇ ਘਰ ਦੇ ਖੱਦਰ ਦਾ ਚਿੱਟਾ ਕਮੀਜ਼ ਪਜਾਮਾ ਪਾ ਲਿਆ ਸੀ। ਉਸ ਵੱਲ ਤਾੜਵੀਂ ਨਿਗਾਹ ਨਾਲ਼ ਵਿੰਹਦਿਆਂ ਨੱਥੇ ਨੇ ਕਿਹਾ, "ਜੇ ਗਾਂਧੀ ਟੋਪੀ ਲੈ ਲਏਂ ਤਾਂ ਆਪਣੇ ਅੱਬੇ ਵਾਂਗੂ ਪੂਰਾ ਪਰਜਾ-ਮੰਡਲੀਆ ਲੱਗੇਂਗਾ।"

"ਤੇ ਹੁਣ ਕਿਹੜਾ ਆਪਾਂ ਕੁਸ਼ ਹੋਰ ਐਂ।" ਦੀਨੇ ਨੇ ਫ਼ਖ਼ਰ ਨਾਲ਼ ਕਿਹਾ ਤੇ ਫੇਰ ਜਿਵੇਂ ਉਹਨੂੰ ਕੋਈ ਭੁੱਲੀ ਗੱਲ ਚੇਤੇ ਆ ਗਈ। 'ਹੁਣੇ ਆਇਆ' ਕਹਿਕੇ ਉਹ ਫੇਰ ਦੂਜੀ ਕੋਠੜੀ

ਵੱਲ ਚਲਿਆ ਗਿਆ ਤੇ ਕਮੀਜ਼ ਦੀ ਜੇਬ ਵਿੱਚ ਇੱਕ ਰੁਮਾਲ ਪਾਉਂਦਾ ਹੋਇਆ ਬਾਹਰ ਨਿਕਲ਼ ਆਇਆ।

ਜਦੋਂ ਉਹ ਵਿਹੜਿਓਂ ਬਾਹਰ ਨਿਕਲ਼ੇ ਤਾਂ ਦੀਨੇ ਦਾ ਛੋਟਾ ਭਰਾ ਗਲ਼ੀ ਵਿੱਚ ਖੇਡਦਾ-ਖੇਡਦਾ ਉਸ ਵੱਲ ਭੱਜਿਆ ਆਇਆ ਤੇ ਉਹਦਾ ਪਜਾਮਾ ਫੜ ਕੇ, ਉਤਾਂਹ ਮੂੰਹ ਚੁਕਦਿਆਂ ਬੋਲਿਆ, "ਬਾਈ ਤਿੱਥੇ ਦਾਨੈਂ ? ਮੈਂ ਬੀ ਤੱਲੂੰ।"

ਦੀਨੇ ਨੇ ਮਗਰ ਸਿਰ ਭਵਾ ਕੇ ਵੇਖਿਆ। ਕਾਲੂ ਨੇ ਉਹਦੇ ਪਜਾਮੇ ਨੂੰ ਲਿੱਬੜੇ ਹੱਥਾਂ ਨਾਲ਼ੋਂ ਮਿੱਟੀ ਲਾ ਦਿੱਤੀ ਸੀ। ਇੱਕ ਵਾਰ ਦੀਨੇ ਦਾ ਰਤਾ ਕੁ ਮੱਥਾ ਕੱਠਾ ਹੋਇਆ ਪਰ ਉਸ ਵੇਲ਼ੇ ਕਾਲੂ ਦਾ ਪਜਾਮੇ ਨੂੰ ਪਾਇਆ ਹੱਥ ਫੜ ਕੇ ਪੁਚਕਾਰਦਿਆਂ ਕਿਹਾ, "ਹੁਣ ਅਸੀਂ ਕਿਧਰੇ ਬਾਹਰ ਚੱਲੇ ਐਂ, ਤੂੰ ਆਥਣੇਂ ਚੱਲੀਂ, ਸਾਡੇ ਨਾਲ਼-ਹੈਂ? ਹੁਣ ਤੂੰ ਖੇਡ ਜਾ ਕੇ।"

ਕਾਲੂ ਉਸ ਵੇਲ਼ੇ "ਤੰਗਾ" ਕਹਿਕੇ ਦੁੜੰਗੇ ਮਾਰਦਾ ਪਰ੍ਹਾਂ ਨੱਸ ਗਿਆ। ਨੱਥੇ ਨੂੰ ਦੀਨੇ ਅੱਗੇ ਆਪਣਾ ਕੱਦ ਫੇਰ ਕੁਝ ਛੋਟਾ ਜਾਪਣ ਲੱਗ ਪਿਆ। ਦੀਨੇ ਨੇ ਤੁਰਨ ਲੱਗਿਆਂ, ਪਜਾਮੇ ਨਾਲ਼ ਲੱਗਿਆ ਰੇਤਾ ਬੇਧਿਆਨੀ ਨਾਲ਼ ਝਾੜ ਦਿੱਤਾ ਤੇ ਨੱਥੇ ਦੇ ਬਰਾਬਰ ਤੁਰਦਿਆਂ ਬੋਲਿਆ, "ਮੇਰਾ ਖ਼ਿਆਲ ਐ, ਤੇਰੇ ਬਾਪੂ ਜੀ ਵੀ ਅਕਾਲੀਆਂ ਦੇ ਮੋਰਚੇ ਵਿੱਚ ਸ਼ਾਮਲ ਸੀ?"

ਨੱਥਾ ਸਿਰਫ, "ਹਾਂ" ਕਹਿ ਸਕਿਆ। ਉਹਦੀਆਂ ਅੱਖਾਂ ਸਾਹਮਣੇ ਫੇਰ ਬਾਪੂ ਜੀ ਦੇ ਦੱਸੇ ਕੱਲ੍ਹ ਵਾਲ਼ੇ ਦ੍ਰਿਸ਼ ਘੁੰਮਣ ਲੱਗ ਪਏ ਸਨ।

ਦੀਨੇ ਨੇ ਸ਼ਾਇਦ ਉਹਨੂੰ ਗੰਭੀਰ ਹੋਇਆ ਵੇਖ ਕੇ ਕੋਈ ਹੋਰ ਗੱਲ ਨਾ ਛੇੜੀ। ਸਕੂਲ ਦੀ ਗੱਲ ਵੀ ਨਹੀਂ ਛੇੜੀ। ਉਹ ਟਿੱਬੀ ਸਾਹਿਬ ਗੁਰਦੁਆਰੇ ਦੇ ਰਾਹ ਵਿੱਚ ਆਉਂਦੇ ਮੀਰੂ ਸਾਈਂ ਦੇ ਡੇਰੇ ਦੀਆਂ ਗੱਲਾਂ ਕਰਨ ਲੱਗ ਪਿਆ।

ਹੇਠ ਜੁੱਤੀਆਂ ਲਾਹ ਕੇ ਟਿੱਬੀ ਸਾਹਿਬ ਗੁਰਦੁਆਰੇ ਦੀਆਂ ਪੌੜੀਆਂ ਚੜ੍ਹਦਿਆਂ ਦੀਨੇ ਨੇ ਜੇਬ ਵਿੱਚੋਂ ਰੁਮਾਲ ਕੱਢਿਆ ਤੇ ਦੂਹਰਾ ਕਰਕੇ ਗਿੱਚੀ ਕੋਲ਼ ਉਹਦੀਆਂ ਦੋ ਨੁੱਕਰਾਂ ਦੀ ਗੰਢ ਦੇ ਲਈ। ਸਿਰ ਦੇ ਸੰਘਣੇ ਕਾਲ਼ੇ ਵਾਲ਼ ਢਕੇ ਜਾਣ ਕਰਕੇ ਉਹਦਾ ਮੱਥਾ ਹੋਰ ਵੀ ਚੌੜਾ ਲੱਗਣ ਲੱਗ ਪਿਆ।

ਜਦੋਂ ਪੌੜੀਆਂ ਚੜ੍ਹ ਕੇ ਉਹ ਨਿਸ਼ਾਨ ਸਾਹਿਬ ਵਾਲ਼ੇ ਕਮਰੇ ਦੇ ਕੋਲ਼ ਆਏ ਤਾਂ ਨੱਥੇ ਨੇ ਅੰਦਰ ਆਸਣ ਉੱਤੇ ਰੱਖੇ ਸ਼ਸਤਰਾਂ ਨੂੰ ਮੱਥਾ ਟੇਕਿਆ। ਦੀਨੇ ਨੇ ਵੀ ਟੇਕ ਦਿੱਤਾ। ਫੇਰ ਉਹਨਾਂ ਪਿਛਾਂਹ ਵੇਖਿਆ ਤਾਂ ਗੁਰਦੁਆਰੇ ਦੀ ਮੁੱਖ ਇਮਾਰਤ ਦੇ ਵਿਚਕਾਰ ਭਾਈ ਜੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਪਾਠ ਕਰ ਰਹੇ ਸਨ। ਬਾਹਰ, ਲੋਹੇ ਦੀਆਂ ਟੀਨਾਂ ਦੇ ਵਰਾਂਡੇ ਹੇਠ ਇੱਕ ਬਿਰਧ ਸੇਵਾਦਾਰ ਤੇ ਇੱਕ ਚਿੱਟੀ ਮੋਤੀਆ ਪੱਗ ਵਾਲ਼ਾ ਸੇਠ ਬੈਠਾ ਸੀ। ਉਹਨਾਂ ਨੇ ਅਗਾਂਹ ਜਾ ਕੇ ਮੱਥਾ ਟੇਕਿਆ ਤੇ ਜਦੋਂ ਉੱਠ ਕੇ ਖੜ੍ਹੇ ਹੋਏ ਤਾਂ ਚਿੱਟੀ ਪੱਗ ਵਾਲ਼ੇ ਸੇਠ ਨੇ ਉਹਨਾਂ ਵੱਲ ਇਉਂ ਹੈਰਾਨੀ ਨਾਲ਼ ਵੇਖਿਆ ਜਿਵੇਂ ਕੋਈ ਅਲੋਕਾਰ ਦ੍ਰਿਸ਼ ਵੇਖ ਰਿਹਾ ਹੋਵੇ। ਫੇਰ ਰਤਾ ਅਗਾਂਹ ਖਿਸਕ ਕੇ ਉਹਨੇ ਸੇਵਾਦਾਰ ਨੂੰ ਇਸ਼ਾਰਾ ਕੀਤਾ। ਉਹਨੇ ਅੱਖਾਂ ਖੋਹਲ ਕੇ ਆਸੇ-ਪਾਸੇ ਵੇਖਿਆ ਤੇ ਲੰਮੀ ਬਾਂਹ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪਏ ਬਾਟੇ ਵਿੱਚ ਰੱਖੇ ਪਤਾਸਿਆਂ ਦਾ ਪ੍ਰਸ਼ਾਦ ਉਹਨਾਂ ਨੂੰ ਦੇ ਦਿੱਤਾ। ਉਹ ਦੋਏ ਪ੍ਰਸ਼ਾਦ ਲੈ ਕੇ ਪੁੱਠੇ-ਪੈਰੇ ਹੀ ਪਿਛਾਂਹ ਮੁੜ ਪਏ।

ਗੁਰਦੁਆਰੇ ਦੀ ਮੁੱਖ ਇਮਾਰਤ ਦੇ ਉੱਤਰ ਵਾਲ਼ੇ ਪਾਸੇ ਇੱਕ ਹੋਰ ਛੋਟਾ ਨਿਸ਼ਾਨ ਸਾਹਿਬ

ਦਿਸਿਆ। ਇਸਦੇ ਨਾਲ਼ ਹੀ ਉਹਨਾਂ ਇੱਕ ਪੱਥਰ ਦੀ ਸਿਲ ਉੱਤੇ ਕੁਝ ਉੱਕਰਿਆ ਵੇਖਿਆ। ਭਾਵੇਂ ਜਿੰਨੇ ਵਾਰ ਫੱਗਣ ਦੇ ਗੁਰਪੁਰਬ ਉੱਤੇ ਨੱਥਾ ਆਇਆ ਸੀ ਇਹ ਸਿਲ ਉਹਨੇ ਹਰ ਵਾਰ ਪੜ੍ਹੀ ਸੀ ਪਰ ਅੱਜ ਇਉਂ ਜਾਪਿਆ ਜਿਵੇਂ ਪਹਿਲੀ ਵਾਰ ਵੇਖ ਰਿਹਾ ਹੋਵੇ। ਉਹ ਸਿਲ ਦੇ ਨੇੜੇ ਪਹੁੰਚੇ ਤਾਂ ਨੱਥੇ ਤੋਂ ਪਹਿਲਾਂ ਹੀ ਦੀਨੇ ਨੇ ਉਸ ਉੱਤੇ ਉੱਕਰੇ ਅੱਖਰ ਪੜ੍ਹਨੇ ਸ਼ੁਰੂ ਕਰ ਦਿੱਤੇ।

"ਤੈਨੂੰ ਗੁਰਮੁਖੀ ਆਉਂਦੀ ਐ ?" ਨੱਥੇ ਨੇ ਹੈਰਾਨੀ ਨਾਲ਼ ਦੀਨੇ ਵੱਲ ਤੱਕਦਿਆਂ ਪੁੱਛਿਆ।

"ਕਿਉਂ ਮੇਰਾ ਦਿਮਾਗ ਨਹੀਂ ਕੰਮ ਕਰਦਾ?" ਦੀਨੇ ਨੇ ਮੁਸਕਰਾ ਕੇ ਕਿਹਾ।

ਪਰ ਜਿਵੇਂ ਸਰਲਤਾ ਨਾਲ਼ ਦੀਨਾ ਉਹ ਸਾਰੇ ਸ਼ਬਦ ਪੜ੍ਹ ਰਿਹਾ ਸੀ, ਉਹਨੂੰ ਵੇਖ ਕੇ ਨੱਥਾ ਕੀਲਿਆ ਗਿਆ। ਉਹਨੂੰ ਬਿੰਦ ਦਾ ਬਿੰਦ ਹੋਰ ਸਭ ਕੁਝ ਵਿੱਸਰ ਗਿਆ ਤੇ ਉਹ ਦੀਨੇ ਬਾਰੇ ਹੀ ਸੋਚੀ ਗਿਆ।

"ਬਿਸ਼ਨ ਸਿੰਘ ਮਾਂਗਟ !"

ਦੀਨੇ ਨੇ ਜਦੋਂ ਆਖ਼ਰੀ ਸ਼ਹੀਦ ਦਾ ਨਾਂ ਪੜ੍ਹਿਆ ਤਾਂ ਨੱਥੇ ਨੇ ਜਿਵੇਂ ਜੋਸ਼ 'ਚ ਆਉਂਦਿਆਂ ਕਿਹਾ, "ਇਹਨਾਂ ਸ਼ਹੀਦਾਂ 'ਚ ਮੇਰੇ ਬਾਪੂ ਜੀ ਦਾ ਨਾਂ ਵੀ ਹੋ ਸਕਦਾ ਸੀ।" ਦੀਨੇ ਨੇ ਧੌਣ ਭੁਆ ਕੇ ਉਹਦੇ ਵੱਲ ਤੱਕਿਆ। ਪਰ ਨੱਥੇ ਨੇ ਗੱਲ ਜਾਰੀ ਰਖਦਿਆਂ ਕਿਹਾ, "ਉਹਨਾਂ ਦੇ ਪੱਟ ਵਿੱਚ ਗੋਲ਼ੀ ਵੱਜੀ ਸੀ। ਉਸ ਪਿੱਛੋਂ ਉਹ ਬੇਹੋਸ਼ ਹੋ ਗਏ। ਫੇਰ ਨਾਲ਼ ਦੇ ਸਿੰਘ ਚੁੱਕ ਕੇ ਲੈ ਗਏ।"

"ਉਹ ਤਾਂ ਫੇਰ ਜ਼ਿੰਦਾ ਸ਼ਹੀਦ ਹੋਏ।" ਦੀਨੇ ਨੇ ਗੰਭੀਰਤਾ ਤੇ ਫ਼ਖ਼ਰ ਨਾਲ਼ ਕਿਹਾ, "ਅਜਿਹੇ ਮਹਾਂ-ਪੁਰਸ਼ ਦੇ ਘਰ ਜਨਮ ਲੈਣਾ ਤੇਰੀ ਵੀ ਖ਼ੁਸ਼ਕਿਸਮਤੀ ਐ।"

ਨੱਥੇ ਨੂੰ ਇੱਕ ਵਾਰ ਫੇਰ ਆਪਣਾ ਕੱਦ ਦੀਨੇ ਦੇ ਬਰਾਬਰ ਤੇ ਫੇਰ ਉਸ ਨਾਲ਼ੋਂ ਉੱਚਾ ਮਹਿਸੂਸ ਹੋਇਆ। ਉਹਨੇ ਕੁਣੱਖਾ ਝਾਕਦਿਆਂ ਸੱਚ-ਮੁੱਚ ਹੀ ਆਪਣੇ ਬਰਾਬਰ ਖੜੋਤੇ ਦੀਨੇ ਦਾ ਮੋਢਾ ਆਪਣੇ ਮੋਢੇ ਦੀ ਉਚਾਈ ਨਾਲ਼ ਜਾਚ ਕੇ ਵੇਖਿਆ : ਬਰਾਬਰ ਸੀ। ਫੇਰ ਵੀ ਦੀਨਾ ਅਜੇ ਰਤਾ ਉੱਚਾ ਲੱਗ ਰਿਹਾ ਸੀ।

"ਜਿਸ ਸ਼ਹੀਦੀ ਜਥੇ ਵਿੱਚ ਬਾਪੂ ਜੀ ਸ਼ਾਮਲ ਹੋਏ ਸੀ, ਉਹ ਏਸ ਪਾਸਿਓਂ, ਮਸ਼ਰਕ ਵੰਨੀਓਂ ਆਇਆ ਸੀ।" ਨਿਸ਼ਾਨ ਸਾਹਿਬ ਤੋਂ ਰਤਾ ਪਰ੍ਹਾਂ ਜਾ ਕੇ , ਇੱਕ ਵਣ ਦੇ ਰੁੱਖ ਵੱਲ ਉਂਗਲ਼ ਕਰਦਿਆਂ ਨੱਥੇ ਨੇ ਕਿਹਾ, "ਪੁਲਿਸ ਦੀਆਂ ਮਸ਼ੀਨਗੰਨਾਂ ਉਸ ਸਾਹਮਣੇ ਕਿਲ੍ਹੇ 'ਚ ਬੀੜੀਆਂ ਹੋਈਆਂ ਸੀ। ਏਡੀ ਉੱਚੀ ਥਾਂ ਤੋਂ ਚਲਾਈ ਗੋਲ਼ੀ ਨਾਲ਼ ਸੈਆਂ ਲੋਕ ਸ਼ਹੀਦ ਹੋ ਜਾਣੇ ਮਾਮੂਲੀ ਗੱਲ ਐ... ਪਰ ਦੇਵਨੇਤ ਨੂੰ ਬਾਪੂ ਜੀ ਬਚ ਗਏ।"

"ਸ਼ਾਇਦ ਗੁਰੂ ਸਾਹਿਬ ਨੂੰ ਉਹਨਾਂ ਵਰਗੇ ਬੰਦਿਆਂ ਦੀ, ਜਿਉਂਦੇ ਰਹਿ ਕੇ ਕੁਰਬਾਨੀ ਕਰਨ ਦੀ ਜ਼ਿਆਦਾ ਲੋੜ ਸੀ।" ਦੀਨੇ ਨੇ ਉਹਦੀ ਗੱਲ ਦਾ ਪਹਿਲਾਂ ਹੀ ਮੋੜ ਕੀਤਾ।

"ਦੀਨਿਆਂ ਮੇਰਾ ਦਿਲ ਕਰਦੈ, ਜਾਂ ਤਾਂ ਬੰਦਾ ਦੇਸ ਕੌਮ ਲਈ ਮਹਾਨ ਕੰਮ ਕਰਕੇ ਜੀਵਣ ਕਿਸੇ ਲੇਖੇ ਲਾਵੇ, ਨਹੀਂ ਤਾਂ ਐਵੇਂ, ਕੁੱਤੇ-ਬਿੱਲੀਆਂ ਵਾਂਗ ਮਰਨ ਨਾਲ਼ੋਂ ਇਸ ਸੰਸਾਰ ਵਿੱਚ ਜਨਮ ਹੀ ਨਾ ਲਏ।" ਗੰਭੀਰਤਾ ਨਾਲ਼ ਨੱਥੇ ਨੇ ਸਾਹਮਣੇ ਖੇਤਾਂ ਦੀ ਹਰਿਆਵਲ ਵੱਲ ਤੱਕਦਿਆਂ ਕਿਹਾ, "ਮੇਰਾ ਏਸ, ਦੂਰ ਤੱਕ ਫੈਲੀ ਧਰਤੀ ਨੂੰ ਬਾਰ-ਬਾਰ ਨਮਸਕਾਰ ਕਰਨ ਨੂੰ ਦਿਲ ਕਰਦੈ। ਤੇਰਾ ਨ੍ਹੀਂ ਕਰਦਾ ?"

"ਬੜਾ ਕਰਦੈ।" ਦੀਨੇ ਨੇ ਜੁਆਬ ਦਿੰਦਿਆਂ, ਨਿੱਕਾ ਜਿਹਾ ਹੌਕਾ ਭਰਿਆ। "ਪਰ ਅਸੀਂ ਤਾਂ ਆਮ ਲੋਕ ਆਂ। ਸਾਡੀ ਕਿਸਮਤ ਏਹੋ ਜਿਹੀ ਕਿੱਥੇ।"

"ਨਹੀਂ।" ਨੱਥੇ ਨੇ ਬੜੀ ਦ੍ਰਿੜ੍ਹਤਾ ਨਾਲ਼ ਕਿਹਾ, "ਤੈਨੂੰ ਯਾਦ ਨਹੀਂ ਆਪਣੇ ਮਾਸਟਰ ਸਾਧੂ ਰਾਮ ਜੀ ਨੇ ਇੱਕ ਵਾਰੀ ਕਵੀ ਟੈਗੋਰ ਦੀ ਇੱਕ ਕਵਿਤਾ ਸੁਣਾਈ ਸੀ। ਕਵਿਤਾ ਮੈਨੂੰ ਯਾਦ ਨਹੀਂ ਪਰ ਉਸਦੇ ਅਰਥ ਇਉਂ ਸੀ ਕਿ ਛਿਪਣ ਲੱਗੇ ਸੂਰਜ ਨੂੰ ਦੀਵਾ ਕਹਿੰਦੈ, 'ਹੇ ਪਿਤਾ ! ਤੇਰੇ ਮੁੜ ਕੇ ਚੜ੍ਹਨ ਤੱਕ, ਆਪਣੇ ਵਿਤ ਅਨੁਸਾਰ ਜਿੰਨਾ ਕੁ ਚਾਨਣ ਕਰ ਸਕਦਾਂ, ਕਰਾਂਗਾ।"

ਦੀਨੇ ਨੂੰ ਨੱਥੇ ਦੀ ਗੱਲ ਦਾ ਕੋਈ ਜੁਆਬ ਨਹੀਂ ਅਹੁੜਿਆ। ਨੱਥੇ ਦੇ ਚਿਹਰੇ ਉੱਤੇ ਚੜ੍ਹਦੇ ਸੂਰਜ ਦੀ ਲਾਲੀ ਵਰਗੀ ਭਾਹ ਸੀ। ਉਸ ਪਹਿਲਾਂ ਨਾਲ਼ੋਂ ਵੀ ਵਧੇਰੇ ਉਤਸ਼ਾਹ ਨਾਲ਼ ਕਿਹਾ, "ਅਸੀਂ ਸੂਰਜ ਨਹੀਂ ਬਣ ਸਕਦੇ ਪਰ ਕੀ ਸਾਨੂੰ ਦੀਪਕ ਵਾਂਗ ਜਗਣੋਂ ਵੀ ਕੋਈ ਰੋਕ ਸਕਦੈ?" ਫੇਰ ਦੀਨੇ ਦਾ ਜੁਆਬ ਉਡੀਕੇ ਬਿਨਾਂ ਹੀ ਉਸ ਨੇ ਕਿਹਾ, "ਕੋਈ ਨਹੀਂ ਰੋਕ ਸਕਦਾ!....ਬੱਸ, ਉਸ ਬੇਆਬਾਦ ਤੇ ਉੱਚੇ ਟਿੱਬੇ ਵਰਗੀ ਜ਼ਿੰਦਗੀ ਛੱਡ ਕੇ ਫਾਲ਼ਿਆਂ ਨਾਲ਼ ਆਪਣਾ-ਆਪ ਛਿਲਾਉਣਾ ਪੈਂਦੈ। ਇਹੋ ਇੱਕ ਸੂਰਤ ਐ। ਫੇਰ ਲਹਿਰ-ਬਹਿਰ ਹੋ ਜਾਂਦੀ ਐ।"

ਦੀਨੇ ਨੂੰ ਉਹਦੀ ਧੋੜੇ ਵਾਲ਼ੀ ਗੱਲ ਸਮਝ ਨਹੀਂ ਸੀ ਪਈ, ਉਹ ਪੁੱਛਣਾ ਵੀ ਚਾਹੁੰਦਾ ਸੀ ਪਰ ਉਸਦੇ ਮਨ ਉੱਤੇ ਨੱਥੇ ਦੀਆਂ ਇੰਨੀਆਂ ਗੰਭੀਰ ਗੱਲਾਂ ਦਾ ਕੁਝ ਅਜਿਹਾ ਅਸਰ ਹੋਇਆ ਕਿ ਉਸ ਤੋਂ ਜ਼ਬਾਨ ਨਹੀਂ ਖੋਲ੍ਹੀ ਗਈ।

"ਆ ਆਪਾਂ ਬਾਬੇ ਦੀ ਹਜ਼ੂਰੀ ਵਿੱਚ ਅਰਦਾਸ ਕਰੀਏ।" ਨੱਥੇ ਨੇ ਅਚਾਨਕ ਉਹਦੀ ਬਾਂਹ ਫੜ ਕੇ ਗੁਰਦੁਆਰੇ ਦੀ ਮੁੱਖ ਇਮਾਰਤ ਵੱਲ ਭਉਂਦਿਆਂ ਕਿਹਾ," ਇਹ ਉਹ ਬਾਬਾ ਹੈ ਜਿਸ ਤੇਰਾ-ਮੇਰਾ-ਮਜ਼੍ਹਬ ਇੱਕੋ ਦੱਸਿਐ- 'ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੋ ਮੰਦੇ।' ਅੱਜ ਇਸੇ ਬਾਬੇ ਤੋਂ ਦੁਆ ਮੰਗੀਏ :

'ਜ਼ਿੰਦਗੀ ਸ਼ਮ੍ਹਾਂ ਕੀ ਸੂਰਤ ਹੋ
ਐ ਖ਼ੁਦਾਇਆ ਮੇਰੀ !....
ਦੂਰ ਦੁਨੀਆਂ ਕਾ, ਮੇਰੇ ਦਮ ਸੇ
ਅੰਧੇਰਾ ਹੋ ਜਾਏ....'

"ਜੇ ਗ਼ੁਲਾਮੀ ਦੇ ਹਨੇਰੇ ਨੂੰ ਅਸੀਂ ਇੱਕ ਟਟਿਆਣੇ ਦੇ ਚਾਨਣ ਬਰਾਬਰ ਵੀ ਘਟਾ ਸਕੀਏ ਤਾਂ ਸਾਡਾ ਜੀਵਣ ਸਫ਼ਲਾ ਸਮਝੋ !"

ਦੀਨੇ ਨੂੰ ਨੱਥਾ ਅੱਜ ਕੋਈ ਵੱਡਾ ਨੇਤਾ ਤੇ ਦੇਸ-ਭਗਤ ਜਾਪ ਰਿਹਾ ਸੀ। ਅਜਿਹੀਆਂ ਗੱਲਾਂ ਉਹਨੇ ਉਸਦੇ ਮੂੰਹੋਂ ਪਹਿਲੀ ਵਾਰ ਸੁਣੀਆਂ ਸਨ। ਉਹਨੂੰ ਸੁਪਨੇ ਵਿੱਚ ਵੀ ਖ਼ਿਆਲ ਨਹੀਂ ਸੀ ਕਿ ਨੱਥਾ ਅਜਿਹੀਆਂ ਭੇਤ-ਭਰੀਆਂ ਗੂੜ੍ਹ-ਵਿਚਾਰਾਂ ਵਾਲ਼ੀਆਂ ਗੱਲਾਂ ਏਡੇ ਗੰਭੀਰ ਸ਼ਬਦਾਂ ਵਿੱਚ ਵੀ ਕਹਿ ਸਕਦਾ ਹੈ।

"ਅੱਜ ਤਾਂ ਤੂੰ ਨੱਥਿਆ ਸੱਤਵੇਂ ਅਸਮਾਨ ਪੁਚਾ ਦਿੱਤਾ !" ਦੀਨੇ ਨੇ ਉਹਦਾ ਹੱਥ ਘੁਟਦਿਆਂ ਕਿਹਾ, "ਇਹ ਵਾਇਦਾ ਕਰਨ ਨੂੰ ਮੇਰਾ ਵੀ ਦਿਲ ਕਰਦੈ ਕਿ ਦੇਸ਼ ਦੀ ਅਜਾਦੀ

ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰਨੋਂ ਵੀ ਨਾ ਝਿਜਕੀਏ....ਫੇਰ ਈ ਸਾਡਾ ਜਨਮ ਸਫ਼ਲ ਕਿਹਾ ਜਾ ਸਕਦੈ।"

ਉਹ ਚੁੱਪ-ਚਾਪ ਅਰਦਾਸ ਕਰਕੇ ਹੱਥ ਵਿੱਚ ਹੱਥ ਪਾਈ ਜਦੋਂ ਵਾਪਸ ਪਰਤੇ ਤਾਂ ਨੱਥੇ ਨੇ ਉਸੇ ਗੰਭੀਰਤਾ ਨਾਲ਼ ਕਿਹਾ, "ਐਤਕੀ ਜ਼ੁਮੇ ਨੂੰ ਮੈਂ ਤੇਰੇ ਨਾਲ਼ ਨਮਾਜ਼ ਪੜ੍ਹਨ ਚੱਲੂੰਗਾ। ਉਥੇ ਵੀ ਅੱਲਾ-ਤਾਲਾ ਕੋਲ਼ੋਂ ਇਹੋ ਦੁਆ ਮੰਗਾਂਗੇ :-

"ਜ਼ਿੰਦਗੀ ਸ਼ਮ੍ਹਾਂ ਕੀ ਸੂਰਤ ਹੋ
ਐ ਖ਼ੁਦਾਇਆ ਮੇਰੀ !"

ਤੇ ਵਾਪਸ ਪਰਤਦਿਆਂ ਉਹਨਾਂ ਦੋਹਾਂ ਦੇ ਚਿਹਰਿਆਂ ਉੱਤੇ ਕਿਸੇ ਗੁੱਝੀ ਤਸੱਲੀ ਦੀ ਲਿਸ਼ਕ ਸੀ।

### ਔਖੇ ਸ਼ਬਦਾਂ ਦੇ ਅਰਥ :

**ਮਸ਼ਕ** : ਪਾਣੀ ਇੱਕਠਾ ਕਰਨ ਵਾਲ਼ਾ ਚਮੜੇ ਦਾ ਥੈਲਾ / **ਮਹੈਣ** : ਪਰਿਵਾਰ / **ਨਿਰਛਲ** : ਕਪਟ-ਰਹਿਤ, ਸਰਲ ਸਿੱਧਾ-ਸਾਦਾ / **ਨਮੋਸ਼ੀ** : ਸ਼ਰਮਿੰਦਗੀ / **ਦੇਵਨੇਤ** : ਕੁਦਰਤ ਦਾ ਭਾਣਾ, ਕੁਦਰਤ ਦੀ ਖੇਡ / **ਫ਼ਖ਼ਰ** : ਮਾਣ / **ਦ੍ਰਿੜ੍ਹਤਾ** : ਪੱਕਾ ਇਰਾਦਾ, ਪਕਿਆਈ / **ਸੈਆਂ** : ਸੈਂਕੜੇ

### ਅਭਿਆਸ

1. ਦੀਨੇ ਦੀ ਬੈਠਕ ਵਿੱਚ ਕਿਹੜੇ-ਕਿਹੜੇ ਨੇਤਾਵਾਂ ਦੀਆਂ ਤਸਵੀਰਾਂ ਲੱਗੀਆਂ ਸਨ?
2. ਨੱਥੇ ਨੂੰ ਆਪਣਾ ਕੱਦ ਇੱਕ ਵਾਰ ਫੇਰ ਉੱਚਾ ਹੁੰਦਾ ਕਿਉਂ ਮਹਿਸੂਸ ਹੋਇਆ?
3. 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ' ਇਹਨਾਂ ਸਤਰਾਂ ਦੇ ਆਧਾਰ 'ਤੇ ਇਸ ਕਾਂਡ ਵਿੱਚੋਂ ਮਜ਼੍ਹਬ ਦੀ ਏਕਤਾ ਬਾਰੇ ਮਿਲਦੀਆਂ ਉਦਾਹਰਨਾਂ ਆਪਣੇ ਸ਼ਬਦਾਂ ਵਿੱਚ ਬਿਆਨ ਕਰੋ।
4. ਹੇਠਾਂ ਲਿਖੇ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੇ ?

(ੳ) "ਅਸੀਂ ਸੂਰਜ ਨਹੀਂ ਬਣ ਸਕਦੇ ਪਰ ਕੀ ਸਾਨੂੰ ਦੀਪਕ ਵਾਂਗ ਜਗਣੋਂ ਵੀ ਕੋਈ ਰੋਕ ਸਕਦੈ?"

(ਅ) "ਜੇ ਗ਼ੁਲਾਮੀ ਦੇ ਹਨੇਰੇ ਨੂੰ ਅਸੀਂ ਇੱਕ ਟਟਿਆਣੇ ਦੇ ਚਾਨਣ ਬਰਾਬਰ ਵੀ ਘਟਾ ਸਕੀਏ ਤਾਂ ਸਾਡਾ ਜੀਵਣ ਸਫ਼ਲਾ ਸਮਝੋ।"

(ੲ) "ਇਹ ਵਾਇਦਾ ਕਰਨ ਨੂੰ ਮੇਰਾ ਵੀ ਦਿਲ ਕਰਦੈ ਕਿ ਦੇਸ ਦੀ ਅਜ਼ਾਦੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰਨੋਂ ਵੀ ਨਾ ਝਿਜਕੀਏ ....ਫੇਰ ਵੀ ਸਾਡਾ ਜਨਮ ਸਫ਼ਲ ਕਿਹਾ ਜਾ ਸਕਦੈ।"

# ਨੌਂ

ਉਸ ਦਿਨ ਸਕੂਲ ਵਿੱਚ ਕੁਝ ਅਜਿਹਾ ਵਾਤਾਵਰਨ ਬਣਿਆ ਰਿਹਾ ਕਿ ਕਿਸੇ ਨੇ ਕਿਸੇ ਨਾਲ਼ ਸਿੱਧੇ ਮੂੰਹ ਗੱਲ ਨਹੀਂ ਕੀਤੀ। ਹੈੱਡਮਾਸਟਰ ਸਾਹਿਬ ਆਪਣੇ ਕਮਰੇ ਵਿੱਚੋਂ ਬਾਹਰ ਨਹੀਂ ਨਿਕਲ਼ੇ। ਪੰਜਵੀਂ ਜਮਾਤ ਨੂੰ ਅੰਗਰੇਜ਼ੀ ਪੜ੍ਹਾਉਣ ਵੀ ਨਹੀਂ ਆਏ। ਉਹ ਘੰਟੀ ਵੀ ਮਾਸਟਰ ਰੋਸ਼ਨ ਲਾਲ ਜੀ ਨੇ ਹੀ ਲਾਈ। ਮਾਸਟਰ ਸਾਧੂ ਰਾਮ ਜੀ ਨੂੰ ਹੈੱਡਮਾਸਟਰ ਸਾਹਿਬ ਨੇ ਦੋ ਵਾਰ ਦਫ਼ਤਰ ਵਿੱਚ ਸੱਦ ਕੇ ਕਿੰਨਾ ਕਿੰਨਾ ਚਿਰ ਬਿਠਾ ਰੱਖਿਆ ਪਰ ਨੱਥੇ ਨੂੰ ਨਹੀਂ ਸੀ ਬੁਲਾਇਆ।

ਦੁਪਹਿਰੇ ਛੁੱਟੀ ਹੋਈ ਤਾਂ ਨੱਥੇ ਨੂੰ ਬੜੀ ਭੁੱਖ ਲੱਗੀ ਹੋਈ ਸੀ। ਸਕੂਲੋਂ ਬਾਹਰ ਨਿਕਲ਼ਦਿਆਂ ਹੀ ਉਸਨੂੰ ਚੇਤਾ ਆਇਆ ਕਿ ਉਹਨੇ ਸਵੇਰੇ ਰੋਟੀ ਨਹੀਂ ਸੀ ਖਾਧੀ। ਜਦੋਂ ਉਹ ਤੇ ਦੀਨਾ ਟਿੱਬੀ ਸਾਹਿਬ ਤੋਂ ਵਾਪਸ ਪਰਤੇ ਤਾਂ ਦੀਨੇ ਦੀ ਮਾਂ ਨੇ ਰੋਟੀ ਲਈ ਫੇਰ ਕਿਹਾ ਸੀ ਪਰ ਉਹਨੇ ਨਹੀਂ ਸੀ ਖਾਧੀ, ਭੁੱਖ ਹੀ ਨਹੀਂ ਸੀ। ਗੁਰਦੁਆਰਾ ਟਿੱਬੀ ਸਾਹਿਬ ਤੋਂ ਪਰਤਦਿਆਂ ਇਦ੍ਹ ਖੁਮਾਰੀ ਜਿਹੀ ਚੜ੍ਹ ਗਈ ਜਾਪਦੀ ਸੀ ਕਿ ਭੁੱਖ-ਤਿਹ ਵਿੱਸਰ ਹੀ ਗਈ ਸੀ।

ਨੱਥਾ ਜਦੋਂ ਭੀਖੇ ਪੰਡਤ ਕੋਲ਼ੋਂ ਲੰਘਿਆ ਤਾਂ ਜਗਨਾ ਭੱਲਿਆਂ ਵਾਲ਼ੇ ਪੱਤੇ ਉੱਤੋਂ ਮਿਰਚ-ਮਸਾਲਿਆਂ ਵਾਲ਼ੀ ਦਹੀਂ ਚਟਦਿਆਂ 'ਸੀ ਸੀ' ਕਰ ਰਿਹਾ ਸੀ। ਵੇਖ ਕੇ ਨੱਥੇ ਦੀ ਹਾਸੀ ਨਿਕਲ਼ ਗਈ। ਜਗਨਾ ਵੀ ਉਸ ਵੱਲ ਝਾਕ ਕੇ ਮੁਸਕਰਾ ਪਿਆ। ਪੱਤਾ ਚੱਟਦਿਆਂ ਹੀ ਉਸ ਭੀਖੇ ਨੂੰ ਕਿਹਾ, "ਦੋ ਪੈਸਿਆਂ ਦੇ ਹੋਰ...ਬਾਬਾ !"

ਭੀਖੇ ਨੇ ਚਾਰ ਭੱਲੇ ਤੇ ਇੱਕ ਪਾਪੜੀ ਉੱਤੇ, ਦਹੀਂ ਮਿਰਚ-ਮਸਾਲਾ ਭੁੱਕ ਕੇ ਪੱਤਾ ਜਗਨੇ ਨੂੰ ਫੜਾਇਆ ਤਾਂ ਉਹਨੇ ਧੌਣ ਭੁਆ ਕੇ ਪਿਛਾਂਹ ਵੇਖਿਆ ਪਰ ਨੱਥਾ ਤਾਂ ਬਜ਼ਾਰ ਦੇ ਗੇਟ ਵੱਲ ਤੁਰਿਆ ਜਾਂਦਾ ਸੀ। ਜਗਨਾ ਪੱਤਾ ਹੱਥ ਤੇ ਧਰ ਕੇ ਉਹਦੇ ਮਗਰ ਭੱਜਿਆ ਪਰ ਉਹਦੇ ਨੇੜੇ ਜਾ ਕੇ ਅਜਿਹਾ ਠੇਡਾ ਖਾਧਾ ਕਿ ਮੂੰਹ ਭਾਰ ਜਾ ਡਿੱਗਿਆ। ਨੱਥਾ ਪਿਛਾਂਹ ਝਾਕ ਕੇ ਮੁੜ ਹੱਸ ਪਿਆ। ਜਗਨਾ ਕਸੀਸ ਵੱਟ ਕੇ ਉੱਠਿਆ ਤਾਂ ਰੋੜਾਂ ਨਾਲ਼ ਉਹਦੇ ਗੋਡੇ ਰਗੜੇ ਗਏ ਸਨ। ਸੱਜੇ ਗੋਡੇ ਵਿੱਚੋਂ ਕੁਝ ਲਹੂ ਵੀ ਸਿੰਮ ਪਿਆ ਸੀ। ਨੱਥੇ ਨੇ ਕੁਝ ਫਿਕਰਮੰਦ ਹੁੰਦਿਆਂ ਉਹਦਾ ਮੋਢਾ ਫੜ ਕੇ ਪੁੱਛਿਆ, "ਹੋਰ ਤਾਂ ਨ੍ਹੀਂ ਕਿਤੇ ਸੱਟ ਵੱਜੀ ?"

ਮਿੱਟੀ ਨਾਲ਼ ਲਿੱਬੜੇ ਕੱਪੜੇ ਝਾੜਦਿਆਂ ਜਗਨੇ ਨੇ ਕਿਹਾ, "ਤੂੰ ਯਾਰ ਬੜੇ ਨਖ਼ਰੇ ਕਰਦੈਂ !"

ਨੱਥੇ ਨੂੰ ਸ਼ਰਮ ਆਈ। ਉਹਨੂੰ ਖ਼ਿਆਲ ਆਇਆ ਕਿ ਚੁੱਪ ਕਰਕੇ ਉਹਦੇ ਕੋਲ਼ੋਂ ਖਿਸਕ ਕੇ ਉਹਨੇ ਸੱਚੀਂ ਜਗਨੇ ਦਾ ਨਿਰਾਦਰ ਕੀਤਾ ਸੀ। "ਭਰਾਵਾ ਮੈਨੂੰ ਖ਼ਿਆਲ ਨਹੀਂ ਰਿਹਾ ਮਾਫ਼ ਕਰ ਦੇ।" ਨੱਥੇ ਨੇ ਨਿਮਰਤਾ ਨਾਲ਼ ਮਾਫ਼ੀ ਮੰਗੀ।

"ਜਾਓ, ਮਾਫ਼ ਕੀਆ ! ਤੁਮ ਭੀ ਕਿਆ ਜਾਨੋਗੇ ਕਿ ਕਿਸੀ ਰਈਸ ਸੇ ਪਾਲ਼ਾ ਪੜ੍ਹਾ ਥਾ !" ਜਗਨੇ ਨੇ ਖੱਬੀ ਬਾਂਹ ਉਤਾਂਹ ਉਲਾਰਦਿਆਂ ਬੇਪ੍ਰਵਾਹੀ ਨਾਲ਼ ਜੁਆਬ ਦਿੱਤਾ ਪਰ ਜਦੋਂ ਪੈਰ

ਪੁੱਟਣ ਲੱਗਿਆ ਤਾਂ ਗਿੱਟੇ ਉੱਤੇ ਅੰਤਾਂ ਦੀ ਪੀੜ ਹੋਈ ਤੇ ਉਹਨੇ ਚੀਕ ਜਿਹੀ ਮਾਰ ਕੇ ਕਿਹਾ, "ਮਰ ਗਿਆ ਓਇ ਤਾਇਆ ਜੀ !"

ਨੱਥੇ ਨੂੰ ਫੇਰ ਹਾਸੀ ਆ ਗਈ। ਉਸੇ ਵੇਲ਼ੇ ਉਹਨੇ ਆਪਣਾ ਮੋਢਾ ਫੜਾ ਕੇ ਜਗਨੇ ਨੂੰ ਕੁਝ ਦੂਰ ਤੱਕ ਕਾਹਲ਼ਾ-ਕਾਹਲ਼ਾ ਤੋਰਿਆ ਤੇ ਜਦੋਂ ਉਹ ਠੀਕ ਤੁਰਨ ਲੱਗ ਪਿਆ ਤਾਂ ਕਿਹਾ, "ਚੰਗਾ ਮੈਂ ਹੁਣੇ ਆਇਆ, ਮਾਸਟਰ ਸਾਧੂ ਰਾਮ ਜੀ ਦੇ ਘਰ ਜਾ ਆਵਾਂ।"

"ਤੂੰ ਬਹੁਤਾ ਵੱਡਾ ਵਗਾਰੀ ਐਂ ? ਸਾਡੇ ਕੁਸ਼ ਨ੍ਹੀਂ ਲਗਦੇ ਸਾਧੂ ਰਾਮ ਜੀ?" ਜਗਨੇ ਨੇ ਐਵੇਂ-ਐਵੇਂ ਘੂਰ ਕੇ ਕਿਹਾ, "ਜਿੱਥੇ ਚੱਲੇਂਗਾ ਚਲੂੰਗਾ ਨਾਲ਼ ਤੇਰੇ, ਟਿਕਟਾਂ ਤਿੰਨ ਲੈ ਲੀਂ ...! ਖਿਆਲ ਰੱਖੀਂ ਮੇਰੀ ਦੂਹਰੀ ਟਿਕਟ ਲਗਦੀ ਐ, ਹੁਜਮ ਦੋਂਹ ਬੰਦਿਆਂ ਜਿਤਨਾ ਹੈ ਨਾ - ਦੋ ਸੀਟਾਂ ਰੋਕ ਕੇ ਬੈਠਤਾ ਹੈ ਸਾਹਬ ਬਹਾਦਰ !"

ਜਦੋਂ ਜਗਨਾ ਉੱਚੀ ਸਾਰੀ ਹੱਸਿਆ ਤਾਂ ਨੱਥੇ ਨੂੰ ਬਹੁਤ ਚੰਗਾ ਲੱਗਿਆ। ਇਸ ਕਰਕੇ ਨੱਥਾ ਹੋਰ ਕੋਈ ਬਹਾਨਾ ਨਹੀਂ ਬਣਾ ਸਕਿਆ।

ਦੋਵੇਂ ਮਾਸਟਰ ਸਾਧੂ ਰਾਮ ਜੀ ਦੇ ਘਰ ਪਹੁੰਚੇ ਤਾਂ ਉਹ ਰੋਟੀ ਖਾ ਰਹੇ ਸਨ। ਨੱਥੇ ਨੂੰ ਵੇਖ ਕੇ ਉਹਨਾਂ ਖ਼ੁਸ਼ ਹੁੰਦਿਆਂ ਕਿਹਾ, "ਆ ਬਈ ਪੁੱਤਰ ਨੱਥਾ ਸਿੰਘ! ਏਸ ਵੇਲ਼ੇ ਕਿੱਧਰੋਂ ? ਤੇਰਾ ਕੀ ਹਾਲ ਐ ਓਇ ਮੋਟੂ ਸ਼ਾਹ।"

ਜਗਨੇ ਨੇ ਅੱਖਾਂ ਮਟਕਾ ਕੇ, ਮਾਸਟਰ ਜੀ ਤੇ ਉਹਨਾਂ ਦੀ ਪਤਨੀ ਦੋਹਾਂ ਨੂੰ ਬੰਦਗੀ ਕਹਿੰਦਿਆਂ ਹੱਥ ਜੋੜ ਕੇ ਕਿਹਾ "ਚੰਗੈ ਜੀ, ਬੱਸ, ਆਹ ਗੋਡੇ ਜੇ ਛਿੱਲੇ ਗਏ। ਥੋਡੇ ਐਸ 'ਸਿਆਣੇ' ਸ਼ਾਗਿਰਦ ਨੇ ਰੋੜਾਂ 'ਤੇ ਧੱਕਾ ਦੇ 'ਤਾ ਜੀ !"

ਮਾਸਟਰ ਜੀ ਨੇ ਮੁੰਜ ਦੇ ਮੂਹੜੇ ਉੱਤੇ ਬੈਠਿਆਂ-ਬੈਠਿਆਂ ਹੀ ਧੌਣ ਭੁਆਈ ਤੇ ਜਗਨੇ ਦੀਆਂ ਅੱਖਾਂ ਵਿੱਚ ਸ਼ਰਾਰਤ ਪੜ੍ਹ ਕੇ ਬੋਲੇ, "ਅਜੇ ਸ਼ਰਾਰਤਾਂ ਕਰਨ ਦੀ ਤੇਰੀ ਆਦਤ ਗਈ ਨਹੀਂ ? ਹੁਣ ਤਾਂ ਛੇਵੀਂ 'ਚ ਵੀ ਹੋ ਗਿਆ ਹੋਵੇਂਗਾ ?"

"ਤੁਸੀਂ ਜਾਣਦੇ ਓ ਜੀ ਫੇਰ ਸਾਡੇ ਵਾਰਸ ਸ਼ਾਹ ਜੀ ਮਹਾਰਾਜ ਝੂਠੇ ਹੁੰਦੇ ਐ, ਜੀਹਨੇ ਤਿੰਘ-ਤਿੰਘ ਕੇ ਕਹਿਐ, ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ !"

ਇਹ ਸੁਣ ਕੇ ਮਾਸਟਰ ਜੀ ਦੀ ਪਤਨੀ ਹੀਰਾ ਦੇਵੀ ਖਿੜਖਿੜਾ ਕੇ ਜਿਉਂ ਹੱਸਣ ਲੱਗੀ, ਤਵਿਆਂ ਵਾਲ਼ੀ ਮਸ਼ੀਨ ਵਾਂਗ, ਕਿੰਨਾ ਚਿਰ ਹਸਦੀ ਹੀ ਰਹੀ। ਇਹ ਹਾਸਾ ਸੁਣਨ ਲਈ ਹੀ ਅਸਲ ਵਿੱਚ ਜਗਨਾ ਮਾਸਟਰ ਜੀ ਦੇ ਘਰ ਆਉਂਦਾ ਹੁੰਦਾ ਸੀ। ਉਹਨੂੰ ਹਾਸੇ ਦੀ ਇਹ ਛਣਕਾਰ ਬੜੀ ਚੰਗੀ ਲਗਦੀ ਸੀ।

ਮਾਸਟਰ ਜੀ ਬਿੰਦ ਦਾ ਬਿੰਦ ਚੁੱਪ ਕਰਕੇ ਮੁਸਕਰਾਂਦਿਆਂ ਰੋਟੀ ਖਾਂਦੇ ਰਹੇ। ਉਹਨਾਂ ਦੋਹਾਂ ਨੂੰ ਬਾਹਰ ਖੜ੍ਹਿਆਂ ਵੇਖ ਕੇ ਕਿਹਾ, "ਤੁਸੀਂ ਅੰਦਰ ਚੱਲੋ ਮੈਂ ਹੁਣੇ ਆਉਨੈਂ। ਫੇਰ ਚਖਾਉਨੈਂ ਤੈਨੂੰ ਸ਼ਰਾਰਤ ਦਾ ਮਜ਼ਾ।"

ਨੱਥਾ ਤੇ ਜਗਨਾ ਚੁਬਾਰੇ ਦੇ ਅੰਦਰ ਚਲੇ ਗਏ। ਨੱਥਾ ਅੰਦਰ ਆਉਂਦਿਆਂ ਸਾਰ ਵੇਖਣ ਲੱਗ ਪਿਆ ਕਿ ਮਾਸਟਰ ਜੀ ਦੀ ਅਲਮਾਰੀ ਵਿੱਚ ਕਿਹੜੀ ਨਵੀਂ ਕਿਤਾਬ ਸੀ। ਉਹਨੇ ਉਤਲੀਆਂ ਦੋ-ਤਿੰਨ ਕਿਤਾਬਾਂ ਚੁੱਕ ਕੇ ਵੇਖੀਆਂ, ਨਵੀਆਂ ਸਨ। ਇੱਥੇ ਆ ਕੇ ਉਹ ਇਹ

ਸੋਚ ਕੇ ਕੁਝ ਹੀਣਾ ਜਿਹਾ ਮਹਿਸੂਸ ਕਰਨ ਲੱਗ ਪੈਂਦਾ ਕਿ ਜਿੰਨੀਆਂ ਕਿਤਾਬਾਂ ਮਾਸਟਰ ਜੀ ਦੀ ਅਲਮਾਰੀ ਵਿੱਚ ਪਈਆਂ ਸਨ ਓਨੀਆਂ ਉਹ ਸਿਰ ਉੱਤੇ ਵੀ ਨਹੀਂ ਸੀ ਚੁੱਕ ਸਕਦਾ। ਮਾਸਟਰ ਜੀ ਨੇ ਇਹ ਸਭ ਪੜ੍ਹੀਆਂ ਹੋਈਆਂ ਸਨ। ਨਾਲ਼ ਹੀ ਉਹਨੂੰ ਹੈਰਾਨੀ ਹੁੰਦੀ ਕਿ ਉਹ ਇੰਨਾ ਕਿਵੇਂ ਪੜ੍ਹ ਲੈਂਦੇ ਸਨ?

ਜਦੋਂ ਨੱਥਾ ਕਿਤਾਬਾਂ ਦੀ ਫੋਲਾ-ਫਾਲੀ ਕਰ ਰਿਹਾ ਸੀ, ਉਦੋਂ ਜਗਨਾ ਉਤਾਂਹ ਮੂੰਹ ਚੁੱਕੀ ਕੰਧਾਂ ਉੱਤੇ ਲੱਗੀਆਂ ਤਸਵੀਰਾਂ ਵੇਖਦਾ ਹੌਲ਼ੀ-ਹੌਲ਼ੀ ਭਉਂ ਕੇ, ਬੇਧਿਆਨਾ ਹੀ ਨੱਥੇ ਦੇ ਵਿੱਚ ਆ ਵੱਜਿਆ। ਉਸ ਕੁਝ ਹੈਰਾਨ ਹੋ ਕੇ ਪਿਛਾਂਹ ਤੱਕਿਆ ਪਰ ਜਗਨੇ ਨੂੰ ਮੁਸਕਰਾਂਦਿਆਂ ਵੇਖ ਕੇ ਗੱਲ ਸਮਝ ਗਿਆ। ਉਹਨੂੰ ਪਤਾ ਸੀ ਕਿ ਜਗਨਾ 'ਮਾਂ ਤੇ ਕਾਕੇ' ਵਾਲ਼ੀ ਮੂਰਤ ਲੱਭਦਿਆਂ ਹੀ ਇੰਝ ਉਹਦੇ ਵਿੱਚ ਆ ਵੱਜਿਆ ਸੀ।

'ਮਾਂ ਤੇ ਕਾਕੇ' ਵਾਲ਼ੀ ਤਸਵੀਰ ਵੀ ਕਮਾਲ ਸੀ। ਇੱਕ ਬੜੀ ਸੋਹਣੀ ਤੀਵੀਂ ਨੇ ਇੱਕ ਗੋਭਲ਼ਾ ਜਿਹਾ ਬਾਲ ਆਪਣੀ ਕੁੱਛੜ ਚੁੱਕਿਆ ਹੋਇਆ ਸੀ। ਬਾਲ ਦੇ ਮੱਥੇ ਉੱਤੇ ਵਾਲ਼ਾਂ ਦੀ ਇੱਕ ਲਿਟ ਇੰਝ ਚਿਪਕੀ ਹੋਈ ਸੀ ਜਿਵੇਂ ਉਹ ਹੁਣੇ ਹੀ ਨੁਹਾਇਆ ਹੋਵੇ। ਉਹਦੇ ਗੋਲ਼-ਮਟੋਲ਼ ਗਦਰੇ ਅੰਗ ਜਗਨੇ ਨੂੰ ਬੜੇ ਚੰਗੇ ਲਗਦੇ ਸਨ। ਉਂਝ ਮਾਸਟਰ ਸਾਧੂ ਰਾਮ ਜੀ ਦੇ ਘਰ ਅਜਿਹਾ ਬਾਲ ਉਹਨਾਂ ਨੇ ਪਿਛਲੇ ਪੰਜਾਂ ਵਰ੍ਹਿਆਂ ਵਿੱਚ ਕੋਈ ਨਹੀਂ ਸੀ ਵੇਖਿਆ। ਉਹਨਾਂ ਦੇ ਅੱਧੇ ਵਾਲ਼ ਚਿੱਟੇ ਹੋ ਗਏ ਸਨ ਪਰ ਅਜੇ ਤੱਕ ਉਹਨਾਂ ਦੇ ਘਰ ਕੋਈ ਬਾਲ ਨਹੀਂ ਸੀ ਖੇਡਿਆ। ਇਸੇ ਕਰਕੇ ਜਦੋਂ ਜਗਨਾ ਉਹਨਾਂ ਦੇ ਘਰ ਆਉਂਦਾ ਤਾਂ ਉਹਨੂੰ ਜਾਪਦਾ ਇਸ ਘਰ ਦਾ ਬਾਲ ਉਹ ਆਪ ਹੀ ਸੀ। ਇਸੇ ਕਰਕੇ ਹੀ ਉਹਦਾ ਏਥੇ ਚੌੜ ਕਰਨ ਨੂੰ ਮੱਲੋਮੱਲੀ ਦਿਲ ਕਰ ਆਉਂਦਾ।

"ਹਾਂ ਬਈ ਕਾਕਿਓ..... ਓਇ ਤੁਸੀਂ ਮੰਜੇ ਉੱਤੇ ਬੈਠੋ ਇਸ ਤਰ੍ਹਾਂ ਕਿਉਂ ਖੜੋਤੇ ਓ?" ਅੰਦਰ ਆਉਂਦਿਆਂ ਹੀ ਮਾਸਟਰ ਜੀ ਨੇ ਕਿਹਾ ਤੇ ਫੇਰ ਧੋਤੀ ਦੇ ਪੱਲੇ ਨਾਲ਼ ਹੱਥ ਪੂੰਝਦਿਆਂ ਬੋਲੇ, "ਮੈਨੂੰ ਪਤੈ ਨੱਥਾ ਸਿੰਘ ਤੂੰ ਆਟਾ ਪਿਹੌਣ ਆਇਐਂ। ਮੈਂ ਤੈਨੂੰ ਬੜੇ ਵਾਰੀ ਆਖਿਐ ਅਜਿਹੇ ਕੰਮ ਹੁਣ ਮੈਂ ਤਾਲਿਬਇਲਮਾਂ ਤੋਂ ਨਹੀਂ ਕਰਾਉਣੇ, ਊਂ ਮਿਲਣ-ਗਿਲਣ ਖ਼ਾਤਰ ਭਾਵੇਂ ਦਿਨ-ਰਾਤ, ਜਦੋਂ ਚਿੱਤ ਕਰੇ ਆਓ, ਪਰ ਘਰ ਦਾ ਕੰਮ ਧੰਦਾ ਤੁਸੀਂ ਕੋਈ ਨਹੀਂ ਕਰਨਾ-ਸਮਝੇ!"

ਨੱਥੇ ਨੂੰ ਜਾਪਿਆ ਜਿਵੇਂ ਉਹ ਨਰਾਜ਼ ਹੋ ਗਏ ਸਨ। ਜਦੋਂ ਗਹੁ ਨਾਲ਼ ਉਹਨਾਂ ਦੇ ਚਿਹਰੇ ਵੱਲ ਵੇਖਿਆ ਤਾਂ ਅਜਿਹੀ ਕੋਈ ਗੱਲ ਨਹੀਂ ਲੱਗੀ। ਉਹ ਦੋਏ ਮਾਸਟਰ ਜੀ ਦੇ ਸਾਹਮਣੇ ਮੰਜੇ ਉੱਤੇ ਬਹਿ ਗਏ। ਮਾਸਟਰ ਜੀ ਨੇ ਅਰਾਮ ਕੁਰਸੀ ਦੀ ਢੋਅ ਨਾਲ਼ ਪਿੱਠ ਲਾਉਂਦਿਆਂ ਕਿਹਾ, "ਮੈਂ ਅੱਜ ਸਕੂਲੋਂ ਛੁੱਟੀ ਲੈ ਕੇ ਆਇਐਂ ਇਸ ਕਰਕੇ ਮੈਂ ਤਾਂ ਅਰਾਮ ਨਾਲ਼ ਬੈਠ ਸਕਦੈਂ, ਤੁਸੀਂ ਸਕੂਲ ਜਾਣੈ ਤਾਂ ਆਥਣੇ ਆ ਜਾਣਾ।"

ਨੱਥਾ ਦੁਚਿੱਤੀ ਵਿੱਚ ਪੈ ਗਿਆ। ਉਸ ਸੋਚ ਕੇ ਕਿਹਾ, "ਪਰ ਜੀ ਸਾਡੇ ਮਾਸਟਰ ਕੇਸ਼ੋ ਰਾਮ ਜੀ ਵੀ ਛੁੱਟੀ 'ਤੇ ਗਏ ਐ। ਉਹਨਾਂ ਦੀਆਂ ਹੀ ਦੋ ਘੰਟੀਆਂ ਅੱਧੀ ਛੁੱਟੀ ਤੋਂ ਮਗਰੋਂ ਲਗਦੀਐਂ। ਉਸ ਪਿੱਛੋਂ ਡਰਿੱਲ ਹੁੰਦੀ ਐ। ਬਸਤਾ ਮੈਂ ਇੱਕ ਮੁੰਡੇ ਨੂੰ ਸੰਭਾਲ਼ਣ ਵਾਸਤੇ ਕਹਿ ਆਇਆ ਸੀ।

"ਤੂੰ ਬਈ, ਚਾਲਬਾਜ਼, ਜਗਨ ਨਾਥ?" ਮਾਸਟਰ ਜੀ ਨੇ ਪੁੱਛਿਆ।

"ਮੈਂ ਜੀ!" ਮੂੰਹ ਰਤਾ ਫੁਲਾ ਕੇ ਜਗਨੇ ਨੇ ਕਿਹਾ, "ਆਪਾਂ ਕੋਈ ਪੜ੍ਹਨ ਥੋੜ੍ਹੇ ਜਾਨੇਂ ਐਂ ਜੀ। ਆਪਾਂ ਨੂੰ ਤਾਂ ਪਹਿਲਾਂ ਈ ਪਤੈ ਬਈ ਅਖੀਰ ਗਣੇਸ਼ ਜੀ ਦੇ ਚਰਨਾ 'ਚ, ਹੱਟੀ 'ਤੇ ਬਹਿਣੈ। ਲੰਡੇ ਸਿੱਖੇ ਹੋਏ ਐ, ਜਦੋਂ ਬਾਈ ਜੀ ਕਹਿਣਗੇ ਤੱਕੜੀ-ਵੱਟੇ ਧੋ ਕੇ ਲੋਕਾਂ ਦੀ ਜੱਤ ਲਾਹੁਣ ਲੱਗ ਜਾਵਾਂਗੇ।"

ਮਾਸਟਰ ਜੀ ਉੱਚੀ ਹੱਸ ਪਏ। ਹਸਦਿਆਂ-ਹਸਦਿਆਂ ਬੋਲੇ, "ਬਈ ਜਗਨ ਨਾਥ ਤੇਰੀ ਗੱਲ ਲਾ-ਜਵਾਬ ਐ।" ਪਰ ਫੇਰ ਗੰਭੀਰ ਹੁੰਦਿਆਂ ਕਿਹਾ, "ਊਂ ਤੂੰ ਹੈਂ ਬਹੁਤ ਜ਼ਹੀਨ! ਜੇ ਕਿੱਧਰੇ ਪੜ੍ਹਨ ਵਾਲ਼ੇ ਪਾਸੇ ਧਿਆਨ ਕਰ ਲਏਂ ਤਾਂ ਪੌ ਬਾਰਾਂ ਕਰ ਦੇਵੇਂਗਾ।"

ਜਗਨਾ ਕੁਝ ਹੋਰ ਕਹਿਣਾ ਚਾਹੁੰਦਾ ਸੀ ਪਰ ਨੱਥੇ ਨੇ ਉਹਦੇ ਹਾਵ-ਭਾਵ ਤਾੜ ਕੇ ਕਿਹਾ, "ਇਹਦਾ ਜੀ ਕੀ ਨਾ ਲੈਨੈਂ। ਇਹ ਤਾਂ ਹੁਣ ਸਾਡੇ ਨਾਲ਼ ਦੇਸ ਦੀ ਅਜ਼ਾਦੀ ਲਈ ਵੀ ਲੜੂਗਾ!"

"ਹਾਂ ਬਰਜ਼ਰੂਰ ਲੜੂੰ!" ਜਗਨੇ ਨੇ ਹਿੱਕ ਥਾਪੜਦਿਆਂ ਕਿਹਾ, 'ਵੇਖੀਂ ਜੇ, ਅੰਗਰੇਜ਼ ਨੂੰ ਸੱਤ ਦੀ ਥਾਂ ਨੌਂ ਸਮੁੰਦਰ ਪਾਰ ਨਾ ਭਜਾਇਆ ਤਾਂ ਸਾਨੂੰ ਪਿਉ ਦੇ ਪੁੱਤ ਕੀਹਨੇ ਕਹਿਣੈਂ। ਏਸੇ ਹਿੱਕ ਦੇ ਜ਼ੋਰ ਦਬੱਲ ਕੇ ਆਵਾਂਗੇ.....'ਬਾਂਦਰ-ਮੂੰਹਿਆਂ ਕੋ।"

ਐਤਕੀਂ ਮਾਸਟਰ ਜੀ ਹੱਸੇ ਨਹੀਂ। ਗੰਭੀਰ ਹੋ ਕੇ ਜਗਨੇ ਵੱਲ ਵਿੰਹਦੇ ਰਹੇ। ਫੇਰ ਆਪਣੀ ਸੁਭਾਵਕ ਅਵਾਜ਼ ਵਿੱਚ ਬੋਲੇ; "ਇਹ ਗੱਲਾਂ ਖੇਡ ਨਹੀਂ ਕਾਕਾ। ਤੁਸੀਂ ਹੁਣ ਸਿਆਣੇ ਹੁੰਦੇ ਜਾ ਰਹੇ ਓਂ। ਕੁਝ ਸੋਚਿਆ ਕਰੋ। ਹਰ ਵੇਲ਼ੇ ਚੌੜ ਠੀਕ ਨਹੀਂ ਹੁੰਦੀ।"

ਜਗਨਾ ਕੁਝ ਸ਼ਰਮਿੰਦਾ ਜਿਹਾ ਹੋ ਕੇ ਨੀਵੀਂ ਪਾ ਗਿਆ, ਪਰ ਬਹੁਤਾ ਚਿਰ ਚੁੱਪ ਨਾ ਰਹਿ ਸਕਿਆ। ਧੀਮੀ ਅਵਾਜ਼ ਵਿੱਚ, ਓਵੇਂ ਸਿਰ ਨਿਵਾਈ ਬੋਲਿਆ, "ਪਰ ਜੀ ਇਹ ਤਾਂ ਮੌਕਾ ਪਏ ਤੋਂ ਹੀ ਪਤਾ ਲੱਗ ਸਕਦੈ।..."

ਮਾਸਟਰ ਜੀ ਨੂੰ ਮਹਿਸੂਸ ਹੋਇਆ ਜਿਵੇਂ ਉਹ ਕੋਈ ਗਲਤੀ ਕਰ ਬੈਠੇ ਹੋਣ। ਕੁਝ ਝਕਦਿਆਂ ਉਹਨਾਂ ਕਿਹਾ, "ਨਹੀਂ, ਮੇਰਾ ਇਹ ਮਤਲਬ ਨਹੀਂ ਸੀ ਬੇਟਾ। ਮੈਂ ਤਾਂ ਕਹਿਨੈ ਦੇਸ ਦਾ ਮੁਸਤਕਬਿਲ ਥੋਡੇ, ਕੱਲ੍ਹ ਦੇ ਨੌਂਜਵਾਨਾਂ ਦੇ ਹੱਥ ਐ। ਇਸ ਨੂੰ ਸੰਭਾਲ਼ੋ। ਸਿਆਣੇ ਬਣ ਕੇ ਸੰਭਾਲ਼ੋ। ਚੌੜ ਜਾਂ ਸ਼ਰਾਰਤ ਨਾਲ਼ ਇਤਨੀਆਂ ਵੱਡੀਆਂ ਜ਼ਿੰਮੇਵਾਰੀਆਂ ਨੀ ਸੰਭਾਲ਼ੀਆਂ ਜਾਂਦੀਆਂ।"

ਨੱਥੇ ਨੇ ਮਾਸਟਰ ਜੀ ਦੇ ਚਿਹਰੇ ਉੱਤੇ ਨਜ਼ਰਾਂ ਟਿਕਾ ਲਈਆਂ। ਉਹਨੂੰ ਪਤਾ ਸੀ ਕਿ ਹੁਣ ਜਿਹੜੀਆਂ ਵੀ ਗੱਲਾਂ ਉਹ ਕਰਨਗੇ, ਉਹ ਹਰ ਗੱਲ ਕੀਮਤੀ ਹੋਵੇਗੀ।

"ਥੋਨੂੰ ਪਤੈ ਪੰਡਤ ਜਵਾਹਰ ਲਾਲ ਨੇ ਕੀ ਆਖਿਐ ?" ਮਾਸਟਰ ਜੀ ਦੀਆਂ ਅੱਖਾਂ ਵਿੱਚ ਖ਼ੁਮਾਰ ਆ ਰਿਹਾ ਸੀ, "ਮਹਾਤਮਾ ਗਾਂਧੀ ਤੇ ਜਵਾਹਰ ਲਾਲ ਨਹਿਰੂ ਨੇ ਦੇਸ ਦੀ ਜਨਤਾ ਨੂੰ ਪੂਰੀ ਤਰ੍ਹਾਂ ਕੁਰਬਾਨੀਆਂ ਕਰਨ ਲਈ ਤਿਆਰ ਰਹਿਣ ਵਾਸਤੇ ਵੰਗਾਰਿਐ। ਅੰਗਰੇਜ਼ ਨੂੰ ਪਤਾ ਲੱਗ ਚੁੱਕਿਐ ਕਿ ਉਹਦੇ ਹੱਥੋਂ ਇਹ ਸੋਨੇ ਦੀ ਚਿੜੀ ਹੁਣ ਉੱਡੀ ਕਿ ਉੱਡੀ। ਉਹ ਸੱਪ ਵਾਂਗ ਜ਼ਹਿਰ ਘੋਲ਼ ਰਹਿਐ। ਪਰ ਸਾਡੇ ਨੇਤਾਵਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਸੱਪ ਦੀ ਸਿਰੀ ਕਿਵੇਂ ਫੇਹੀਦੀ ਹੈ... ਸੱਪ ਵੀ ਕਿਵੇਂ ਮਰਦੈ ਤੇ ਸੋਟਾ ਵੀ ਕਿਵੇਂ ਬਚਦੈ। ਅੰਗਰੇਜ਼ ਬੜਾ ਮੱਕਾਰ ਹੈ। ਉਹ ਸਾਡੇ ਦੇਸ ਦੇ ਟੁਕੜੇ ਕਰਵਾ ਕੇ ਏਥੇ ਮਜ਼ਬੀ ਫ਼ਸਾਦ ਕਰਾ ਕੇ ਸਾਡੀ ਜਨਤਾ ਦੀ ਤਾਕਤ ਨੂੰ ਆਪਣੇ ਮੁਫਾਦ ਖਾਤਰ ਵਰਤਣਾ ਚਾਹੁੰਦੈ। ਪਰ ਉਸਦੀ ਇਹ ਚਾਲ ਅਸੀਂ

ਨਹੀਂ ਚੱਲਣ ਦੇਣੀ ਬਿਲਕੁਲ ਨਹੀਂ ਚੱਲਣ ਦੇਣੀ। ਚਾਹੇ ਸਾਨੂੰ, ਥੋਨੂੰ ਕੱਲ੍ਹ ਦੇ ਨੌਜਵਾਨਾਂ ਨੂੰ ਵੀ, ਕਿੰਨੀਆਂ ਹੀ ਕੁਰਬਾਨੀਆਂ ਕਿਉਂ ਨਾ ਦੇਣੀਆਂ ਪੈਣ, ਉਹਦੀ ਚਾਲ ਨਹੀਂ ਚੱਲਣ ਦੇਣੀ।'

ਜਗਨਾ ਮੂੰਹ ਅੱਡ ਕੇ ਮਾਸਟਰ ਜੀ ਵੱਲ ਇਉਂ ਵਿੰਹਦਾ ਰਿਹਾ ਜਿਵੇਂ ਉਸ ਵਿੱਚ ਹਿੱਲਣ-ਜੁੱਲਣ ਜੋਗੀ ਹਿੰਮਤ ਨਾ ਰਹੀ ਹੋਵੇ। ਉਹਨੂੰ ਮਾਸਟਰ ਜੀ ਕੋਈ ਜਾਦੂਗਰ ਜਾਪ ਰਹੇ ਸਨ।

ਪਰ ਉਸ ਵੇਲ਼ੇ ਮਾਸਟਰ ਜੀ ਜਿਵੇਂ ਆਪਣੇ ਆਪ ਉੱਤੇ ਮੁਸਕਰਾ ਕੇ ਬੋਲੇ, "ਮੈਂ ਅਸਲ ਵਿੱਚ ਮੌਕਾ ਵੇਖ ਕੇ ਗੱਲ ਨਹੀਂ ਕਰਦਾ। ਮੈਨੂੰ ਥੋਡੇ ਨਾਲ਼ ਸਕੂਲ ਤੇ ਪੜ੍ਹਾਈ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਸੀ।" ਕੁਝ ਰੁਕ ਕੇ ਫੇਰ ਬੋਲੇ, "ਦੀਨਾ ਸਕੂਲ ਨਹੀਂ ਆਇਆ ਅੱਜ ?"

"ਨਹੀਂ ਜੀ।" ਨੱਥੇ ਨੇ ਜੁਆਬ ਦਿਤਾ। "ਮੈਂ ਉਹਨਾਂ ਦੇ ਘਰੇ ਗਿਆ ਸੀ। ਉਹ ਕਈ ਗੱਲਾਂ ਸੋਚ ਕੇ ਨਹੀ ਆਇਆ। ਸ਼ਾਇਦ ਉਹਦਾ ਐਤਕੀਂ ਇਮਤਿਹਾਨ ਦੇਣ ਦਾ ਈ ਇਰਾਦਾ ਨਹੀਂ।"

"ਕਿਉਂ ?"

"ਜੀ ਉਹ ਕਹਿੰਦੈ, ਸਾਰੀ ਉਮਰ ਹੀ ਪਈ ਐ ਪੜ੍ਹਨ ਵਾਸਤੇ ਪਰ ਹੁਣ ਵਤਨ ਵਾਸਤੇ ਕੁਸ਼ ਕਰ ਗੁਜਰਨ ਦਾ ਮੌਕਾ ਹੈ।"

ਮਾਸਟਰ ਜੀ ਸੋਚਾਂ ਵਿੱਚ ਪੈ ਗਏ। ਫੇਰ ਉਭੜਵਾਹੇ ਹੀ ਬੋਲੇ, "ਉਹ ਠੀਕ ਕਹਿੰਦੈ !... ਉਹ ਬਿਲਕੁਲ ਠੀਕ ਕਹਿੰਦੈ !"

ਫੇਰ ਕੁਰਸੀ ਤੋਂ ਉੱਠ ਕੇ ਇੱਕਦਮ ਚੁਬਾਰੇ ਦੇ ਪਰਲੇ ਖੂੰਜੇ ਵੱਲ ਤੁਰ ਗਏ। ਬਿੰਦ ਕੁ ਪਿੱਛੋਂ ਬੇਚੈਨੀ ਜਿਹੀ ਨਾਲ਼ ਹੀ ਮੁੜ ਆਏ। ਕਿਤਾਬਾਂ ਵਾਲ਼ੀ ਅਲਮਾਰੀ ਕੋਲ਼ ਖੜੋ ਕੇ ਨਿਗਾਹ ਟਿਕਾਂਦਿਆਂ ਉਹਨਾਂ ਹਰੀਆਂ, ਨੀਲੀਆਂ, ਲਾਲ ਜਿਲਦਾਂ ਵਾਲ਼ੀਆਂ ਕਿਤਾਬਾਂ ਵੱਲ ਵੇਖਿਆ ਤੇ ਉਸੇ ਵੇਗ ਵਿੱਚ ਬੋਲੇ, "ਇਹ ਸਭ ਕਿਤਾਬਾਂ ਬੇਮਾਅਨੀ ਹੈਂ ਜੇ ਇਹਨਾਂ ਵਿੱਚ ਦਰਜ ਗੱਲਾਂ ਉੱਤੇ ਜ਼ਿੰਦਗੀ ਵਿੱਚ ਕੋਈ ਅਮਲ ਨਹੀਂ ਹੁੰਦਾ। ਸਾਡੇ ਵਰਗੇ ਸਿਵਾਏ ਅੱਖਾਂ ਖ਼ਰਾਬ ਕਰਨ ਦੇ ਹੋਰ ਕੁਛ ਨਹੀਂ ਕਰਦੇ।...ਦੀਨਾ ! ਦੀਨਾ....ਬਿਨਾਂ ਇਹ ਕਿਤਾਬਾਂ ਪੜ੍ਹਨ ਤੋਂ ਹੀ ਆਪਣੇ ਅੱਬਾ ਦੀ ਤਰ੍ਹਾਂ ਜ਼ਿੰਦਗੀ ਦੇ ਅਮਲ ਨੂੰ ਸਮਝਦੈ...ਉਹ ਬੜਾ ਜ਼ਹੀਨ ਲੜਕੈ। ਉਹਨੂੰ ਪਤੈ ਕਿ ਅਜ਼ਾਦੀ ਦੀ ਕੀ ਕੀਮਤ ਹੁੰਦੀ ਐ ਤੇ ਇਹ ਕਿਸ ਤਰ੍ਹਾਂ ਹਾਸਲ ਕੀਤੀ ਜਾ ਸਕਦੀ ਹੈ।"

ਨੱਥੇ ਨੂੰ ਮਾਸਟਰ ਸਾਧੂ ਰਾਮ ਜੀ ਅੱਜ ਬੜੀਆਂ ਅਜੀਬ ਗੱਲਾਂ ਕਰਦੇ ਲੱਗੇ। ਉਹਨੂੰ ਇਹ ਵੀ ਮਹਿਸੂਸ ਹੋਇਆ ਕਿ ਕੱਲ੍ਹ ਜਦੋਂ ਤੋਂ ਉਹਦੇ ਬਾਪੂ ਜੀ ਨੇ ਆਪਣੀ ਵਾਰਤਾ ਸੁਣਾਈ ਸੀ, ਉਹਨੂੰ ਆਪ ਵੀ ਅਜੀਬ ਕਿਸਮ ਦਾ ਅਹਿਸਾਸ ਹੋ ਰਿਹਾ ਸੀ। ਸ਼ਾਇਦ ਇਸੇ ਕਰਕੇ ਹੀ ਮਾਸਟਰ ਸਾਧੂ ਰਾਮ ਜੀ ਦੀਆਂ ਗੱਲਾਂ ਵ। ਅਜੀਬ ਲੱਗ ਰਹੀਆਂ ਸਨ। ਇੱਕ ਸੁਆਲ ਉਹਦੇ ਮਨ ਵਿੱਚ ਬਾਰ-ਬਾਰ ਆ ਰਿਹਾ ਸੀ। ਜਦੋਂ ਮਾਸਟਰ ਜੀ ਕਿਤਾਬਾਂ ਵੱਲ ਨਿਗਾਹ ਟਿਕਾਈ ਖੜੋਤੇ ਸਨ ਤਾਂ ਉਹਨੇ ਜੇਰਾ ਕਰਕੇ ਸੁਆਲ ਪੁੱਛ ਲਿਆ।

"ਮਾਸਟਰ ਜੀ ਅਮਲੀ ਜੀਵਣ ਦੇ ਸਾਡੇ ਖਿਆਲਾਂ ਵਿੱਚ ਜਿਹੜਾ ਫ਼ਰਕ ਰਹਿ ਜਾਂਦੈ ਉਹਦੀ ਵਜਾਹ ਕੀ ਹੁੰਦੀ ਐ, ਜੀ?"

ਮਾਸਟਰ ਜੀ ਨੇ ਅਚਾਨਕ ਭਉਂ ਕੇ ਨੱਥੇ ਦੇ ਚਿਹਰੇ ਵੱਲ ਇਉਂ ਵੇਖਿਆ ਜਿਵੇਂ ਉਸਨੂੰ

ਪਹਿਲੀ ਵਾਰ ਵੇਖ ਰਹੇ ਹੋਣ। ਫੇਰ ਉਹਨਾਂ ਦੀਆਂ ਸੰਘਣੇ ਭਰਵੱਟਿਆਂ ਵਾਲ਼ੀਆਂ ਬਦਾਮੀ ਅੱਖਾਂ ਵਿੱਚ ਅਲੌਕਾਰ ਲਿਸ਼ਕ ਆ ਗਈ। ਪਤਲੇ ਹੋਠ ਮੁਸਕਰਾਏ। ਫੇਰ ਆਪਣੇ ਚੌੜੇ ਮੱਥੇ ਉੱਤੇ ਹੱਥ-ਫੇਰਦਿਆਂ ਜਿਵੇਂ ਗਦਗਦ ਹੁੰਦਿਆਂ ਬੋਲੇ "ਮੈਂ ਇਹੋ ਜਿਹਾ ਸੁਆਲ ਪਹਿਲੀ ਦਫ਼ਾ ਕਿਸੇ ਸਕੂਲ ਦੇ ਤਾਲਿਬਇਲਮ ਦੇ ਮੂੰਹੋਂ ਸੁਣਿਐ। ਕਮਾਲ ਹੈ ! ਕਮਾਲ ਐ, ਨੱਥਾ ਸਿੰਘ, ਕਮਾਲ ਹੈ!"

ਮਾਸਟਰ ਜੀ ਜਿਵੇਂ ਵਜਦ ਵਿੱਚ ਆ ਗਏ ਸਨ। ਉਹ ਫੇਰ ਕਮਰੇ ਦੇ ਪਰਲੇ ਪਾਸੇ ਵੱਲ ਤੁਰ ਗਏ। ਸਿਰ ਦੇ ਵਿਰਲੇ ਅੱਧ-ਬੱਗੇ ਵਾਲ਼ਾਂ ਉੱਤੇ ਬਾਰ-ਬਾਰ ਹੱਥ ਫੇਰਦੇ ਇਹਨਾਂ ਹੀ ਸ਼ਬਦਾਂ ਨੂੰ ਮੁੜ ਮੁੜ ਦੁਹਰਾਉਂਦੇ ਰਹੇ, "ਕਮਾਲ ਐ ਬਈ, ਨੱਥਾ ਸਿੰਘ ਕਮਾਲ ਹੈ!"

ਮੁੜ ਕੇ ਕਿਤਾਬਾਂ ਵਾਲ਼ੀ ਅਲਮਾਰੀ ਕੋਲ਼ ਆ ਖੜੋਤੇ ਤਾਂ ਉਵੇਂ ਨਜ਼ਰਾਂ ਟਿਕਾ ਕੇ ਫੇਰ ਨੱਥੇ ਵੱਲ ਤੱਕਿਆ। ਨੱਥੇ ਨੂੰ ਜਾਪਿਆ ਮਾਸਟਰ ਜੀ ਉਹਦੀ ਲੋੜੋਂ ਵੱਧ ਤਾਰੀਫ਼ ਕਰ ਰਹੇ ਸਨ। ਉਹਨੂੰ ਸ਼ਰਮ ਆਈ ਤੇ ਉਸ ਅੱਖਾਂ ਝੁਕਾਅ ਲਈਆਂ।

"ਤੂੰ ਕਮਾਲ ਕੀਤੀ ਐ," ਮਾਸਟਰ ਜੀ ਨੇ ਨੇੜੇ ਆ ਕੇ ਉਹਦੇ ਮੋਢੇ ਉੱਤੇ ਥਾਪੀ ਦਿੰਦਿਆਂ ਕਿਹਾ, "ਅੱਜ ਤੂੰ ਮੈਨੂੰ ਏਨਾ ਖ਼ੁਸ਼ ਕੀਤੈ ਕਿ ਬਸ...ਬਸ, ਫ਼ਿਦਾਅ ਹੋ ਜਾਨੇ ਕੋ ਦਿਲ ਚਾਹਤਾ ਹੈ !"

ਨੱਥਾ ਹੋਰ ਸੰਗ ਗਿਆ। ਪਰ ਉਸੇ ਵੇਲ਼ੇ ਰਤਾ ਸੁਚੇਤ ਹੁੰਦਿਆਂ ਮਾਸਟਰ ਜੀ ਅਰਾਮ ਕੁਰਸੀ ਉੱਤੇ ਆ ਬੈਠੇ। ਬੁਨੈਣ ਹੇਠੋਂ ਆਪਣਾ ਜਨੇਊ ਖਿੱਚ ਕੇ ਕੰਨ ਉੱਤੇ ਲਪੇਟਦਿਆਂ ਉਹ ਇੱਕਦਮ ਗੰਭੀਰ ਹੋ ਕੇ ਬੋਲੇ, "ਦੇਖ ਇਹ ਮੇਰਾ ਜਨੇਊ ਹੈ ਨਾ ਨੱਥਾ ਸਿੰਘ"। ਇਸ ਬਾਰੇ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ :

"ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥"

"ਸਮਝ ਆਈ ਕੁਸ਼ ? ਬਿਲਕੁਲ ਸਿੱਧੀ ਗੱਲ ਹੈ। ਜੇ ਦਇਆ, ਸੰਤੋਖ, ਜਤ, ਸਤ ਮਨ ਅੰਦਰ ਨਹੀਂ ਜਾਣਿਆਂ ਨਹੀਂ, ਸਮਝਿਆ ਨਹੀਂ, ਅਮਲੀ ਜੀਵਣ ਵਿੱਚ ਕਰਮ ਕਰਕੇ ਇਹ ਵਿਚਾਰ ਸਾਕਾਰ ਨਹੀਂ ਕੀਤੇ ਤਾਂ ਇਹ ਜਨੇਊ ਕਿਸੇ ਕੰਮ ਨਹੀਂ। ਪਰ ਤੇਰਾ ਸੁਆਲ ਸ਼ਾਇਦ ਇਸ ਤੋਂ ਅੱਗੇ ਦਾ ਸੀ ਕਿ ਮਨੁੱਖੀ ਗਿਆਨ ਤੇ ਅਮਲ ਵਿੱਚ ਕੱਚ ਕਿੱਥੇ ਰਹਿ ਜਾਂਦੈ? ਤੂੰ ਇਹੋ ਪੁੱਛਿਐ ਨਾ?" ਮਾਸਟਰ ਜੀ ਦੀਆਂ ਅੱਖਾਂ ਫੇਰ ਲਿਸ਼ਕੀਆਂ। ਨੱਥੇ ਨੇ 'ਹਾਂ ਜੀ' ਕਹਿਕੇ ਸਿਰ ਹਿਲਾ ਦਿੱਤਾ। ਉਹ ਉਸੇ ਵੇਗ ਨਾਲ਼ ਬੋਲੇ, "ਇਹ ਫ਼ਰਕ ਵੀ ਮਹਾਂ-ਪੁਰਸ਼ਾਂ ਨੇ ਜਗ੍ਹਾ-ਜਗ੍ਹਾ ਸਮਝਾਇਆ ਹੈ। ਵੇਖਣ ਵਾਲ਼ੀ ਅੱਖ ਦੀ ਲੋੜ ਹੈ। ਮੈਂ ਗੀਤਾ, ਕੁਰਾਨ, ਬਾਈਬਲ, ਗੁਰੂ ਗ੍ਰੰਥ ਸਾਹਿਬ, ਸਭ ਪੜ੍ਹ ਚੁੱਕਿਐਂ। ਸਭ ਵਿੱਚ ਗਿਆਨ ਤੇ ਅਮਲ ਬਾਰੇ ਇਹ ਤੱਤ ਹੈ :

"ਖੰਨਿਅਹੁ ਤਿਖੀ ਵਾਲਹੁ ਨਿਕੀ,
ਏਤੁ ਮਾਰਗਿ ਜਾਣਾ॥"

ਜਦੋਂ ਤੱਕ, ਇਸ ਵਾਲ਼ੋਂ ਬਰੀਕ ਤੇ ਖੰਡੇ ਦੀ ਧਾਰ ਤੋਂ ਵੀ ਤਿੱਖੇ ਰਾਹ ਉੱਤੇ ਤੁਰਨ ਲਈ ਕੋਈ ਤਿਆਰ ਨਹੀਂ ਹੁੰਦਾ, ਗਿਆਨ ਤੇ ਕਰਮ ਦੇ ਖ਼ੂਹਾਂ ਵਾਂਗ ਦੂਰ ਰਹਿੰਦੇ ਨੇ, ਕਦੇ ਮਿਲ

ਨਹੀਂ ਸਕਦੇ। ਏਸ ਰਾਹ ਉੱਤੇ ਚੱਲਣ ਦਾ ਇੱਕੋ ਤਰੀਕਾ ਹੈ, **ਉਹ ਇਹ ਹੈ**:-

"ਜਉ ਤਉ ਪ੍ਰੇਮ ਖੇਲਣ ਕਾ ਚਾਉ,
ਸਿਰੁ ਧਰਿ ਤਲੀ ਗਲੀ ਮੇਰੀ ਆਉ...।"

"ਸਮਝ ਗਿਆ ਕਿ ਨਹੀਂ ?" ਨੱਥੇ ਨੇ ਮਾਸਟਰ ਜੀ ਦੀਆਂ ਅੱਖਾਂ ਵਿੱਚ ਤੱਕਿਆ ਤਾਂ ਉਹਨੂੰ ਇਉਂ ਜਾਪਿਆ ਜਿਵੇਂ ਕੋਈ ਰੋਸ਼ਨੀ ਦੀ ਕਿਰਨ ਉਹਨਾਂ ਦੀਆਂ ਅੱਖਾਂ ਵਿੱਚੋਂ ਸਿੱਧੀ ਉਹਦੀਆਂ ਅੱਖਾਂ ਵਿੱਚੋਂ ਪਾਰ ਲੰਘ ਕੇ ਉਹਦਾ ਸਾਰਾ ਦਿਮਾਗ਼ ਬਿਜਲੀ ਦੇ ਲਿਸ਼ਕਾਰੇ ਵਾਂਗ ਰੁਸ਼ਨਾ ਗਈ ਹੋਵੇ ਤੇ ਮਾਸਟਰ ਜੀ ਵਾਂਗ ਹੀ ਉਹਨੇ ਵੀ ਮੁਸਕਰਾਂਦਿਆਂ ਕਿਹਾ, "ਜੀ ਹੁਣ ਸਮਝ ਆ-ਗੀ। ਪੂਰੀ ਸਮਝ ਆ-ਗੀ।"

"ਸ਼ਾਬਾਸ਼!" ਮਾਸਟਰ ਜੀ ਨੇ ਫੁਰਤੀ ਨਾਲ਼ ਉੱਠ ਕੇ ਉਹਦੀ ਪਿੱਠ ਥਾਪੜੀ। ਦੋ ਵਾਰ ਹੋਰ 'ਸ਼ਾਬਾਸ਼' ਕਹਿ ਕੇ ਉਹਨਾਂ ਹੱਸ ਕੇ ਜਗਨੇ ਦੀ ਗੋਲ਼ ਟਿੰਡ ਉੱਤੇ ਹੱਥ ਫੇਰਦਿਆਂ ਕਿਹਾ, "ਕੁਛ ਏਸ ਮਤੀਰੇ ਵਿੱਚ ਵੀ ਪਾ ਦੇਈਂ ਥੋੜ੍ਹਾ-ਬਹੁਤ !"

ਉਹ ਤਿੰਨੇ ਹੱਸ ਪਏ। ਜਗਨੇ ਨੇ ਆਪਣੀ ਆਦਤ ਅਨੁਸਾਰ ਬੁੱਲ੍ਹ ਉਟੇਰੇ। ਕੁਸੈਲਾ ਜਿਹਾ ਮੂੰਹ ਕਰਦਿਆਂ, ਸਿਰ ਹਿਲਾ ਕੇ ਕਿਹਾ, "ਇਹ ਤੇ ਜੀ ਮੋਟੀ ਚਮੜੀ ਹੈ। ਇਸ ਕੇ 'ਭੀਤਰ', ਪਹਿਲੇ ਤੋਂ ਬਾਰੀਕ ਬਾਤੇਂ ਜਾ ਹੀ ਨਹੀਂ ਸਕਤੀਂ...ਜੋ ਜਾਤੀ ਹੈਂ ਵੋ ਫਿਰ ਵਾਪਿਸ ਨਹੀਂ ਆਤੀਂ-ਲੋਟ ਕਰ !"

ਮਾਸਟਰ ਜੀ ਠਹਾਕਾ ਮਾਰ ਕੇ ਹੱਸੇ। ਉਸੇ ਵੇਲ਼ੇ ਬਾਹਰੋਂ ਮਾਸਟਰ ਜੀ ਦੀ ਪਤਨੀ ਦੀ ਅਵਾਜ਼ ਆਈ, "ਜੀ ਤੁਸੀਂ ਇਹਨਾਂ ਨੂੰ ਹੁਣੇ ਨਾ ਆਪਣੀਆਂ ਗਿਆਨ-ਗੋਸ਼ਟਾਂ ਵਿੱਚ ਪਾਓ, ਇਹਨਾਂ ਦੇ ਮਾਪੇ ਵਿਚਾਰੇ ਖ਼ਬਰੇ ਕੀ-ਕੀ ਆਸਾਂ ਲਾਈ ਬੈਠੇ ਐ ਤੇ ਤੁਸੀਂ"

"ਅੱਛਾ ਜੀ, ਅੱਛਾ। ਸਮਝ ਗਿਆ ਹਜ਼ੂਰ ! ਮਾਸਟਰ ਜੀ ਨੇ ਖ਼ੁਸ਼ੀ ਦੇ ਰੌਂ ਵਿੱਚ ਹੀ ਉੱਚੀ ਸਾਰੀ ਜੁਆਬ ਦਿੱਤਾ, "ਬੱਸ, ਇਹਨਾਂ ਨੂੰ ਤੋਰਨ ਲੱਗਿਐਂ। ਅੱਛਾ ਬਈ ਨੱਥਾ ਸਿੰਘ ਕਿਸੇ ਐਤਵਾਰ ਫੇਰ ਆਉਣਾ। ਹੁਣ ਤੁਸੀਂ ਸਕੂਲ ਜਾਣੈ, ਹੋਰ ਨਹੀਂ ਤਾਂ ਬਸਤੇ ਤਾਂ ਲੈ ਕੇ ਆਓਗੇ ਨਾ-ਹਾਂ, ਸ਼ਾਬਾਸ਼ !"

ਨੱਥੇ ਦਾ ਉੱਠਣ ਨੂੰ ਦਿਲ ਨਹੀਂ ਸੀ ਕਰਦਾ ਪਰ ਜਗਨਾ ਕਾਹਲ਼ਾ ਪਿਆ ਲਗਦਾ ਸੀ। ਨੱਥੇ ਨੇ ਉੱਠਣ ਲੱਗਿਆਂ, ਝਕਦਿਆਂ-ਝਕਦਿਆਂ ਪੁੱਛਿਆ, "ਜੀ ਆਟਾ...."

"ਬੱਸ, ਬੋਲੋ ਮਤ। ਹੁਣ ਅੱਜ ਤੋਂ ਬਾਅਦ ਕੋਈ ਕੰਮ ਨਹੀਂ ਕਰਨਾ-ਥੋਡੇ ਬੀਬੀ ਜੀ ਦੇ ਕਹਿਆਂ ਵੀ ਨਹੀਂ ਕਰਨਾ," ਤੇ ਇਹ ਗੱਲ ਉਹਨਾਂ ਆਪਣੀ ਪਤਨੀ ਨੂੰ ਸੁਣਾ ਕੇ ਕਹੀ।

ਪਤਨੀ ਵੀ ਸਮਝ ਗਈ। ਉਹ ਭਾਂਡੇ ਮਾਂਜਦਿਆਂ ਪਹਿਲਾਂ ਵਾਂਗ ਹੀ ਤਵਿਆਂ ਵਾਲ਼ੇ ਵਾਜੇ ਵਾਂਗ ਲਗਾਤਾਰ ਖਿੜਖਿੜਾ ਕੇ ਹੱਸੀ ਤਾਂ ਜਗਨੇ ਦੀਆਂ ਗੱਲ੍ਹਾਂ ਹੋਰ ਸੂਹੀਆਂ ਹੋ ਕੇ ਫੁੱਲ ਹੋ ਗਈਆਂ।

ਗਲ਼ੀ ਵਿੱਚ ਆ ਕੇ ਜਗਨੇ ਨੇ ਨੱਥੇ ਦੀ ਬਾਂਹ ਫੜਦਿਆਂ ਗੰਭੀਰਤਾ ਨਾਲ਼ ਕਿਹਾ, "ਬਈ ਨੱਥਿਆ! ਦੇਖ ਸੋ ਹੱਥ ਰੱਸਾ ਸਿਰੇ 'ਤੇ ਗੰਢ। ਮੈਨੂੰ ਥੋਡੀਆਂ ਗੱਲਾਂ ਦਾ ਕੋਈ ਸਿਰ-ਪੈਰ ਪਤਾ ਨਹੀਂ ਲਗਦਾ ਪਰ ਭਰਾਵਾ ਇਹ ਗੱਲ ਮੇਰੀ ਯਾਦ ਰੱਖੀਂ, ਟਿਕਟਾਂ ਤਿੰਨ ਲੈ-ਲੀਂ...ਫੇਰ ਵੇਖੀਂ ਲਾਲਾ ਖੇਮ ਚੰਦ ਦੇ ਫਾਜ਼ੰਦੇ-ਆਜ਼ਮ ਦੇ ਹੱਥ ! ਠੀਕ !"

ਨੱਥੇ ਨੇ ਉਹਦੇ ਮੂੰਹ ਵੱਲ ਵੇਖਿਆ। ਸੱਚਮੁੱਚ ਹੀ ਜਗਨੇ ਦੇ ਚਿਹਰੇ ਉੱਤੇ ਬੜੀ ਦ੍ਰਿੜ੍ਹਤਾ ਸੀ।

**ਔਖੇ ਸ਼ਬਦਾਂ ਦੇ ਅਰਥ :**

**ਜ਼ਹੀਨ** : ਬੌਧਿਕ ਤੌਰ 'ਤੇ ਸੁਚੇਤ, ਸਮਝਦਾਰ / **ਮੱਕਾਰ** : ਫ਼ਰੇਬੀ / **ਮੁਸਤਕਬਿਲ** : ਭਵਿੱਖ / **ਵਜਦ** : ਮਸਤੀ / **ਫਰਜ਼ੰਦ** : ਬੱਚਾ, ਬੇਟਾ / **ਆਜ਼ਮ** : ਵੱਡਾ / **ਫ਼ਸਾਦ** : ਝਗੜਾ

**ਅਭਿਆਸ**

1. ਇਸ ਕਾਂਡ ਦੇ ਆਧਾਰ 'ਤੇ ਜਗਨੇ ਦੀ ਪਾਤਰ-ਉਸਾਰੀ ਕਰੋ।
2. "ਅੰਗਰੇਜ਼ ਬੜਾ ਮੱਕਾਰ ਹੈ। ਉਹ ਸਾਡੇ ਦੇਸ ਦੇ ਟੁਕੜੇ ਕਰਵਾ ਕੇ ਏਥੇ ਮਜ਼੍ਹਬੀ ਫ਼ਸਾਦ ਕਰਾ ਕੇ ਸਾਡੀ ਜਨਤਾ ਦੀ ਤਾਕਤ ਨੂੰ ਆਪਣੇ ਮੁਫਾਦ ਖ਼ਾਤਰ ਵਰਤਣਾ ਚਾਹੁੰਦੈ" ਇਹ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੇ?
3. "ਜੀ ਉਹ ਕਹਿੰਦੇ, ਸਾਰੀ ਉਮਰ ਹੀ ਪਈ ਐ ਪੜ੍ਹਨ ਵਾਸਤੇ ਪਰ ਹੁਣ ਵਤਨ ਵਾਸਤੇ ਕੁਸ਼ ਕਰ ਗੁਜ਼ਰਨ ਦਾ ਮੌਕਾ ਹੈ।" ਇਹ ਸਤਰਾਂ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੀਆਂ?
4. ਹੇਠ ਲਿਖੇ ਮੁਹਾਵਰੇ ਤੇ ਅਖੌਤਾਂ ਨੂੰ ਵਾਕਾਂ ਵਿੱਚ ਵਰਤੋ :
   **ਖ਼ੁਮਾਰੀ ਚੜ੍ਹਨੀ, ਜੱਤ ਲਾਹੁਣੀ, ਸੱਪ ਵੀ ਮਰੇ ਤੇ ਸੋਟੀ ਵੀ ਨਾ ਟੁੱਟੇ, ਸੌ ਹੱਥ ਰੱਸਾ ਸਿਰੇ 'ਤੇ ਗੰਢ।**

# ਦਸ

ਨੱਥੇ ਦੇ ਬਾਪੂ ਜੀ ਨੇ ਆਥਣੇ ਪੰਚਾਇਤ ਦੇ ਇਕੱਠ ਵਿੱਚ ਜਾਣਾ ਸੀ। ਅਜਿਹੇ ਇਕੱਠਾਂ ਵਿੱਚ ਅਕਸਰ ਉਹ ਨੱਥੇ ਨੂੰ ਨਾਲ਼ ਲੈ ਜਾਂਦੇ ਹੁੰਦੇ ਸਨ। ਅੱਜ ਵੀ ਉਹਨਾਂ ਨੇ ਪੁੱਛ ਲਿਆ, "ਕਾਕਾ, ਜੇ ਸਕੂਲ ਦਾ ਕੰਮ ਆ ਕੇ ਕਰ ਲਏਂਗਾ ਤਾਂ ਆਪਾਂ ਬਿੰਦ ਚੱਕਰ ਲਾ ਆਈਏ।"

ਨੱਥੇ ਦਾ ਅੱਜ ਸਕੂਲ ਦਾ ਕੰਮ ਕਰਨ ਨੂੰ ਦਿਲ ਵੀ ਨਹੀਂ ਸੀ ਕਰ ਰਿਹਾ। ਉਂਞ ਵੀ ਕਿਸੇ ਮਾਸਟਰ ਜੀ ਨੇ ਅੱਜ ਕੋਈ ਕੰਮ ਦੱਸਿਆ ਹੀ ਨਹੀਂ ਸੀ। ਸਾਰੇ ਚੁੱਪ-ਚੁਪੀਤੇ ਹੀ ਤੁਰੇ ਫਿਰਦੇ ਰਹੇ ਸਨ। ਨੱਥਾ ਉੱਠ ਕੇ ਬਾਪੂ ਜੀ ਦੇ ਨਾਲ਼ ਤੁਰ ਪਿਆ।

ਘਰੋਂ ਨਿਕਲ਼ਦਿਆਂ ਹੀ ਉਹਨਾਂ ਨੂੰ ਜੁਗਿੰਦਰ ਮੀਰਾਬ ਮਿਲ਼ ਪਿਆ। ਜਦੋਂ ਨੰਦ ਸਿੰਘ ਨੇ ਉਸ ਤੋਂ ਹਾਲ-ਚਾਲ ਪੁੱਛਿਆ ਤਾਂ ਉਸ ਨਿਮੋਝੂਣੀ ਅਵਾਜ਼ ਵਿੱਚ ਕਿਹਾ "ਸਭ ਤੇਰੀ ਕਿਰਪੈ। ਐਧਰ ਗਿਆ ਸੀ, ਪਾਲੇ ਕੇ ਘਰੇ। ਉਹ ਤਾਂ ਬੱਸ, ਘੜੀ-ਬਿੰਦ ਦਾ ਈ ਪ੍ਰਾਹੁਣੈ ਵਿਚਾਰਾ।"

"ਕੀ ਗੱਲ ਹੋਈ?" ਨੰਦ ਸਿੰਘ ਨੇ ਕੁਝ ਹੈਰਾਨੀ ਨਾਲ਼ ਪੁੱਛਿਆ।

"ਕੁਸ਼ ਤਾਂ ਊਂ ਬੁੜ੍ਹਾ ਸਰੀਰ ਐ। ਇੱਕ ਪਿਛਲੇ ਮੰਗਲਵਾਰ ਜਦੋਂ ਵੱਡਾ ਤੇ ਛੋਟਾ ਮੁੰਡਾ ਲੜੇ ਸੀ ਉਹਨਾਂ ਨੂੰ ਛੁਡਾਉਂਦੇ ਦੇ ਸੱਟਾ ਵੱਜੀਆਂ। ਬਾਕੀ ਕੁਸ਼ ਮੰਜੇ 'ਚ ਪਿਆ ਊਂ ਹੌਕਾ ਖਿੱਚ ਗਿਆ ਬਈ ਇਹ ਬਣ ਕੀ ਗਿਆ।"

"ਪਰ ਐਡੀ ਛੇਤੀ ਐਂ ਕੀ ਹੋ ਗਿਆ?" ਨੰਦ ਸਿੰਘ ਨੇ ਪੁੱਛਿਆ।

"ਹੋਣਾ ਕੀ ਹੁੰਦੈ? ਜਦੋਂ ਬੰਦੇ ਦਾ ਮਨ ਈ ਬੁਝ-ਜੇ ਫੇਰ ਸਰੀਰ ਕਿੱਥੋਂ ਕੁ ਤਾਈਂ ਕੱਟੂ?" ਇਹ ਕਹਿਕੇ ਮੀਰਾਬ ਤੁਰ ਗਿਆ।

ਉਸੇ ਵੇਲ਼ੇ ਨੰਦ ਸਿੰਘ ਨੇ ਨੱਥੇ ਨੂੰ ਕਿਹਾ "ਮੈਂ ਤਾਂ ਹੁਣ ਕਾਕਾ ਪਾਲੇ ਦਾ ਪਤਾ ਲੈਣ ਜਾਊਂ। ਤੂੰ ਘਰ ਨੂੰ ਮੁੜਨੈ ਤਾਂ ਮੁੜ ਜਾ।"

"ਨਹੀਂ ਬਾਪੂ ਜੀ, ਮੈਂ ਵੀ ਨਾਲ਼ ਚੱਲੂੰ" ਦ੍ਰਿੜ੍ਹਤਾ ਨਾਲ਼ ਨੱਥੇ ਨੇ ਕਿਹਾ।

ਨੰਦ ਸਿੰਘ ਚਿੱਤੋਂ ਖ਼ੁਸ਼ ਹੋ ਕੇ ਬੋਲਿਆ, "ਹਾਂ, ਠੀਕ ਐ। ਜਿੰਨਾ ਚਿਰ ਆਂਢ-ਗੁਆਂਢ ਨਾਲ਼, ਪਿੰਡ ਨਾਲ਼ ਮੋਹ-ਪਿਆਰ ਨਾ ਜਾਗੇ, ਹਮਦਰਦੀ ਨਾ ਹੋਵੇ, ਉਦੋਂ ਤਾਈਂ ਦੇਸ ਦਾ, ਕੌਮ ਦਾ ਮੋਹ-ਪਿਆਰ ਵੀ ਨਹੀਂ ਜਾਗਦਾ। ਦੇਸ ਤਾਂ ਇਹੋ ਧਰਤੀ ਐ। ਇਹੋ ਲੋਕ ਐ-ਹੋਰ ਦੇਸ ਕੀ ਹੁੰਦੈ?...ਜਾਂ ਫੇਰ...ਧੰਨ ਸੋ ਦੇਸ ਜਹਾਂ ਤੂੰ ਵਸਿਆ, ਮੇਰੇ ਸੱਜਣ ਮੀਤ ਮੁਰਾਰੇ ਜੀਓ। ਏਸੇ ਦਾ ਨਾਂ ਪ੍ਰੇਮ-ਪਿਆਰ ਐ-ਆਵਦੇ ਲੋਕਾਂ ਦਾ ਪ੍ਰੇਮ-ਪਿਆਰ।"

ਨੱਥੇ ਦੇ ਬਾਪੂ ਜੀ ਦੀ ਆਦਤ ਪੱਕ ਚੁੱਕੀ ਸੀ ਕਿ ਕਿਸੇ ਵੀ ਗੱਲ ਦਾ ਪ੍ਰਮਾਣ ਦੇਣ ਲਈ ਉਹ ਗੁਰਬਾਣੀ ਦਾ ਹਵਾਲਾ ਦਿੰਦੇ ਸਨ। ਗੁਰਬਾਣੀ, ਜਿਵੇਂ ਉਹਨਾਂ ਦੇ ਰੋਮ-ਰੋਮ 'ਚ ਹੀ ਰਚ ਗਈ ਸੀ। ਨੱਥੇ ਨੂੰ ਜਾਪਿਆ ਕਿ ਉਹਦੇ ਬਾਪੂ ਜੀ ਗਿਆਨ ਤੇ ਜੀਵਨ ਦੇ ਅਮਲ ਦਾ ਪਾੜਾ ਮਿਟਾ ਚੁੱਕੇ ਸਨ। ਅੱਜ ਤਾਂ ਉਹਨੂੰ ਵਿਸ਼ੇਸ਼ ਤੌਰ 'ਤੇ ਇਹ ਗੱਲ ਬਾਰ-ਬਾਰ ਮਹਿਸੂਸ ਹੋ ਰਹੀ ਸੀ-ਉਹ ਪੰਚਾਇਤ ਵਿੱਚ ਜਾਣ ਦੀ ਥਾਂ ਪਾਲੇ ਬੁੜ੍ਹੇ ਦਾ ਪਤਾ ਲੈਣ ਕਿਉਂ ਤੁਰ ਪਏ ਸਨ? ਨੱਥੇ ਨੂੰ ਯਾਦ ਆਇਆ ਕਿ ਪਾਲੇ ਦਾ ਵੱਡਾ ਮੁੰਡਾ ਕਈ ਵਰ੍ਹੇ ਹੋਏ, ਨੱਥੇ ਦੇ ਘਰ ਆ ਕੇ

ਬਾਪੂ ਜੀ ਨੂੰ ਕਿਸੇ ਮਾਮੂਲੀ ਗੱਲ ਪਿੱਛੇ ਉੱਚਾ-ਨੀਵਾਂ ਬੋਲ ਗਿਆ ਸੀ। ਸ਼ਾਇਦ ਗੱਲ ਇੰਨੀ ਕੁ ਸੀ ਕਿ ਨੱਥੇ ਕੇ ਘਰ ਕੰਮ-ਧੰਦੇ ਲਈ ਰੱਖੇ ਹੋਏ ਚਿੱਤੂ ਦੇ ਮੁੰਡੇ ਤੋਂ ਸੂਏ ਉੱਤੇ ਪਾਣੀ ਪਿਆਉਣ ਗਿਆਂ ਮੱਝ ਪਾਲੇ ਕੇ ਖੇਤ ਵਿੱਚ ਵੜ ਗਈ ਸੀ।

ਅਚਾਨਕ ਨੱਥੇ ਦੇ ਸਾਹਮਣੇ ਪਾਲੇ ਦੇ ਵੱਡੇ ਮੁੰਡੇ ਦਾ ਘਿਣਾਉਣਾ-ਜਿਹਾ, ਖਰ੍ਹਵਾ ਚਿਹਰਾ ਆ ਗਿਆ ਤੇ ਉਹਦਾ ਦਿਲ ਕੀਤਾ ਕਿ ਇੱਥੋਂ ਹੀ ਵਾਪਸ ਮੁੜ ਜਾਏ। ਪਰ ਫੇਰ ਉਹ ਇਹ ਸੋਚ ਕੇ ਮੁਸਕਰਾ ਪਿਆ ਕਿ ਜੇ ਇਹ ਗੱਲ ਉਹਨੇ ਬਾਪੂ ਜੀ ਨੂੰ ਦੱਸੀ ਤਾਂ ਉਹ ਅੱਗੋਂ ਇਹ ਤੁਕ ਬੋਲ ਦੇਣਗੇ।

'ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ।'

ਜਦੋਂ ਨੱਥੇ ਦੇ ਬਾਪੂ ਜੀ ਪਾਲੇ ਕਾ ਬੂਹਾ ਲੰਘਣ ਲੱਗੇ ਤਾਂ ਉਹਨਾਂ ਨੇ ਨਿੱਕਾ ਜਿਹਾ ਖੰਘੂਰਾ ਮਾਰਿਆ। ਦਰਵਾਜ਼ੇ ਵੱਲੋਂ ਬੱਠਲ਼ ਚੁੱਕੀ ਆਉਂਦੀ ਪਾਲੇ ਦੀ ਛੋਟੀ ਨੂੰਹ ਨੇ ਘੁੰਡ ਹੋਰ ਲੰਮਾ ਖਿੱਚਦਿਆਂ ਲਾਂਭੇ ਹੋ ਕੇ ਕਿਹਾ, "ਲੰਘ ਜੋ ਬਾਬਾ, ਬੁੜ੍ਹਾ ਤਾਂ ਪਿਛਲੀ ਸਬ੍ਹਾਤ ਵਿੱਚ ਪਿਐ"।

ਨੱਥੇ ਨੂੰ ਉਹਦੀ ਬੋਲੀ ਬੜੀ ਅਜੀਬ ਲੱਗੀ। ਉਹਨੇ ਗਹੁ ਨਾਲ਼ ਵੇਖਿਆ, ਬਹੂ ਦੇ ਛੀਂਟ ਦੀ ਕੁੜਤੀ-ਸਲਵਾਰ ਪਾਈ ਹੋਈ ਸੀ ਤੇ ਸਿਰ ਉੱਤੇ ਲਿਆ ਲੀੜਾ ਬੜਾ ਮੈਲ਼ਾ ਸੀ। ਪੈਰ ਨੰਗੇ ਸੀ ਤੇ ਇੱਡੇ ਕੁਵੇਲ਼ੇ ਉਹ ਬੱਠਲ਼ ਲੈ ਕੇ ਕਿੱਧਰ ਚੱਲੀ ਸੀ ?- ਨੱਥੇ ਨੂੰ ਕੁਝ ਸਮਝ ਨਹੀਂ ਆਈ।

ਉਹ ਦੋਏ ਅਗਾਂਹ ਲੰਘ ਗਏ ਤਾਂ ਸਾਰਾ ਟੱਬਰ ਪਿਛਲੀ ਕੋਠੜੀ ਵਿੱਚ 'ਕੱਠਾ ਹੋਇਆ ਵੇਖਿਆ ਪਰ ਪਾਲੇ ਬੁੜ੍ਹੇ ਦਾ ਵੱਡਾ ਮੁੰਡਾ ਘੁੱਲਾ ਉੱਥੇ ਨਹੀਂ ਸੀ। ਨਿਆਣੇ ਸਹਿਮੇ ਹੋਏ ਪਾਲੇ ਦੇ ਮੰਜੇ ਤੋਂ ਦੂਰ ਕੰਧਾਂ ਨਾਲ਼ ਲੱਗੇ ਖੜ੍ਹੋਤੇ ਸਨ। ਉਹਦੀਆਂ ਦੋ ਨੂੰਹਾਂ ਘੁੰਡ ਕੱਢੀ ਮੰਜੇ ਦੀਆਂ ਪੁਆਂਦਾਂ ਵੱਲ ਚੁੱਪ-ਚਾਪ ਇਉਂ ਖੜ੍ਹੋਤੀਆਂ ਸਨ ਜਿਵੇਂ ਹੁਕਮਾਂ ਦੀ ਉਡੀਕ ਕਰ ਰਹੀਆਂ ਹੋਣ। ਪਾਲੇ ਦਾ ਛੋਟਾ ਮੁੰਡਾ ਗੰਡਾ ਤੇ ਇੱਕ ਪੋਤਾ ਬਸੰਤਾ ਪਾਲੇ ਦੀਆ ਨਬਜ਼ਾਂ ਫੜੀ ਬੈਠੇ ਸਨ। ਉਹਨਾਂ ਨੂੰ ਆਉਂਦਿਆਂ ਵੇਖ ਕੇ, ਉਰਲੀ ਬਾਹੀ ਉੱਤੇ ਬੈਠਾ ਬਸੰਤਾ ਉੱਠ ਕੇ ਖੜ੍ਹਾ ਹੋ ਗਿਆ। ਨੱਥੇ ਦੇ ਬਾਪੂ ਜੀ ਉਸ ਬਾਹੀ ਉੱਤੇ ਝੁਕਦਿਆਂ ਪਾਲੇ ਦੇ ਚਿਹਰੇ ਵੱਲ ਵੇਖ ਕੇ ਬੋਲੇ, "ਕੀ ਗੱਲ ਪਾਲਾ ਸਿਆਂ ਤਿਆਰੀ ਐ ?"

ਲਾਲਟੈਣ ਦੇ ਚਾਨਣੇ ਪਾਲੇ ਨੇ ਇੱਕ ਵਾਰ ਰਤਾ ਕੁ ਅੱਖਾਂ ਪੁੱਟੀਆਂ ਤੇ ਉਹਦੇ ਹੋਠ ਵੀ ਹਿਲਦੇ ਜਾਪੇ। ਫੇਰ ਉਸ ਖੱਬੇ-ਸੱਜੇ ਸਿਰ ਮਾਰਿਆ ਤੇ ਆਪਣੀ ਸੱਜੀ ਬਾਂਹ ਉਤਾਂਹ ਛੱਤ ਵੱਲ ਚੁੱਕਣ ਦਾ ਯਤਨ ਕੀਤਾ। ਨੱਥੇ ਦੇ ਬਾਪੂ ਜੀ ਨੇ ਮੰਜੀ ਦੀ ਦੂਜੀ ਬਾਹੀ ਉੱਤੇ ਬੈਠੇ ਪਾਲੇ ਦੇ ਛੋਟੇ ਮੁੰਡੇ ਨੂੰ ਕਿਹਾ, "ਗੰਡਿਆ ! ਭਾਈ ਹੁਣ ਇਹ ਘੜੀ-ਬਿੰਦ ਦਾ ਪ੍ਰਾਹੁਣੈ, ਗੰਗਾ ਜਲ ਲਿਆ ਕੇ ਪਾਓ ਇਹਦੇ ਮੂੰਹ 'ਚ।"

"ਗੰਗਾ ਜਲ ਤਾਂ ਐਥੇ ਈ ਪਿਐ, ਬਾਬਾ ਜੀ।" ਪਾਲੇ ਦੀ ਛੋਟੀ ਨੂੰਹ ਨੇ ਜੁਆਬ ਦਿੱਤਾ।

ਨੱਥੇ ਦੇ ਬਾਪੂ ਜੀ ਨੇ ਰਹਿਰਾਸ ਦਾ ਪਾਠ ਸ਼ੁਰੂ ਕਰ ਦਿੱਤਾ। ਉਹਨਾਂ ਅੱਖਾਂ ਮੀਚ ਲਈਆਂ ਤੇ ਜਿਵੇਂ ਅੰਤਰ -ਧਿਆਨ ਹੋ ਕੇ ਮੰਜੇ ਕੋਲ਼ ਡੱਠੀ ਪੀੜ੍ਹੀ ਉੱਤੇ ਬੈਠ ਗਏ। ਪਾਲਾ ਬੜੇ

ਸਧਾਰਨ ਢੰਗ ਨਾਲ਼ ਲੇਟਿਆ, ਕੁਝ ਚਿਰ ਪਹਿਲਾਂ ਕਾਹਲ਼ੇ-ਕਾਹਲ਼ੇ ਸਾਹ ਲੈਂਦਾ ਰਿਹਾ ਤੇ ਫੇਰ ਉਸ ਨੇ ਦੋ ਲੰਮੇ ਸਾਹ ਲਏ। ਉਸੇ ਵੇਲ਼ੇ ਨੰਦ ਸਿੰਘ ਨੇ ਗੰਡੇ ਨੂੰ ਕਿਹਾ, "ਇਹਨੂੰ ਕਾਕਾ ਭੁੰਜੇ ਲਾਹੋ।"

ਹੌਲ਼ੀ ਹੌਲ਼ੀ 'ਹੂੰ-ਹੂੰ ਕਰਦਿਆਂ ਪਾਲੇ ਦੀ ਛੋਟੀ ਨੂੰਹ ਨੇ ਕਾਹਲ਼ ਨਾਲ਼ ਭੁੰਜੇ ਦੋੜਾ ਵਿਛਾਇਆ ਤੇ ਗੰਡੇ ਤੇ ਬਸੰਤੇ ਨੇ ਪਾਲੇ ਨੂੰ ਚੁੱਕ ਕੇ ਭੁੰਜੇ ਲਿਟਾ ਦਿੱਤਾ। ਗੰਡੇ ਨੇ ਆਪਣੇ ਅੰਤਮ ਸਾਹ ਲੈ ਰਹੇ ਪਿਉ ਦੇ ਸਿਰ ਹੇਠ ਗੋਡਾ ਦਿੱਤਾ ਤੇ ਆਪਣੀ ਘਰ ਵਾਲ਼ੀ ਤੋਂ ਗੰਗਾਜਲ ਵਾਲ਼ੀ ਕੌਲੀ ਫੜ ਕੇ ਚਮਚੇ ਨਾਲ਼ ਪਾਣੀ ਮੂੰਹ ਵਿੱਚ ਪਾਉਣ ਲੱਗ ਪਿਆ।

ਉਸੇ ਵੇਲ਼ੇ ਪਾਲੇ ਦੀਆਂ ਨੂੰਹਾਂ ਨੇ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਅਜੀਬ ਜਿਹਾ ਸਹਿਮ ਚਾਰ-ਚੁਫ਼ੇਰੇ ਛਾ ਗਿਆ। ਨੱਥੇ ਦੇ ਬਾਪੂ ਜੀ ਨੇ ਗੰਡੇ ਦੇ ਨਾਲ਼ ਲੱਗ ਕੇ ਪਾਲੇ ਨੂੰ ਠੀਕ ਕਰਕੇ ਲਿਟਾਇਆ ਤੇ ਫੇਰ ਬਸੰਤੇ ਨੂੰ ਮੰਜਾ ਪੁਠਾ ਕਰਕੇ ਬਾਹਰ ਖੜ੍ਹਾ ਕਰਨ ਲਈ ਕਹਿੰਦਿਆਂ ਖੇਸ ਚੁੱਕ ਕੇ ਪਾਲੇ ਉੱਤੇ ਪਾ ਦਿੱਤਾ। ਨੱਥਾ ਇਹ ਸਾਰਾ ਦ੍ਰਿਸ਼ ਵੇਖਦਾ ਰਿਹਾ। ਉਹਦੇ ਬਾਪੂ ਜੀ ਗੰਡੇ ਦੀ ਮਦਦ ਕਰਦਿਆਂ ਗੰਭੀਰ ਅਵਾਜ਼ ਵਿੱਚ ਪਾਠ ਕਰਦੇ ਰਹੇ।

ਉਸੇ ਵੇਲ਼ੇ ਆਂਢ-ਗੁਆਂਢ ਦੀਆਂ ਤੀਵੀਆਂ ਤੇ ਬੰਦਿਆਂ ਦਾ ਇਕੱਠ ਹੋਣਾ ਸ਼ੁਰੂ ਹੋ ਗਿਆ। ਤੀਵੀਆਂ ਕੁਝ ਚਿਰ ਉੱਚੀ-ਉੱਚੀ ਰੋਂਦੀਆਂ ਰਹੀਆਂ, ਫੇਰ ਆਪੇ ਹੀ ਚੁੱਪ ਕਰ ਗਈਆਂ।

ਕੋਈ ਅੱਧੇ ਘੰਟੇ ਪਿੱਛੋਂ ਨੱਥੇ ਦੇ ਬਾਪੂ ਜੀ ਨੂੰ ਪਾਠ ਮੁਕਾ ਕੇ ਬੜੀ ਧੀਮੀ ਅਵਾਜ਼ ਵਿੱਚ ਅਰਦਾਸ ਕਰਦਿਆਂ ਵੇਖ ਕੇ ਸਭ ਤੀਵੀਆਂ ਤੇ ਬੰਦੇ ਹੱਥ ਜੋੜ ਕੇ ਖੜੇ ਰਹੇ। ਨੱਥਾ ਦਿਹਲ਼ੀ ਕੋਲ਼ ਖੜੋਤਾ ਇਹ ਸਾਰਾ ਦ੍ਰਿਸ਼ ਵੇਖਦਾ ਰਿਹਾ।

ਕੁਝ ਚਿਰ ਪਿੱਛੋਂ ਨੱਥੇ ਦੇ ਬਾਪੂ ਜੀ ਉੱਠ ਕੇ ਬਾਹਰ ਆ ਗਏ। ਨੱਥਾ ਵੀ ਉਹਨਾਂ ਦੇ ਨਾਲ਼ ਹੀ ਬਾਹਰ ਆ ਗਿਆ। ਉਹਨਾਂ ਨੇ ਇੱਕ ਵਾਰ ਪਿਛਾਂਹ ਭਉਂ ਕੇ ਵੇਖਿਆ ਤੇ ਨੱਥੇ ਨੂੰ ਆਪਣੇ ਪਿੱਛੇ ਆਉਂਦਿਆਂ ਵੇਖ ਕੇ ਰਤਾ ਹੌਲ਼ੀ ਹੋ ਗਏ।

"ਦੇਖ ਲਿਆ ਕਾਕਾ ਏਸ ਜੀਵ ਦਾ ਕੀ ਅੰਤ ਹੁੰਦੈ !" ਗਲ਼ੀ ਵਿੱਚ ਆ ਕੇ ਉਹਨਾਂ ਨੱਥੇ ਨੂੰ ਆਪਣੇ ਨਾਲ਼ ਰਲਾਉਂਦਿਆਂ ਗੰਭੀਰਤਾ ਨਾਲ਼ ਕਿਹਾ, "ਸਭ ਦਾ ਇਹੋ ਅੰਤ ਹੁੰਦੈ।"

'ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ...'

"ਅਸਲ ਵਿੱਚ ਮਰਨਾ ਵੀ ਕਿਸੇ-ਵਿਰਲੇ ਨੂੰ ਈ ਆਉਂਦੈ !" ਗਲ਼ੀ ਵਿੱਚ ਬੜਾ ਹਨੇਰਾ ਸੀ। ਪਾਲੇ ਕੇ ਘਰੋਂ ਫੇਰ ਤੀਵੀਆਂ ਦੇ ਵੈਣਾਂ ਦੀ ਅਵਾਜ਼ ਉੱਚੀ ਹੋਣ ਲੱਗ ਪਈ ਸੀ ਤੇ ਉਹਨਾਂ ਦੀ ਅਵਾਜ਼ ਸੁੰਨੇ, ਤਾਰਿਆਂ-ਜੜੇ ਅਸਮਾਨ ਵਿੱਚ ਚਿੱਟੇ ਧੂੰਏ ਵਾਂਗ ਫੈਲਦੀ ਮਹਿਸੂਸ ਹੋ ਰਹੀ ਸੀ ਜਿਸ ਨਾਲ਼ ਠੰਢੀ ਹਵਾ ਵੀ ਭਾਰੀ-ਭਾਰੀ ਤੇ ਗਲ਼ਘੋਟੂ ਹੋ ਗਈ ਲਗਦੀ ਸੀ। ਇਸੇ ਕਰਕੇ ਨੱਥਾ ਬਾਪੂ ਜੀ ਦੀ ਗੱਲ ਦਾ ਜੁਆਬ ਨਹੀਂ ਦੇ ਸਕਿਆ, ਚੁੱਪ-ਚਾਪ ਉਹਨਾਂ ਦੇ ਨਾਲ਼-ਨਾਲ਼ ਤੁਰਿਆ ਗਿਆ।

"ਗੁਰੂ ਸਾਹਿਬ ਨੇ ਲਿਖਿਐ 'ਪਰਾਨੀ ਆਇਓ ਲਾਹਾ ਲੈਣ, 'ਪਰ ਲਾਹਾ ਕੀ ਖੱਟ ਕੇ ਜਾਂਦੈ ?" ਨੱਥੇ ਦੇ ਬਾਪੂ ਜੀ ਆਪ-ਮੁਹਾਰੇ ਹੀ ਬੋਲਦੇ ਜਾ ਰਹੇ ਸਨ। "ਬਾਰ-ਬਾਰ ਸਤਿਗੁਰੂ ਨੇ ਕਿਹੈ,

'ਏ ਸਰੀਰਾ ਮੇਰਿਆ ਇਸ ਜਗ ਮਹਿ ਆਇ ਕੈ
ਕਿਆ ਤੁਧੁ ਕਰਮ ਕਮਾਇਆ ॥'

ਚੰਗੀ ਗੱਲ ਸੁਣਨ ਵੇਲ਼ੇ ਤਾਂ ਮੂੰਹ ਦੂਜੇ ਪਾਸੇ ਕਰ ਲੈਂਦੈ। ਇਹ ਭੇਤ ਸਾਰੀ ਉਮਰ ਨਹੀਂ ਸਮਝਦਾ ਕਿ ਪ੍ਰੇਮ ਦੇ ਮਾਰਗ ਵਿੱਚ ਤਾਂ ਇਹੋ ਸੱਤ ਹੈ :

'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ।'

"ਪਰ ਇਹ ਤਾਂ ਇਸ ਸੰਸਾਰ ਦੇ ਚਿੱਕੜ ਵਿੱਚ ਖੁਭ ਕੇ ਕੁਸ਼ ਚੇਤੇ ਵੀ ਨਹੀਂ ਰਖਦਾ। ਇਹੋ ਪਾਲਾ ਸਿਓਂ ਜਦੋਂ ਛੋਟਾ ਹੁੰਦਾ ਸੀ ਇਹਨੇ ਮੈਨੂੰ ਮੱਤਾਂ ਦੇਣੀਆਂ-'ਨੰਦ ਸਿਆਂ ਤੂੰ ਵਾਹਿਗੁਰੂ ਦਾ ਭਜਨ ਕਰਿਆ ਕਰ। ਏਸ ਮਾਇਆ-ਰੂਪੀ ਸੰਸਾਰ ਦੇ ਜਾਲ਼ ਵਿੱਚ ਫਸ ਕੇ ਜਿਹੜਾ ਬੰਦਾ ਉਸ ਦਾਤਾਰ ਨੂੰ ਭੁੱਲ ਜਾਂਦੈ, ਉਹ ਉਸ ਅੰਨ੍ਹੇ ਦੀ ਨਿਆਈਂ ਐ ਜਿਹੜਾ ਧਨ ਦੀ ਖੁਰਜੀ ਨੂੰ ਸੋਟੀ ਲਾ ਕੇ ਇਉਂ ਸੋਚਦੈ ਬਈ ਕੋਈ ਗਹੀਰਾ ਜਾਂ ਕੂੜੇ ਦਾ ਟੋਕਰਾ ਹੋਣੈ।' ਪਰ ਸਾਨੂੰ ਸਿੱਧੇ ਰਾਹ ਪੌਂਦਾ ਪੌਂਦਾ ਆਪ ਐਹੋ-ਜੇ ਖਾਤਿਆਂ-ਟੋਇਆਂ 'ਚ ਡਿੱਗਿਆ ਕਿ ਅੰਤ ਵੇਲ਼ੇ ਵੀ ਸਾਰਾ ਪ੍ਰਵਾਰ ਕੋਲ਼ 'ਕੱਠਾ ਕਰਨ ਜੋਗਾ ਨਹੀਂ ਰਿਹਾ। ਅੱਛਾ ਫੇਰ...ਜੀਵ ਹੈ !...ਜੋ ਭਾਵੇ ਕਰਤਾਰ !"

ਨੱਥੇ ਨੂੰ ਇੰਞ ਜਾਪਿਆ ਜਿਵੇਂ ਉਹਦੇ ਬਾਪੂ ਜੀ ਨੂੰ ਸਾਰੀ ਗੱਲ ਹੀ ਵਿੱਸਰ ਗਈ ਹੋਵੇ ਤੇ ਅੱਗੋਂ ਕੁਝ ਵੀ ਨਾ ਸੁੱਝ ਰਿਹਾ ਹੋਵੇ। ਉਹ ਖ਼ਿਆਲਾਂ ਵਿੱਚ ਹੀ ਗੁੰਮ ਗਏ ਲਗਦੇ ਸਨ। ਜਦੋਂ ਉਹ ਘਰ ਕੋਲ਼ ਆਏ ਤਾਂ ਨੱਥੇ ਨੂੰ ਚੇਤਾ ਆਇਆ ਕਿ ਉਹਨਾਂ ਨੇ ਪੰਚਾਇਤ ਦੀ ਬੈਠਕ ਵਿੱਚ ਵੀ ਜਾਣਾ ਸੀ। ਬਾਪੂ ਜੀ ਪਾਲੇ ਕੇ ਘਰੋਂ ਮੁੜਨ ਪਿੱਛੋਂ ਕੁਝ ਅਜਿਹੇ ਰੌ ਵਿੱਚ ਸਨ ਕਿ ਉਹਨਾਂ ਨੂੰ ਇਸ ਗੱਲ ਦਾ ਚੇਤਾ ਕਰਾਉਣ ਦਾ ਉਸਨੂੰ ਹੌਸਲਾ ਨਹੀਂ ਪਿਆ। ਇਸੇ ਕਰਕੇ ਉਹ ਚਾਹੁੰਦਿਆਂ ਹੋਇਆਂ ਵੀ ਉਹਨਾਂ ਨੂੰ ਚੇਤਾ ਨਹੀਂ ਕਰਵਾ ਸਕਿਆ। ਚੁੱਪ ਕਰਕੇ ਉਹਨਾਂ ਦੇ ਨਾਲ਼ ਤੁਰਿਆ ਆਇਆ। (ਉਂਞ ਵੀ ਸ਼ਾਇਦ ਪਾਲੇ ਦੀ ਮੌਤ ਕਰਕੇ ਅੱਜ ਪੰਚਾਇਤ ਦੀ ਬੈਠਕ ਨਹੀਂ ਸੀ ਹੋਣੀ)।

**ਔਖੇ ਸ਼ਬਦਾਂ ਦੇ ਅਰਥ :**

ਘਿਣਾਉਣਾ : ਭੈੜਾ ਰੂਪ / ਦੋੜਾ : ਦੋ ਬਰ ਦਾ ਮੋਟੇ ਸੂਤ ਦਾ ਬਸਤਰ / ਦਿਹਲ਼ੀ : ਦਹਿਲੀਜ਼, ਦਰਵਾਜ਼ੇ ਦੀ ਚੌਖਟ ਦੀ ਹੇਠਲੀ ਲੱਕੜ / ਦਾਤਾਰ : ਦੇਣ ਵਾਲ਼ਾ / ਖੁਰਜੀ : ਥੈਲਾ, ਕਾਠੀ ਉੱਤੇ ਰੱਖਿਆ ਥੈਲਾ ਜਿਸ ਵਿੱਚ ਸਵਾਰ ਆਪਣਾ ਜ਼ਰੂਰੀ ਸਾਮਾਨ ਰਖਦਾ ਹੈ, ਸਫ਼ਰ ਖਰਚ।

**ਅਭਿਆਸ**

1. "ਹਾਂ, ਠੀਕ ਐ। ਜਿੰਨਾ ਚਿਰ ਆਂਢ-ਗੁਆਂਢ ਨਾਲ਼, ਪਿੰਡ ਨਾਲ਼, ਮੋਹ-ਪਿਆਰ ਨਾ ਜਾਗੇ, ਹਮਦਰਦੀ ਨਾ ਹੋਵੇ, ਉਦੋਂ ਤਾਈਂ ਦੇਸ ਦਾ, ਕੌਮ ਦਾ ਮੋਹ-ਪਿਆਰ ਵੀ ਨਹੀਂ ਜਾਗਦਾ। ਦੇਸ ਤਾਂ ਇਹੋ ਧਰਤੀ ਐ। ਇਹੋ ਲੋਕ ਐ-ਹੋਰ ਦੇਸ ਕੀ ਹੁੰਦੈ?" ਉਪਰੋਕਤ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੇ?

# ਗਿਆਰਾਂ

ਸਾਰਾ ਸਿਆਲ਼ ਨੱਥਾ ਆਪਣੀ ਪੜ੍ਹਾਈ ਵਿੱਚ ਰੁੱਝਿਆ ਰਿਹਾ ਪਰ ਉਹਦੇ ਆਲ਼ੇ-ਦੁਆਲ਼ੇ ਵਾਪਰ ਰਹੇ ਹਾਲਾਤਾਂਨੇ ਉਹਦਾ ਮਨ ਬੇਚੈਨ ਕਰੀ ਰੱਖਿਆ। ਦੀਨਾ ਜਿਉਂ ਸਕੂਲੋਂ ਹਟਿਆ ਸੀ ਮੁੜ ਉਹਨੇ ਸਕੂਲ ਆ ਕੇ ਸ਼ਕਲ ਨਹੀਂ ਸੀ ਵਿਖਾਈ। ਨੱਥਾ ਦੂਜੇ-ਚੌਥੇ ਦਿਨ ਉਹਨਾਂ ਦੇ ਘਰੇ ਜਾਂਦਾ ਤਾਂ ਦੀਨਾ ਕੋਈ ਨਾ ਕੋਈ ਕਿਤਾਬ, ਰਸਾਲਾ ਜਾਂ ਅਖ਼ਬਾਰ ਪੜ੍ਹ ਰਿਹਾ ਹੁੰਦਾ ਜਾਂ ਉਹ ਆਪਣੇ ਅੱਬੇ ਨਾਲ਼ ਪਾਣੀ ਭਰਾਉਣ ਲੱਗਿਆ ਹੁੰਦਾ। ਨੱਥੇ ਨੇ ਇੱਕ ਵਾਰ ਉਹਦੇ ਨਾਲ਼ ਗੱਲ ਕੀਤੀ ਸੀ ਪਰ ਦੀਨੇ ਨੇ ਅੱਗੋਂ ਬੜੇ ਦ੍ਰਿੜ੍ਹ ਇਰਾਦੇ ਨਾਲ਼ ਮੁਸਕਰਾ ਕੇ ਉਹੋ ਜੁਆਬ ਦਿੱਤਾ ਸੀ, "ਕੋਈ ਗੱਲ ਨਹੀਂ, ਪੜ੍ਹਾਈ ਵਾਸਤੇ ਸਾਰੀ ਉਮਰ ਪਈ ਐ-ਬਹੁਤ ਪੜ੍ਹਾਂਗੇ। ਇਸ ਨਾਲ਼ੋਂ ਪਹਿਲਾਂ ਸਾਡੇ ਕੁਸ਼ ਹੋਰ ਫ਼ਰਜ਼ ਵੀ ਐ-ਤੇ ਇਹਨਾਂ ਵਿੱਚੋਂ ਸਭ ਤੋਂ ਜ਼ਰੂਰੀ ਫ਼ਰਜ਼ ਦੇਸ ਨੂੰ ਅਜ਼ਾਦ ਕਰਾਉਣੈ।"

ਨੱਥਾ ਚੁੱਪ ਕਰ ਗਿਆ ਸੀ, ਉਹਨੂੰ ਕੋਈ ਜੁਆਬ ਨਹੀਂ ਸੀ ਸੁੱਝਿਆ। ਕੁਝ ਚਿਰ ਪਿੱਛੋਂ ਦੀਨਾ ਆਪੇ ਹੀ ਨਵੇਂ ਖੁੱਲ੍ਹੇ 'ਨੈਸ਼ਨਲ ਪਬਲਿਕ ਹਾਈ ਸਕੂਲ' ਵਿੱਚ ਦਾਖ਼ਲ ਹੋ ਗਿਆ ਸੀ।

ਇਸ ਪਬਲਿਕ ਸਕੂਲ ਦਾ ਹੈੱਡਮਾਸਟਰ ਲਾਹੌਰ ਦਾ ਰਹਿਣ ਵਾਲ਼ਾ ਸੀ। ਖੱਦਰ ਦੇ ਕੱਪੜੇ ਪਹਿਨਦਾ ਸੀ। ਬੜਾ ਹੀ ਜੁਸ਼ੀਲਾ ਬੰਦਾ ਸੀ ਪਰ ਉਹਦੇ ਸੁਭਾਅ 'ਚ ਕੁਝ ਅਜਿਹੇ ਵਿਰੋਧੀ ਗੁਣ ਸਨ ਕਿ ਜਦੋਂ ਵੀ ਦੀਨਾ,ਨੱਥੇ ਨੂੰ ਉਹਦੀ ਕੋਈ ਗੱਲ ਸੁਣਾਉਂਦਾ ਨੱਥੇ ਨੂੰ ਹੈੱਡਮਾਸਟਰ ਬੜਾ ਹੀ ਅਜੀਬ ਬੰਦਾ ਲਗਦਾ। ਇੱਕ ਦਿਨ ਦੀਨੇ ਨੇ ਦੱਸਿਆ, "ਪਰਸੋਂ ਉਹਨਾਂ ਨੇ ਪ੍ਰਾਰਥਨਾ ਵੇਲ਼ੇ ਹੀ ਉੱਚੀ-ਉੱਚੀ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ- 'ਇਨਕਲਾਬ!....ਜ਼ਿੰਦਾਬਾਦ !...ਜ਼ਿੰਦਾਬਾਦ।' ਸਭ ਮੁੰਡੇ ਹੈਰਾਨ ਹੋਏ ਉਹਨਾਂ ਦੇ ਮੂੰਹ ਵੱਲ ਵਿੰਹਦੇ ਰਹੇ। ਫੇਰ ਆਪ ਵੀ ਉਹਨਾਂ ਦੇ ਨਾਲ਼ ਨਾਅਰੇ ਮਾਰਨ ਲੱਗ ਪਏ ਪਰ ਸਾਡੀ ਜਮਾਤ ਦੇ ਦੋ ਮੁੰਡੇ ਚੁੱਪ ਕਰਕੇ ਖੜੋਤੇ ਰਹੇ।

"ਪ੍ਰਾਰਥਨਾ ਪਿੱਛੋਂ ਹੈੱਡਮਾਸਟਰ ਸਾਹਿਬ ਨੇ ਉਹਨਾਂ ਦੋਹਾਂ ਨੂੰ ਦਫ਼ਤਰ ਸੱਦ ਕੇ ਬੜਾ ਝਿੜਕਿਆ। ਤੀਜੀ ਘੰਟੀ ਵਿੱਚ ਹੀ ਉਹਨਾਂ ਨੂੰ ਫੇਰ ਦਫ਼ਤਰ ਸੱਦ ਕੇ, ਰੁਮਾਲ ਨਾਲ਼ ਅੱਖਾਂ ਪੂੰਝਦੇ ਹੋਏ ਕਹਿਣ ਲੱਗੇ, "ਬੱਚਿਓ, ਮੈਨੂੰ ਮਾਫ਼ ਕਰਨਾ। ਓਦੋਂ ਜੋਸ਼ ਵਿੱਚ ਮੈਨੂੰ ਇਹ ਗੱਲ ਭੁੱਲ ਗਈ ਸੀ ਕਿ ਮੇਰੀ ਉਮਰ ਦੇ ਬੰਦੇ ਨੂੰ ਜਿਹੜੀ ਸਭ ਤੋਂ ਪਹਿਲੀ ਗੱਲ ਸਿੱਖਣੀ ਚਾਹੀਦੀ ਹੈ ਉਹ ਆਪਣੇ ਪੁੱਤਰਾਂ ਦੀਆਂ ਸਧਾਰਨ ਗ਼ਲਤੀਆਂ ਮਾਫ਼ ਕਰਨਾ ਹੈ। ਜੇ ਮੈਂ ਪਹਿਲਾ ਸਬਕ ਹੀ ਅਜੇ ਕੰਠ ਨਹੀਂ ਕਰ ਸਕਿਆ ਤਾਂ..." ਤੇ ਫੇਰ ਉਹਨਾਂ ਦੀਆਂ ਅੱਖਾਂ ਸੱਚੀਂ ਹੰਝੂਆਂ ਨਾਲ਼ ਭਿੱਜ ਗਈਆਂ। ਜਦੋਂ ਉਹਨਾਂ ਮੁੰਡਿਆਂ ਨੇ ਇਹ ਸਾਰੀ ਗੱਲ ਸਾਨੂੰ ਆ ਕੇ ਦੱਸੀ ਤਾਂ ਸਾਡਾ ਦਫ਼ਤਰ ਵਿੱਚ ਜਾ ਕੇ ਉਹਨਾਂ ਦੇ ਪੈਰੀਂ ਹੱਥ ਲਾਉਣ ਨੂੰ ਦਿਲ ਕੀਤਾ।

"ਕੱਲ੍ਹ ਅਸੀਂ ਪ੍ਰਾਰਥਨਾ ਵੇਲ਼ੇ ਜਦੋਂ ਹੈੱਡਮਾਸਟਰ ਸਾਹਿਬ ਦਾ ਨਾਂ ਲੈ ਕੇ ਜਿੰਦਾਬਾਦ ਦੇ ਨਾਅਰੇ ਲਾਏ ਤਾਂ ਉਹ ਸਾਨੂੰ ਇਸ਼ਾਰੇ ਨਾਲ਼ ਰੋਕਦਿਆਂ ਦਫ਼ਤਰ ਵੱਲ ਚਲੇ ਗਏ, ਸਾਹਮਣੇ

ਖੜੋ ਨਹੀਂ ਸਕੇ।"

ਕੁਝ ਰੁਕ ਕੇ ਤੇ ਨੱਥੇ ਵੱਲ ਤੱਕ ਕੇ ਦੀਨੇ ਨੇ ਜਿਵੇਂ ਬੜੇ ਹੀ ਵੇਗ ਵਿੱਚ ਆ ਕੇ ਕਿਹਾ, "ਉਹ ਆਪਣੇ ਸ਼ਰਮਾ ਜੀ ਨਾਲ਼ੋਂ ਵੀ ਚੰਗੇ ਬੰਦੇ ਐ ਨੱਥਿਆ। ਏਹੋ ਜੇ ਲੋਕਾਂ ਦੀ ਸੰਗਤ ਵਿੱਚ ਰਹਿ ਕੇ ਅਸੀਂ ਦੇਸ-ਭਗਤੀ ਦੇ ਸਬਕ ਪੜ੍ਹ ਸਕਦੇ ਐਂ...ਤੂੰ ਵੀ ਏਸ ਸਕੂਲ 'ਚ ਆ ਜਾ- ਹੈਂ ?"

ਦੀਨੇ ਨੇ ਨੱਥੇ ਨੂੰ ਜਿਵੇਂ ਦੁਬਿਧਾ ਵਿੱਚ ਪਾ ਦਿੱਤਾ। ਸ਼ਰਮਾ ਜੀ ਕੋਲ਼ੋਂ ਨੱਥੇ ਨੇ ਹੁਣ ਤੱਕ ਜ਼ਿੰਦਗੀ ਦੇ ਉਹ ਭੇਤ ਸਿੱਖੇ ਸਨ ਜਿਹੜੇ ਉਹਨੂੰ ਕਾਰੂੰ ਦਾ ਖ਼ਜ਼ਾਨਾ ਜਾਪਦੇ ਸਨ। ਇੱਧਰ ਦੀਨੇ ਵਰਗਾ ਦੋਸਤ ਤੇ ਉਹਦੇ ਹੈੱਡਮਾਸਟਰ ਸਾਹਿਬ ਸਨ, ਜਿਨ੍ਹਾਂ ਦੀਆ ਗੱਲਾਂ ਸੁਣ-ਸੁਣ ਉਹਨੂੰ ਜਾਪਦਾ ਸੀ ਕਿ ਅਜਿਹੇ ਬੰਦੇ ਵਿਰਲੇ ਹੀ ਹੋ ਸਕਦੇ ਹਨ।

ਇਮਤਿਹਾਨ ਨੇੜੇ ਆ ਗਏ ਸਨ। ਇਸ ਕਰਕੇ ਨੱਥੇ ਨੇ ਸੱਤਵੀਂ ਜਮਾਤ ਦਾ ਇਮਤਿਹਾਨ ਸਰਕਾਰੀ ਸਕੂਲ ਵਿੱਚ ਹੀ ਰਹਿ ਕੇ ਪਾਸ ਕਰਨ ਦਾ ਇਰਾਦਾ ਕੀਤਾ ਹੋਇਆ ਸੀ। ਅਗਲੇ ਸਾਲ ਅੱਠਵੀਂ ਵਿੱਚ ਹੀ ਪਬਲਿਕ ਸਕੂਲ ਵਿੱਚ ਦਾਖ਼ਲ ਹੋਣਾ ਚਾਹੁੰਦਾ ਸੀ। ਇਸ ਬਾਰੇ ਉਹਨੇ ਆਪਣੇ ਬਾਪੂ ਜੀ ਨਾਲ਼ ਵੀ ਸਲਾਹ ਕਰ ਲਈ ਸੀ।

ਇਮਤਿਹਾਨ ਹੋ ਗਏ। ਨੱਥਾ ਆਪਣੀ ਜਮਾਤ ਵਿੱਚੋਂ ਫੇਰ ਅੱਵਲ ਰਿਹਾ। ਹੈੱਡਮਾਸਟਰ ਮਦਨ ਮੋਹਨ ਸ਼ਰਮਾ ਜੀ ਨੇ ਜਗਨੇ ਦਾ ਨਤੀਜਾ ਬੋਲਿਆ ਤਾਂ ਸਾਰੇ ਹੀ ਸੁਣ ਕੇ ਹੈਰਾਨ ਰਹਿ ਗਏ। ਉਹ 'ਰਿਆਇਤੀ ਪਾਸ' ਸੀ। ਇਹਦਾ ਮਤਲਬ ਸੀ ਕਿ ਉਹ ਆਪਣੀ ਮਿਹਨਤ ਨਾਲ਼ ਪਾਸ ਵੀ ਨਹੀਂ ਸੀ ਹੋ ਸਕਿਆ। ਨੱਥੇ ਨੇ ਜਗਨੇ ਵੱਲ ਵੇਖਿਆ ਤਾਂ ਉਹ ਮੁਸਕਰਾ ਰਿਹਾ ਸੀ। ਇਹ ਵੇਖ ਕੇ ਨੱਥਾ ਹੋਰ ਵੀ ਹੈਰਾਨ ਹੋ ਗਿਆ।

ਮੁੰਡਿਆਂ ਨੇ ਹੈੱਡਮਾਸਟਰ ਸਾਹਿਬ ਨੂੰ ਫੁੱਲਾਂ ਦੇ ਹਾਰਾਂ ਨਾਲ਼ ਲੱਦ ਦਿੱਤਾ ਤੇ ਉਹਨਾਂ ਦਾ ਨਾਂ ਲੈ ਲੈ ਕੇ ਨਾਅਰੇ ਲਾਉਂਦੇ ਫੁੱਲਾਂ ਪੱਤੀਆਂ ਦੀ ਵਰਖ਼ਾ ਕਰਨ ਲੱਗ ਪਏ। ਨੱਥਾ ਚੁੱਪ ਕਰਕੇ ਜਗਨੇ ਕੋਲ਼ ਆ ਗਿਆ। ਉਹਦੇ ਕੁਝ ਕਹਿਣ ਤੋਂ ਪਹਿਲਾਂ ਹੀ ਜਗਨੇ ਨੇ ਝੋਲ਼ੀ ਵਿੱਚ ਪਾਏ ਫੁੱਲਾਂ ਦੀ ਲੱਪ ਭਰ ਕੇ ਉਹਨੂੰ ਦਿੰਦਿਆਂ ਕਿਹਾ, "ਲੈ ਲੈ ! ਸਿੱਟ ਛੇਤੀ-ਛੇਤੀ.... ਮੈਨੂੰ ਪਤੈ ਤੂੰ ਆਪ ਤਾਂ ਕਿੱਕਰਾਂ ਦੇ ਤੁੱਕੇ ਵੀ ਤੋੜ ਕੇ ਨਹੀਂ ਲਿਆਉਂਦਾ, ਜੱਟ ਜੋ ਹੋਇਆ-ਜੱਟ ਭੇਲੀ ਦੇ ਦਿੰਦੈ ਗੰਨਾ ਨਹੀਂ ਦਿੰਦਾ ਠੀਕ ਐ ਨਾ ?"

ਨੱਥੇ ਨੇ ਉਸ ਵੱਲ ਹੋਰ ਵੀ ਹੈਰਾਨੀ ਨਾਲ਼ ਵੇਖਿਆ। ਉਸ ਕੋਲ਼ੋਂ ਫੁੱਲਾਂ ਦੀਆਂ ਪੱਤੀਆਂ ਲੈ ਕੇ ਮੁੱਠ ਭਰ ਲਈ ਤੇ ਸ਼ਰਮਾ ਜੀ ਵੱਲ ਵਗਾਹ ਦਿੱਤੀ। ਉਸ ਵੇਲ਼ੇ ਜਗਨੇ ਨੂੰ ਮਿੱਠੀ ਝਿੜਕ ਦਿੰਦਿਆਂ, ਉਹਦੀ ਬਾਂਹ ਜ਼ੋਰ ਨਾਲ਼ ਘੁੱਟ ਕੇ ਕਿਹਾ, "ਇਹ ਤੂੰ ਕੀ ਆਖਿਐ ਉਇ ਫੁੱਟਬਾਲਾ"?

"ਉਹੋ ਕੁਸ਼ ਜੋ ਤੂੰ ਹੈਂ।" ਜਗਨਾ ਸ਼ਰਾਰਤੀ ਨਜ਼ਰ ਨਾਲ਼ ਉਸ ਵੱਲ ਤਕਦਿਆਂ ਤੇ ਘੁੱਟੀ ਬਾਂਹ ਨੂੰ ਉਤਾਂਹ ਚੁਕਦਿਆਂ ਬੋਲਿਆ।

"ਮੈਂ ਕੀ ਐਂ ?" ਜਗਨੇ ਦੀਆਂ ਸ਼ਰਾਰਤੀ ਅੱਖਾਂ ਵਿੱਚ ਤਕਦਿਆਂ ਤੇ ਦੂਜੇ ਹੱਥ ਨਾਲ਼ ਚੂੰਢੀ ਵੱਢਦਿਆਂ ਨੱਥੇ ਨੇ ਕਿਹਾ।

ਜਗਨਾ ਬੜਾ ਗੰਭੀਰ ਜਿਹਾ ਮੂੰਹ ਬਣਾ ਕੇ ਚੂੰਢੀ ਦੀ ਪੀੜ ਨੂੰ ਸੁਆਦ ਨਾਲ਼ ਜਰਦਿਆਂ ਸਥਿਰ ਅਵਾਜ਼ ਵਿੱਚ ਬੋਲਿਆ, "ਪਹਿਲਾਂ ਇੱਕ ਕਹਾਣੀ ਸੁਣ। ਦੁਆਬੇ ਦਾ ਕੋਈ ਬੰਦਾ ਮਾਲਵੇ 'ਚ ਆ ਗਿਆ। ਉਹਨੇ ਕਿਸੇ ਦੇ ਘਰ ਜਾ ਕੇ ਕਿਹਾ, 'ਮਾਈ ਲੱਸੀ ਪਲ਼ਾਏਂਗੀ ?

ਅੱਗੋਂ ਘਰ ਵਾਲੀ ਬੁੜ੍ਹੀ ਨੇ ਪੁੱਛਿਆ, "ਭਾਈ ਤੂੰ ਦੁਆਬੇ 'ਚੋਂ ਆਇਐਂ ?"

"ਉਹ ਬੰਦਾ ਬਣਾ-ਸੁਆਰ ਕੇ, ਤੇਰੇ ਵਾਂਗੂ ਕਹਿੰਦਾ, 'ਮਾਈ ਤੈਂ ਕਿੱਦਾਂ ਪਛਾਤਾ ? ਬੁੜ੍ਹੀ ਹੱਸ ਪੀ। ਕਹਿਣ ਲੱਗੀ, 'ਭਾਈ ਅਜੇ ਪਛਾਨਣ 'ਚ ਕੋਈ ਕਸਰ ਰਹਿਗੀ?' ਓਸੇ ਬੁੜ੍ਹੀ ਵਾਂਗੂ ਮੈਂ ਵੀ ਪੁੱਛਾਂ ਬਈ ਹੁਣ ਕੋਈ ਕਸਰ ਰਹਿਗੀ?"

ਇੱਕ ਸਕਿੰਟ ਤਾਂ ਜਿਵੇਂ ਨੱਥੇ ਨੂੰ ਜਗਨੇ ਦੀ ਗੱਲ ਦੀ ਹੀ ਸਮਝ ਨਾ ਆਈ। ਸਮਝ ਆਉਂਦਿਆਂ ਸਾਰ ਹੀ ਉਹਦੀ ਬਾਂਹ ਛੱਡ ਕੇ ਨੱਥਾ ਖਿੜ-ਖਿੜਾ ਕੇ ਇੰਨਾ ਉੱਚੀ ਹੱਸਿਆ ਕਿ ਉਹਨੂੰ ਉੱਥੂ ਆ ਗਿਆ। ਜਗਨਾ ਬਾਂਹ ਨੂੰ ਪਲੋਸਦਿਆਂ ਮੁਸਕਰਾਉਣ ਲੱਗ ਪਿਆ। ਫੇਰ ਨੱਥੇ ਦਾ ਹੱਥ ਫੜਦਿਆਂ ਬੋਲਿਆ, "ਆ ਘਰ ਨੂੰ ਚੱਲੀਏ ਐਵੇਂ ਮੁੰਡੇ ਵੇਖ ਕੇ ਕਹਿਣਗੇ, ਜੱਟ ਸੱਚੀਂ ਕਮਲ਼ਾ ਹੋ ਗਿਆ।"

ਨੱਥਾ **ਜਗਨੇ** ਦੀਆਂ ਅਜਿਹੀਆਂ ਗੱਲਾਂ ਉੱਤੇ ਕਦੇ-ਕਦੇ ਤਾਂ ਸੱਚ ਮੁੱਚ ਝੱਲਿਆਂ ਵਾਂਗ ਹਸਦਾ ਹੁੰਦਾ ਸੀ। ਉਹਨੂੰ ਜਦੋਂ ਇਹ ਖ਼ਿਆਲ਼ ਆਇਆ ਕਿ ਅਜੇ ਤਾਂ ਹੈੱਡਮਾਸਟਰ ਸਾਹਿਬ ਤੇ ਹੋਰ ਮਾਸਟਰ ਵੀ ਥੜ੍ਹੇ ਕੋਲ਼ ਹੀ ਖੜ੍ਹੋਤੇ ਸਨ ਤਾਂ ਉਹਨੂੰ ਸ਼ਰਮ ਆਈ ਤੇ ਉਸੇ ਵੇਲ਼ੇ ਜਗਨੇ ਦੇ ਨਾਲ਼ ਗੇਟ ਵੱਲ ਤੁਰ ਪਿਆ।

"ਹਰੀ ਆਸਰੇ, ਹਾਂ ਬਈ ਬੱਚੂ ਫੇਰ ਸਾਡੇ ਲੱਡੂ ?" ਗੇਟ ਕੋਲ਼ ਖੜ੍ਹੋਤੇ ਚੰਦੂ ਨੇ ਆਪਣੀ ਪੋਚਵੀਂ ਪੱਗ ਦੇ ਵਲ਼ਾਂ ਨੂੰ ਪਲੋਸਦਿਆਂ ਆਪਣੇ ਦੰਦ ਲਿਸ਼ਕਾਏ।

ਨੱਥਾ ਉਸੇ ਵੇਲ਼ੇ ਗੰਭੀਰ ਹੋ ਗਿਆ। ਉਹਨੂੰ ਚੇਤਾ ਆਇਆ ਕਿ ਦੋ ਸਾਲ ਤੋਂ ਹਰ ਵਰ੍ਹੇ ਉਹ ਆਪਣੇ ਬਾਪੂ ਜੀ ਤੋਂ ਵੀ ਸਵਾ ਰੁਪਿਆ ਲਿਆ ਕੇ ਚੰਦੂ ਨੂੰ ਦਿੰਦਾ ਹੁੰਦਾ ਸੀ। ਚੰਦੂ ਉਹਦੇ **ਜੀਵਣ** ਵਿੱਚ ਅੱਵਲ ਆਉਣ ਦੀ ਖ਼ੁਸ਼ੀ ਵਿੱਚ ਮੁੰਡਿਆਂ ਨੂੰ ਪਤਾਸੇ ਵੰਡਦਾ ਹੁੰਦਾ ਸੀ। ਇਸ ਸਵਾ ਰੁਪੱਈਏ ਵਿੱਚੋਂ ਚੁਆਨੀ ਉਹ ਇਹ ਕਹਿ ਕੇ ਰੱਖ ਲੈਂਦਾ, "ਇਹ ਤਾਂ ਬੱਚੂ ਸਾਡਾ ਹੱਕ ਬਣਦੈ, ਹਰੀ ਆਸਰੇ ! ਥੋਨੂੰ ਸਾਰਾ ਸਾਲ, ਹਰੀ ਆਸਰੇ ਪਾਣੀ-ਧਾਣੀ ਨਹੀਂ ਪਿਆਈਦਾ ?"

ਨੱਥੇ ਨੇ ਖੀਸੇ ਵਿੱਚ ਹੱਥ ਮਾਰਿਆ ਤਾਂ ਉਹਨੂੰ ਇਹ ਵੇਖ ਕੇ ਹੈਰਾਨੀ ਹੋਈ ਕਿ ਖੱਦਰ ਦੀ ਇੱਕ ਟਾਕੀ ਵਿੱਚ ਸੱਚੀਂ ਹੀ ਸਵਾ ਰੁਪਿਆ ਬੱਧਾ ਹੋਇਆ ਸੀ- ਚਾਂਦੀ ਦਾ ਰੁਪਈਆ ਤੇ ਇੱਕ ਚੁਆਨੀ। ਉਹਨੂੰ ਖ਼ਿਆਲ ਆਇਆ ਕਿ ਐਤਕੀਂ ਬਬੇ ਜੀ ਨੇ ਉਹਦੇ ਭੁੱਲ ਜਾਣ ਦੇ ਬਾਵਜੂਦ ਆਪੇ ਹੀ ਇਹ ਪੈਸੇ **ਸ਼ਾਇਦ ਸ਼ਾਮ** ਨੂੰ ਉਹਦੇ ਕਮੀਜ਼ ਦੇ ਖੀਸੇ ਵਿੱਚ ਪਾ ਦਿੱਤੇ ਸਨ। ਨੱਥੇ ਨੂੰ ਉਸ ਵੇਲ਼ੇ ਸ਼ਰਾਰਤ ਸੁੱਝੀ ਤੇ ਉਹ ਸਵਾ ਰੁਪਿਆ ਮੁੱਠ ਵਿੱਚ ਘੁੱਟ ਕੇ ਬੋਲਿਆ, "ਬਾਬਾ, ਹਰੀ ਆਸਰੇ, ਜੇ ਐਤਕੀਂ ਚੁਆਨੀ ਨਾਲ਼ ਈ ਡੰਗ ਸਾਰ ਲਏਂ ਤਾਂ ਠੀਕ ਨ੍ਹੀਂ ?"

ਪਰ ਚੰਦੂ ਦੇ ਜੁਆਬ ਦੇਣੋਂ ਪਹਿਲਾਂ ਹੀ ਜਗਨੇ ਨੇ ਹੱਸ ਕੇ ਕਿਹਾ, "ਜੀਹਨੂੰ ਹਰੀ ਦਾ ਆਸਰਾ ਹੋਵੇ ਉਹਨੇ ਚੁਆਨੀ ਵੀ ਕੀ ਕਰਨੀ ਐਂ ! ਕਿਉਂ ਠੀਕ ਐ ਨਾ ਬਾਬਾ ?"

"ਚੁੱਪ ਕਰ ਓਇ ਕਿੱਥੋਂ ਕੰਜੂਸਾਂ ਦੇ ਘਰੇ ਕੰਜੂਸ ਜੰਮ ਪਿਆ।" ਚੰਦੂ ਨੇ ਪੱਗ ਦਾ ਟੌਰਾ ਮੂਹਰੇ ਕਰਕੇ ਪਲੋਸਦਿਆਂ ਮਿੱਠੀ ਝਿੜਕ ਨਾਲ਼ ਕਿਹਾ, "ਹਰੀ ਆਸਰੇ ਅਸੀਂ ਤੈਥੋਂ ਕਦੇ ਕੁਸ਼ ਮੰਗਿਐ ? ਸਾਨੂੰ ਪਤੈ ਤੂੰ ਲਾਲਾ ਖੇਮ ਚੰਦ ਕੰਜੂਸ ਦਾ ਪੁੱਤ ਐਂ, ਚੁੰਢੀ ਨਹੀਂ ਵਢੌਂਦਾ। ਸਾਰੀ ਉਮਰ ਉਹਨੇ ਕੋਈ ਪਿੰਡੇ ਦੀ ਜੂੰ ਨਹੀਂ ਦਿੱਤੀ, ਕੋਈ ਦਾਨ-ਪੁੰਨ ਨ੍ਹੀਂ ਕੀਤਾ, ਤੂੰ ਫੇਰ ਕਿੱਥੋਂ ਦਾਨਵੀਰ ਕਰਨ ਬਣ-ਜੇਂਗਾ ! ਥੋਨੂੰ ਇਹ ਵੀ ਪਤੈ ਬਈ ਅਗਲੀ ਦਰਗਾਹ ਤਾਂ ਨਾਲ਼ ਇਹੋ ਦਾਨ-ਪੁੰਨ ਈ ਜਾਣੈਂ ...ਹਰੀ ਆਸਰੇ ! ਨਾਲ਼ੇ ਅਸੀਂ ਤਾਂ ਨੱਥਾ ਸਿਓਂ ਕੇ ਪਰੋਹਤ ਹੋਏ- ਤਿੰਨ

ਪੀੜ੍ਹੀਆਂ ਤੋਂ। ਤੂੰ ਕਿਉਂ ਦਖ਼ਲ ਦਿੰਨੈਂ!"

ਜਦੋਂ ਚੰਦੂ ਛਿੜ ਪੈਂਦਾ ਫੇਰ ਚੁੱਪ ਕਰਾਉਣਾ ਬੜਾ ਮੁਸ਼ਕਲ ਹੁੰਦਾ। ਇਸ ਕਰਕੇ ਨੱਥੇ ਨੇ ਉਹਨੂੰ ਸਵਾ ਰੁਪਿਆ ਦਿੰਦਿਆਂ ਕਿਹਾ, "ਲੈ ਬਾਬਾ ਜਿਵੇਂ ਤੇਰੀ ਮਰਜ਼ੀ ਐ ਵਰਤ ਲੈ।"

ਚੰਦੂ ਨੇ ਹਥੇਲੀ 'ਤੇ ਧਰੇ ਰੁਪਈਏ ਤੇ ਚੁਆਨੀ ਨੂੰ ਬੜੇ ਗਹੁ ਨਾਲ਼ ਵੇਖਿਆ ਤੇ ਉਹਦੀਆਂ ਵਰਾਛਾਂ ਖਿੱਲਰ ਗਈਆਂ। ਸਿਰ ਉਤਾਂਹ ਚੁੱਕ ਕੇ ਜਦੋਂ ਨੱਥੇ ਨੂੰ ਅਸੀਸ ਦੇਣੀ ਚਾਹੀ ਤਾਂ ਉਹ ਤੇ ਜਗਨਾ ਗੇਟ ਤੋਂ ਬਾਹਰ ਚਲੇ ਗਏ ਸਨ।

ਜਗਨੇ ਨੇ ਆਪਣੇ ਘਰ ਦਾ ਬੂਹਾ ਲੰਘਦਿਆਂ ਹੀ ਉੱਚੀ ਹੋਕਰਾ ਮਾਰਿਆ, "ਮਾਤਾ ਜੀਓ, ਨੱਥਾ ਸਿੰਘ ਸਰਕਾਰ ਬਹਾਦਰ ਜੋ ਆਪਣੀ ਜਮਾਤ ਮੇਂ ਸੇ, ਸਕੂਲ ਮੇਂ ਸੇ, ਅੱਵਲ ਰਹਿਆ ਹੈ, ਹਮਾਰੇ ਖ਼ਾਨਾ ਖ਼ਰਾਬ ਮੇਂ ਪਧਾਰ ਰਿਹਾ ----ਹੈ ਐ---ਐ!"

ਜਗਨੇ ਦੀ ਮਾਂ ਪੀੜ੍ਹੀ ਉੱਤੇ ਬੈਠੀ ਗੰਢੇ ਚੀਰੀ ਜਾਂਦੀ ਸੀ। ਗੰਢੇ ਕੌੜੇ ਹੋਣ ਕਰਕੇ ਉਹਦੀਆਂ ਅੱਖਾਂ ਵਿੱਚੋਂ ਪਾਣੀ ਵਗ ਰਿਹਾ ਸੀ। ਉਹਨੇ ਅੱਖਾਂ ਦਾ ਪਾਣੀ ਪੂੰਝਦਿਆਂ ਖਿੜ-ਪੁੜ ਕੇ ਕਿਹਾ, "ਆ ਸਾਊ ! ਉਰੇ ਆ ਤੈਨੂੰ ਪਿਆਰ ਦਿਆਂ। ਭਲੀ ਹੋਈ। ਭਲੀ ਹੋਈ! ਧੰਨ ਭਾਗ! ਭਗਵਾਨ ਹੋਰ ਕਾਮਯਾਬੀਆਂ ਬਖਸ਼ੇ ਤੈਨੂੰ !"

ਨੱਥੇ ਨੇ ਉਹਦੇ ਕੋਲ਼ ਜਾ ਕੇ ਪੈਰੀਂ ਹੱਥ ਲਾਏ ਤਾਂ ਜਗਨੇ ਦੀ ਮਾਂ ਨੇ ਪਹਿਲਾਂ ਦੋਹਾਂ ਹੱਥਾਂ ਨਾਲ਼ ਉਹਦਾ ਸਿਰ ਪਲ਼ੋਸਿਆ, ਮੋਢੇ ਥਾਪੜੇ ਤੇ ਫੇਰ ਪਿੱਠ ਉੱਤੇ ਹੱਥ ਫੇਰਦਿਆਂ ਅਸੀਸਾਂ ਤੇ ਅਸੀਸਾਂ ਦਿੰਦੀ ਅੱਖਾਂ ਦਾ ਪਾਣੀ ਪੂੰਝਦੀ ਰਹੀ। ਜਗਨਾ ਪਾਸੇ ਖੜ੍ਹਾ ਤਾੜਦਾ ਰਿਹਾ। ਜਦੋਂ ਉਹਨੂੰ ਜਾਪਿਆ ਕਿ ਹੁਣ ਮਾਂ ਉਹਦੇ ਆਪਣੇ ਨਤੀਜੇ ਬਾਰੇ ਵੀ ਪੁੱਛੇਗੀ ਤਾਂ ਉਸੇ ਵੇਲ਼ੇ ਹਿੱਕ ਅਗਾਂਹ ਕੱਢ ਕੇ ਆਕੜਿਆ ਹੋਇਆ, ਧੌਣ ਘੁਲਾ ਕੇ ਬੋਲਿਆ, "ਮਾਤਾ ਜੀਓ, ਇਹ ਆਪਕਾ ਨਾਚੀਜ਼ ਫ਼ਰਜ਼ੰਦ, ਖਾਦਮੇ ਆਹਲਾ ਵੀ ਆਪਣੀ ਜਮਾਤ ਮੇ ਸੋਇਮ ਰਹਾ ਹੈ।"

ਨੱਥੇ ਨੇ ਮੁੜ ਕੇ ਉਸ ਵੱਲ ਵੇਖਿਆ ਤਾਂ ਜਗਨਾ ਉਹਨੂੰ ਅੱਖ ਦੀ ਸੈਨਤ ਨਾਲ਼ ਸਮਝਾ ਗਿਆ ਕਿ ਉਹ ਅਸਲੀ ਗੱਲ ਨਾ ਦੱਸੇ। ਨੱਥਾ ਮੁਸਕਰਾ ਪਿਆ।

"ਇਹ ਸੋਮ ਕੀ ਹੁੰਦੈ, ਪੁੱਤ ਨੱਥਿਆ ?" ਜਗਨੇ ਦੀ ਮਾਂ ਨੇ ਕੁਝ ਖ਼ੁਸ਼ ਹੋ ਕੇ ਪੁੱਛਿਆ।

ਪਰ ਨੱਥੇ ਦੀ ਥਾਂ ਜੁਆਬ ਜਗਨੇ ਨੇ ਦਿੱਤਾ। ਓਵੇਂ ਆਕੜ ਕੇ ਖੜੋਤਿਆਂ ਬੋਲਿਆ, "ਦੇਖੋ ਮੇਰੀ ਪਿਆਰੀ ਮੱਈਆ। ਜੈਸੇ ਭੱਠੇ ਮੇਂ ਇੱਟਾਂ ਹੋਤੀਆਂ ਹੈਂ ਨਾ ਅੱਵਲ ਦਰਜਾ, ਦੋਇਮ ਦਰਜਾ, ਸੋਇਮ ਦਰਜਾ, ਪਿੱਲੀਆਂ, ਖੰਘਰ ਬਸ ਐਸੇ ਸੋਇਮ ਹੋਤਾ ਹੈ। ਸਮਝੇ ਕਿ ਨਹੀਂ ਮਾਤਾ ਜੀਓ ?"

"ਕੀ ਤੇਰੀਆਂ ਕੋਈ ਸਮਝੇ। ਸਾਰਾ ਦਿਨ ਭਕਾਈ ਤੋਂ ਬਿਨਾਂ ਹੋਰ ਕੰਮ ਵੀ ਹੈ ਕੋਈ ਤੈਨੂੰ ?" ਜਗਨੇ ਦੀ ਮਾਂ ਨੇ ਕਿਹਾ ਤੇ ਫੇਰ ਉਹ ਨੱਥੇ ਵੱਲ, ਅਧੀਨਗੀ ਜਿਹੀ ਨਾਲ਼ ਤਕਦਿਆਂ ਬੋਲੀ, "ਵੇ ਪੁੱਤ ਤੂੰ ਤਾਂ ਐਡਾ ਸਿਆਣੈ, ਸਾਡੇ ਏਸ ਘੋਗੜ ਨੂੰ ਵੀ ਕੋਈ ਮੱਤ ਦਿਆ ਕਰ। ਕਿੰਨੇ ਚਿਰ ਪਿੱਛੋਂ ਤੂੰ ਅੱਜ ਅਇਐਂ। ਉੱਤੇ ਜਾ ਕੇ ਵੇਖ ਇਹਨੇ ਚੁਬਾਰੇ ਦਾ ਕੀ ਹਾਲ ਕਰ ਛੱਡਿਐ। ਮਹੀਨਾ ਹੋ ਗਿਆ, ਸਾਡੀ ਸੁਰਤੀ ਨੂੰ ਵੀ ਨਾਲ਼ ਲਈ ਫਿਰਦੈ। ਹਰ ਐਤਵਾਰ ਗਲ਼ੀ ਦੀਆਂ ਕੁੜੀਆਂ ਕੱਠੀਆਂ ਕਰਕੇ ਚਰਖੇ ਡੁਹਾ ਲੂ ਤੇ ਦੋਏ ਭੈਣ ਭਰਾ ਪਤਾ ਨ੍ਹੀਂ ਕੀ ਕੀ ਗਿਆਨ ਘੋਟਦੇ ਰਹਿਣਗੇ। ਆਖਣਗੇ ਗਾਂਧੀ ਮਹਾਤਮਾ ਕਹਿੰਦੈ ਚਰਖਾ ਕੱਤਿਆ ਕਰੋ। ਲੈ ਦੱਸ ਕੋਈ ਗੱਲ ਬਣੀਂ। ਮੈਂ ਤਾਂ ਕਹਿਨੀ ਐਂ ਇਹ ਪੜ੍ਹਾਈ ਵੰਨੀਓਂ ਵੀ ਜਾਊ। ਪੁੱਤ! ਇਹਦੇ ਪਾਇਆ

ਕਰ ਕੁਸ਼ ਖਾਨੇ 'ਚ, ਬਈ ਚਾਰ ਅੱਖਰ ਪੜ੍ਹ ਲਿਆ ਕਰੇ। ਕੀ ਲੈਣੈ ਇਹੋ ਜੇ ਕੰਮਾਂ ਤੋਂ ਭਲਾ ਇਹਨੇ?"

ਨੱਥੇ ਨੇ ਜਗਨੇ ਵੱਲ ਕੁਝ ਅਜਿਹੀਆਂ ਨਜ਼ਰਾਂ ਨਾਲ਼ ਤੱਕਿਆ ਜਿਵੇਂ ਪੁੱਛ ਰਿਹਾ ਹੋਵੇ ਜਗਨਿਆਂ ਮਾਤਾ ਜੀ ਠੀਕ ਕਹਿੰਦੇ ਐ ? ਜਗਨੇ ਨੇ ਨੱਥੇ ਦੀ ਨਜ਼ਰ ਤਾੜ ਕੇ ਉਸੇ ਵੇਲ਼ੇ ਉਹਦੀ ਬਾਂਹ ਫੜ ਕੇ ਕਿਹਾ, "ਹਮਾਰੀ ਮਾਤਾ ਜੀ ਵਿਚਾਰੀ ਕਿਆ ਜਾਣੇ ਬਾਬੇ ਕੀਆਂ ਬਾਤਾਂ। ਤੁਮ ਉੱਪਰ ਆਓ, ਆਪ ਕੋ ਹਮਾਰਾ 'ਸੰਤ-ਆਸ਼ਰਮ' ਦਖਾਏਂ, ਤੁਮ ਭੀ ਕਿਆ ਯਾਦ ਕਰੋਗੇ ਕਿ ਕਿਸੀ ਨੇਤਾ ਸੇ ਪਾਲਾ ਪੜਾ ਥਾ।"

ਜਗਨੇ ਦੀ ਮਾਂ ਉਵੇਂ ਬੋਲਦੀ ਰਹੀ। ਜਗਨਾ ਨੱਥੇ ਨੂੰ ਬਾਂਹ ਫੜ ਕੇ ਉੱਤੇ ਚੁਬਾਰੇ ਵਿੱਚ ਲੈ ਗਿਆ।

ਚੁਬਾਰੇ ਦਾ ਬੂਹਾ ਲੰਘਦਿਆਂ ਹੀ ਨੱਥੇ ਨੇ ਜੋ ਕੁਝ ਵੇਖਿਆ, ਸੱਚਮੁੱਚ ਬੜਾ ਅਜੀਬ ਸੀ। ਕੰਧਾਂ ਚੰਗੀ ਤਰ੍ਹਾਂ ਕਲੀ ਕਰਕੇ ਉਹਨਾਂ ਉੱਤੇ ਨੀਲੀ, ਲਾਲ ਸਿਆਹੀ ਨਾਲ਼, ਕਈ ਥਾਈਂ ਚਰਖੇ ਦੀਆਂ ਮੂਰਤਾਂ ਬਣਾਈਆਂ ਹੋਈਆਂ ਸਨ। ਜਿਹੜੇ ਆਲ਼ਿਆਂ ਦੇ ਰੱਖਣੇ ਵਿੱਚ ਪਾਟੀਆਂ ਕਾਪੀਆਂ ਤੇ ਕਿਤਾਬਾਂ ਖਿੱਲਰੀਆਂ ਹੁੰਦੀਆਂ ਸਨ, ਹੁਣ ਉਹਨਾਂ ਵਿੱਚ ਪੁਰਾਣੇ ਅਖ਼ਬਾਰ ਵਿਛਾ ਕੇ ਕਿੰਨੀਆਂ ਹੀ ਨਵੀਆਂ ਤੇ ਅੱਧੋਰਾਣੀਆਂ ਕਿਤਾਬਾਂ ਚਿਣੀਆਂ ਹੋਈਆਂ ਸਨ। ਇਹਨਾਂ ਹੀ ਆਲ਼ਿਆਂ 'ਚੋਂ ਇੱਕ ਵਿੱਚ ਮਹਾਤਮਾ ਗਾਂਧੀ ਤੇ ਸੁਭਾਸ਼ ਚੰਦਰ ਬੋਸ ਦੀਆਂ ਫੋਟੋਆਂ ਇੱਕਠੀਆਂ ਸਜਾਈਆਂ ਹੋਈਆਂ ਸਨ। ਉਹਨਾਂ ਦੇ ਸਾਹਮਣੇ ਪਿੱਤਲ਼ ਦੀ ਉਹ ਕੌਲੀ ਪਈ ਸੀ ਜਿਸ ਵਿੱਚ ਸ਼ਾਇਦ ਜਗਨਾ ਜੋਤ ਜਗਾਉਂਦਾ ਹੁੰਦਾ ਸੀ। ਕੰਧਾਂ ਉੱਤੇ ਥਾਂ-ਥਾਂ ਦੇਸ ਦੇ ਪ੍ਰਸਿੱਧ ਲੀਡਰਾਂ ਦੀਆਂ ਤਸਵੀਰਾਂ ਵਾਲ਼ੇ ਕਲੰਡਰ ਲਟਕਾਏ ਹੋਏ ਸਨ। ਸਭ ਤੋਂ ਅਲੋਕਾਰ ਗੱਲ ਇਹ ਸੀ ਕਿ ਹੁਣ ਚੁਬਾਰੇ ਵਿੱਚ ਕੋਈ ਮੰਜਾ ਜਾਂ ਪੀੜ੍ਹੀ ਨਹੀਂ ਸੀ। ਖੱਬੇ ਪਾਸੇ ਦੀ ਕੰਧ ਦੇ ਨਾਲ਼ ਕੁਝ ਬੋਰੀਆਂ ਵਿਛਾ ਕੇ ਉਹਨਾਂ ਉੱਤੇ ਦੁਕਾਨ ਤੋਂ ਲਿਆਂਦੀ ਇੱਕ ਘਸਮੈਲ਼ੀ ਜਿਹੀ ਚਾਦਰ ਵਿਛਾਈ ਹੋਈ ਸੀ।

"ਆਉ ਜੀ ਨੱਥਾ ਸਿੰਘ ਜੀ, ਆਸਣ ਪਰ ਬਰਾਜੋ ਜੀ।" ਜਗਨੇ ਨੇ ਉਹਨੂੰ ਹੈਰਾਨ ਹੋਇਆ ਵੇਖ ਕੇ ਕਿਹਾ, "ਤੁਸੀਂ ਅਜੇ ਹਮਾਰੀ ਕੁਟੀਆ ਕਾ ਦੇਖਿਆ ਹੀ ਕਿਆ ਹੈ, ਅਬੀ ਤੋ ਆਪ ਕੋ ਵੋਹ 'ਸਾਗੂਦਾਨਾ' ਦਿਖਾਂਏਗੇ ਜੋ 'ਬੀਦਾਨੇ' ਦੇ ਸਾਥ ਖਾਇਆ ਜਾਤਾ ਹੈ।"

ਨੱਥਾ ਸੱਚੀਂ ਹੀ ਹੈਰਾਨੀ ਨਾਲ਼ ਆਲ਼ੇ ਦੁਆਲ਼ੇ ਵਿੰਹਦਾ, ਚੁੱਪ ਕਰਕੇ ਚਾਦਰ 'ਤੇ ਜਾ ਬੈਠਾ। ਜਗਨਾ ਵੀ ਜੁੱਤੀ ਲਾਹ ਕੇ ਉਹਦੇ ਕੋਲ਼ ਬੈਠਦਿਆਂ ਗੰਭੀਰ ਹੋ ਕੇ ਬੋਲਿਆ, "ਵੇਖ ਬਈ ਨੱਥਾ ਸਿਆਂ। ਇਹ ਕਰਾਮਾਤ ਅਸਲ ਵਿੱਚ ਹੈ ਤਾਂ ਤੇਰੀ ਤੇ ਦੀਨ-ਮਦੀਨੇ ਦੀ, ਪਰ ਜਦੋਂ ਅਸੀਂ ਬੰਬੇ ਮੇਲ ਆਗੂੰ ਕੇਰਾਂ ਸ਼ਟਾਰਟ ਹੋ ਪਏ ਐਂ, ਹੁਣ ਨੇੜੇ-ਤੇੜੇ ਨ੍ਹੀਂ ਖੜ੍ਹੇ ਸਕਦੇ। ਸਮਝਿਆ ਗੱਲ। ਮੈਂ ਐਤਕੀਂ ਗਿਆਇਤੀ ਪਾਸ ਏਸ ਕਰਕੇ ਹੋਇਐਂ, ਬਈ ਚਾਰ ਮਹੀਨੇ ਹੋ ਗਏ ਸਕੂਲ ਦੀ ਕੋਈ ਕਿਤਾਬ ਤਾਂ ਪੂਰੀ ਪੜ੍ਹੀ ਨਹੀਂ ਗਈ। ਇਹੋ ਸਭ ਕੁਸ਼ ਪੜ੍ਹਦਾ ਰਹਿਐਂ..."

"ਤੂੰ ਇਹ ਕਿਤਾਬਾਂ ਲਿਆਇਆ ਕਿੱਥੋਂ ਐਂ ?" ਨੱਥੇ ਨੇ ਉਹਦੀ ਗੱਲ ਟੋਕ ਕੇ ਪੁੱਛਿਆ।

"ਇਹ ਵੀ ਇੱਕ ਭੇਤ ਹੈ। ਫੇਰ ਕਦੇ ਦੱਸੂੰਗਾ। ਪਰ ਅਜੇ ਏਦੂੰ ਚੌਗਣੀਆਂ ਕਿਤਾਬਾਂ ਆਪਣੀ ਨਿਗ੍ਹਾ 'ਚ ਹੋਰ ਐ। ਉਹ ਵੀ ਚੁੱਕ ਕੇ ਲਿਔਣੀਐਂ, ਫੇਰ ਆਊ ਪੜ੍ਹਨ ਦਾ ਸੁਆਦ ਤਾਂ।"

ਨੱਥੇ ਨੂੰ 'ਜਗਨਾ' ਤੇ 'ਪੜ੍ਹਨ ਦਾ ਸੁਆਦ' ਦੋਏ ਬੜੀਆਂ ਹੀ ਅਜੀਬ ਗੱਲਾਂ ਜਾਪਦੀਆਂ ਸਨ। ਉਹ ਦਿਲੋਂ ਬੜਾ ਹੀ ਖ਼ੁਸ਼ ਸੀ। ਪਰ ਉੱਤੋਂ ਉਹਨੂੰ ਹੈਰਾਨੀ ਵੀ ਹੋ ਰਹੀ ਸੀ।

ਫੇਰ ਕਿੰਨਾ ਚਿਰ ਜਗਨਾ ਉਹਨੂੰ ਆਪਣੇ ਨਿੱਤ ਦੇ ਕੰਮਾਂ ਬਾਰੇ ਦਸਦਾ ਰਿਹਾ। ਉਹਨੇ ਕਈ ਕਿਸਮ ਦੇ ਪ੍ਰਣ ਕੀਤੇ ਹੋਏ ਸਨ। ਉਹਨਾਂ ਵਿੱਚੋਂ ਇੱਕ ਸੱਚ ਬੋਲਣ ਦਾ ਵੀ ਪ੍ਰਣ ਸੀ। ਇਹ ਸੁਣਦਿਆਂ ਹੀ ਨੱਥੇ ਨੇ ਹੱਸ ਕੇ ਕਿਹਾ, "ਇਹ ਪ੍ਰਣ ਤੂੰ ਦਿਨ 'ਚ ਕਿੰਨੇ ਮਿੰਟ ਨਿਭਾਉਨਾ ਹੁੰਨੈ ?"

"ਕੋਸ਼ਸ਼ ਕਰਦੈਂ ਪਰ ਐਂ ਕੋਈ........"

"ਹੁਣੇ ਮਾਤਾ ਜੀ ਕੋਲ਼ੇ ਆਪਣੇ ਸੋਇਮ ਆਉਣ ਦਾ ਝੂਠ ਬੋਲ ਕੇ ਆਇਐਂ ਕਿ ਨਹੀਂ?"

"ਉਹ ਤਾਂ ਹੋਰ ਗੱਲ ਸੀ। ਹੁਣ ਜਾ ਕੇ ਮੈਂ ਉਹਨੂੰ ਸੱਚੀ ਗੱਲ ਵੀ ਦੱਸ-ਦੂੰ। ਮੈਂ ਪਰਸੋਂ ਈ ਇੱਕ ਕਿਤਾਬ 'ਚ ਪੜ੍ਹਿਆ ਸੀ ਕਿ ਕਿਸੇ ਆਤਮਾ ਨੂੰ ਦੁੱਖ ਦੇਣਾ, ਝੂਠ ਬੋਲਣ ਨਾਲ਼ੋਂ ਵੱਡਾ ਪਾਪ ਐ। ਸਾਡੇ ਮਾਤਾ ਜੀ ਨੂੰ ਮੇਰੇ ਅਸਲੀ ਨਤੀਜੇ ਦਾ ਜੇ ਤੁਰਤ ਠੀਕ ਪਤਾ ਲੱਗ ਜਾਂਦਾ ਤਾਂ ਉਹਨਾਂ ਦੀ ਆਤਮਾ ਨੂੰ ਬਹੁਤ ਦੁੱਖ ਹੁੰਦਾ-ਇਹ ਮੈਂ ਗੱਪ ਮਾਰਿਐ, ਝੂਠ ਨ੍ਹੀਂ ਬੋਲਿਆ।" ਨੱਥੇ ਨੂੰ ਭਾਵੇਂ ਉਹਦੀ ਦਲੀਲ ਚੰਗੀ ਨਹੀਂ ਸੀ ਲੱਗੀ ਪਰ ਜਿਸ ਢੰਗ ਨਾਲ਼ ਜਗਨਾ ਦੱਸ ਰਿਹਾ ਸੀ, ਉਵੇਂ ਸਾਰੀ ਗੱਲ ਠੀਕ ਵੀ ਲਗਦੀ ਸੀ।

ਫੇਰ ਉਹ ਕਿੰਨਾ ਚਿਰ ਹੋਰ ਗੱਲਾਂ ਕਰਦੇ ਰਹੇ ਤੇ ਅਖ਼ੀਰ ਸਲਾਹ ਬਣਾ ਕੇ ਦੀਨੇ ਦੇ ਘਰ ਨੂੰ ਤੁਰ ਪਏ। ਦੀਨੇ ਦਾ ਸਕੂਲ ਵੀ ਨਤੀਜਾ ਸੁਣਾਉਣ ਪਿੱਛੋਂ, ਅੱਜ ਸਵਖ਼ਤੇ ਬੰਦ ਹੋ ਗਿਆ ਸੀ।

## ਔਖੇ ਸ਼ਬਦਾਂ ਦੇ ਅਰਥ :

ਕਾਰੂੰ ਦਾ ਖ਼ਜ਼ਾਨਾ : ਮਿਸਰ ਦਾ ਵੱਡਾ ਧਨੀ ਤੇ ਕੰਜੂਸਾਂ ਦਾ ਸਿਰਤਾਜ, ਜਿਸ ਦੇ ਖ਼ਜ਼ਾਨੇ ਦੀਆਂ ਕੁੰਜੀਆਂ ਦਾ ਭਾਰ 300 ਖੱਚਰਾਂ ਦੇ ਬੋਝ ਦੇ ਬਰਾਬਰ ਸੀ / ਸੋਇਮ : ਤੀਜਾ ਦਰਜਾ/ ਸੈਨਤ : ਇਸ਼ਾਰਾ / ਆਲ਼ੇ : ਘਰਾਂ ਵਿੱਚ ਦੀਵੇ ਰੱਖਣ ਵਾਲ਼ੀ ਥਾਂ / ਸਾਗੂਦਾਨਾ : ਸਾਬੂਦਾਨੇ ਲਈ ਵਰਤਿਆ ਹੈ (ਸਾਬੂਦਾਣਾ ਜਿਸ ਦੀ ਖੀਰ ਬਣਦੀ ਹੈ।)/ ਸਵਖ਼ਤੇ : ਸਵੇਰੇ, ਤੜਕੇ / ਨਾਚੀਜ਼ : ਮਾਮੂਲੀ, ਛੋਟਾ / ਖਾਦਮੇਂ-ਆਹਲਾ : ਖਾਦਮ ਦੇ ਅਰਥ ਹਨ, ਨੌਕਰ, ਦਾਸ ਤੇ ਆਹਲਾ ਦਾ ਮਤਲਬ ਹੈ ਪਹਿਲੇ ਦਰਜੇ ਦਾ।

## ਅਭਿਆਸ

1. ਦੀਨੇ ਨੇ ਨੱਥੇ ਨੂੰ ਆਪਣੇ ਸਕੂਲ ਵਿੱਚ ਪੜ੍ਹਨ ਲਈ ਕਿਉਂ ਕਿਹਾ ?

2. "ਉਹ ਆਪਣੇ ਸ਼ਰਮਾ ਜੀ ਨਾਲੋਂ ਵੀ ਚੰਗੇ ਬੰਦੇ ਐ ਨੱਥਿਆ। ਏਹੋ ਜੇ ਲੋਕਾਂ ਦੀ ਸੰਗਤ ਵਿੱਚ ਰਹਿ ਕੇ ਅਸੀਂ ਦੇਸ ਭਗਤੀ ਦੇ ਸਬਕ ਪੜ੍ਹ ਸਕਦੇ ਐਂ--------ਤੂੰ ਵੀ ਏਸ ਸਕੂਲ ਵਿੱਚ ਆ ਜਾ-ਹੈਂ?" ਇਹ ਸਤਰਾਂ ਕਿਸ ਨੂੰ ਅਤੇ ਕਿਸ ਬਾਰੇ ਕਹੀਆਂ ? ਸੰਖੇਪ ਵਿੱਚ ਲਿਖੋ।

3. ਨੱਥਾ ਹਰ ਵਰ੍ਹੇ, ਚੰਦੂ ਨੂੰ ਸਵਾ ਰੁਪਿਆ ਕਿਉਂ ਦਿੰਦਾ ਸੀ?

4. ਜਗਨੇ ਦੀ ਮਾਂ ਦਾ ਸੁਭਾਅ ਤੁਹਾਨੂੰ ਕਿਹੋ ਜਿਹਾ ਲੱਗਾ ? ਲਗ-ਪਗ 40 ਸ਼ਬਦਾਂ ਵਿੱਚ ਲਿਖੋ।

# ਬਾਰਾਂ

ਨਵੀਆਂ ਜਮਾਤਾਂ ਚੜ੍ਹੀਆਂ ਤਾਂ ਸਕੂਲ ਦਾ ਸਾਰਾ ਮਾਹੌਲ ਹੀ ਬਦਲ ਗਿਆ। ਅਧਿਆਪਕਾਂ ਤੇ ਵਿਦਿਆਰਥੀਆਂ ਦਾ ਵਤੀਰਾ ਵੀ ਕੁਝ ਬਦਲਿਆ ਮਹਿਸੂਸ ਹੋਇਆ। ਊਂ ਪੰਜ ਸੱਤ ਦਿਨਾਂ ਦੇ ਅੰਦਰ-ਅੰਦਰ ਹੀ ਮੁੜ ਸਭ ਕੋਹਲੂ ਦੇ ਗੇੜ ਵਾਂਗ, ਉਸੇ ਤਾੜੇ ਆ ਗਿਆ। ਨੱਥੇ ਨੂੰ ਇੰਞ ਮਹਿਸੂਸ ਹੋਣ ਲੱਗ ਪਿਆ ਜਿਵੇਂ ਹੁਣ ਉਹ ਇਸ ਮਾਹੌਲ ਤੋਂ ਅੱਕ ਗਿਆ ਸੀ।

ਇੱਕ ਦਿਨ ਉਹਨੇ ਬਾਪੂ ਜੀ ਨਾਲ਼ ਫੇਰ ਸਲਾਹ ਕਰਦਿਆਂ ਉਹਨਾਂ ਨੂੰ ਪੁੱਛਿਆ, "ਬਾਪੂ ਜੀ ਮੈਂ ਨੈਸ਼ਨਲ ਪਬਲਿਕ ਸਕੂਲ ਵਿੱਚ ਦਾਖ਼ਲ ਹੋ ਜਾਵਾਂ?"

ਨੰਦ ਸਿੰਘ ਨੇ ਕੁਝ ਸੋਚ ਕੇ ਜੁਆਬ ਦਿੱਤਾ, "ਮੇਰਾ ਖ਼ਿਆਲ ਐ, ਅੱਠਵੀਂ ਜਮਾਤ ਤੈਨੂੰ ਏਸੇ ਸਕੂਲ ਵਿੱਚੋਂ ਈ ਪੂਰੀ ਕਰ ਲੈਣੀ ਚਾਹੀਦੀ ਐ। ਸਰਕਾਰੀ ਸਕੂਲ ਤੇ ਦੂਜੇ ਸਕੂਲ ਦੀ ਪੜ੍ਹਾਈ ਦਾ ਕੁਸ਼ ਫਰਕ ਵੀ ਹੁੰਦੈ। ਨਾਲ਼ੇ ਉਹ ਸਕੂਲ ਅਜੇ ਨਵਾਂ-ਨਵਾਂ ਖੁੱਲਿਐ !" ਫੇਰ ਕੁਝ ਸੋਚ ਕੇ,ਉਹ ਬੋਲੇ, 'ਊਂ ਤੇਰੀ ਸਲਾਹ ਐ, ਜਿਵੇਂ ਤੇਰਾ ਦਿਲ ਕਰਦੈ ਤੂੰ ਓਵੇਂ ਕਰ, ਪੜ੍ਹਨਾ ਤਾਂ ਤੂੰ ਐਂ, ਏਸ ਕਰਕੇ ਮੇਰਾ ਤੈਨੂੰ ਰੋਕਣਾ ਠੀਕ ਨਹੀਂ।"

ਨੱਥੇ ਨੂੰ ਪਤਾ ਸੀ ਕਿ ਉਹਦੇ ਬਾਪੂ ਜੀ ਇਹੋ ਜਿਹਾ ਹੀ ਜੁਆਬ ਦੇਣਗੇ। ਉਹਨਾਂ ਕਦੇ ਕੋਈ ਹੁਕਮ ਨਹੀਂ ਸੀ ਦਿੱਤਾ, ਸਿਰਫ਼ ਆਪਣੀ ਸਿਆਣੀ ਰਾਏ ਦਿੰਦੇ ਸਨ ਤੇ ਫੇਰ ਸਾਰੀ ਗੱਲ ਦਾ ਫ਼ੈਸਲਾ ਉਸੇ ਉੱਤੇ ਛੱਡ ਦਿੰਦੇ ਸਨ। ਅਜਿਹੀ ਹਾਲਤ ਵਿੱਚ ਕਦੇ-ਕਦੇ ਤਾਂ ਨੱਥਾ ਬੜੀ ਦੁਬਿਧਾ ਵਿੱਚ ਪੈ ਜਾਂਦਾ। ਉਹਨੂੰ ਕੋਈ ਸਮਝ ਨਹੀਂ ਸੀ ਪੈਂਦੀ ਕਿ ਕੀ ਕਰੇ। ਅਜੇ ਉਸ ਅੰਦਰ ਇੰਨਾ ਆਤਮ ਵਿਸ਼ਵਾਸ ਤਾਂ ਪੈਦਾ ਨਹੀਂ ਸੀ ਹੋਇਆ ਕਿ ਹਰ ਗੱਲ ਦਾ ਫ਼ੈਸਲਾ ਆਪੇ ਅਸਾਨੀ ਨਾਲ਼ ਕਰ ਸਕੇ। ਉਂਞ ਉਹਦਾ ਦਿਲ ਵੀ ਕਰਦਾ ਸੀ ਕਿ ਅਜਿਹੇ ਮਾਮਲਿਆਂ ਸੰਬੰਧੀ ਆਪੇ ਸੋਚੇ। ਅਕਸਰ ਜਦੋਂ ਅਜਿਹੀ ਉਲਝਣ ਵਿੱਚ ਫਸ ਜਾਂਦਾ ਤਾਂ ਅਖ਼ੀਰ ਬਾਪੂ ਜੀ ਨੂੰ ਹੀ ਫ਼ੈਸਲਾ ਕਰਨ ਲਈ ਕਹਿ ਦਿੰਦਾ। ਉਦੋਂ ਵੀ ਉਹਨੇ ਕੁਝ ਝਕਦਿਆਂ ਕਿਹਾ, "ਤੁਸੀਂ ਆਪੇ ਫ਼ੈਸਲਾ ਕਰ ਦਿਓ, ਮੈਨੂੰ ਤਾਂ ਕੋਈ ਸਮਝ ਨਹੀਂ ਆ ਰਹੀ।"

ਨੰਦ ਸਿੰਘ ਮੁਸਕਰਾਂਦਿਆਂ ਬੋਲਿਆ, "ਜੇ ਤੂੰ ਹੁਣ ਆਪਣੇ ਮਾਮਲੇ ਆਪ ਨਹੀਂ ਨਜਿੱਠੇਂਗਾ ਤਾਂ ਇਸ ਪਿੱਛੋਂ ਹੋਰ ਕਦੋਂ ਵੇਲ਼ਾ ਆਊਗਾ ? ਤੂੰ ਹੁਣ ਸੁੱਖ ਨਾਲ਼ ਜੁਆਨ ਹੋ ਚੱਲਿਐਂ। ਜ਼ਿੰਦਗੀ ਵਿੱਚ ਬੜੇ ਉਤਰਾਅ ਚੜ੍ਹਾ ਆਉਣੇ ਐਂ, ਉਹਨਾਂ ਨੂੰ ਸਰ ਕਰਨ ਲਈ ਸਿਰਫ਼ ਨਰੋਈਆਂ ਲੱਤਾਂ-ਬਾਹਾਂ ਹੀ ਨਹੀਂ ਚਾਹੀਦੀਆਂ, ਨਰੋਈ ਸੋਚ ਤੇ ਤੇਜ਼ ਅਕਲ ਵੀ ਲੋੜੀਂਦੀ ਐ, ਸਗੋਂ ਸਰੀਰ ਨਾਲ਼ੋਂ ਅਕਲ ਦੀ ਵੱਧ ਲੋੜ ਪੈਣੀ ਐ ਤੈਨੂੰ ।"

ਨੱਥਾ ਹੋਰ ਵੀ ਮੁਸ਼ਕਲ ਵਿੱਚ ਪੈ ਗਿਆ। ਅਖ਼ੀਰ ਉਸ ਬਾਪੂ ਜੀ ਦੀ ਸਾਰੀ ਗੱਲ ਨੂੰ ਸਮਝ ਵਿਚਾਰ ਕੇ ਕਿਹਾ, "ਚੰਗਾ ਬਾਪੂ ਜੀ, ਇੱਕ ਵਾਰੀ ਤੁਸੀਂ ਨੈਸ਼ਨਲ ਸਕੂਲ ਵਿੱਚ ਮੇਰੇ ਨਾਲ਼ ਚੱਲ ਕੇ ਹੈੱਡਮਾਸਟਰ ਸਾਹਿਬ ਨੂੰ ਮਿਲ਼ ਆਓ, ਫ਼ੈਸਲਾ ਫਿਰ ਮੈਂ ਆਪੇ ਕਰ ਲਊਂਗਾ।"

"ਮੇਰੇ ਜਾਣ ਨਾਲ ਕੀ ਫ਼ਰਕ ਪਊ "? ਨੰਦ ਸਿੰਘ ਨੇ ਉਵੇਂ ਮੁਸਕਰਾ ਕੇ ਪੁੱਛਿਆ।

"ਇਹ ਮੈਨੂੰ ਨਹੀਂ ਪਤਾ ਪਰ ਤੁਸੀਂ ਮੇਰੇ ਨਾਲ਼ ਜ਼ਰੂਰ ਚੱਲੋ ਇੱਕ ਵਾਰੀ।"

ਨੱਥੇ ਦੇ ਬਾਪੂ ਜੀ ਨੇ ਸਾਰੀ ਗੱਲ ਵਿਚਾਰ ਕੇ ਫ਼ੈਸਲਾ ਕਰ ਲਿਆ ਸੀ ਕਿ ਉਹ ਪਰਸੋਂ ਉਸ ਨਾਲ ਨੈਸ਼ਨਲ ਪਬਲਿਕ ਸਕੂਲ ਦੇ ਹੈੱਡਮਾਸਟਰ ਕੋਲ਼ ਚੱਲਣਗੇ।

ਅਗਲੇ ਦਿਨ ਜਦੋਂ ਉਹ ਸਕੂਲ ਆਇਆ ਤਾਂ ਰਸਤੇ ਵਿੱਚ ਹੀ ਉਹਨੂੰ ਮਾਸਟਰ ਸਾਧੂ ਰਾਮ ਜੀ ਮਿਲ ਪਏ। ਉਹਨਾਂ ਦੂਰੋਂ ਹੀ ਹੱਥ ਉੱਚਾ ਕਰਕੇ ਨੱਥੇ ਨੂੰ ਜਿਵੇਂ ਅਸ਼ੀਰਵਾਦ ਦਿੰਦਿਆਂ ਉੱਚੀ ਸਾਰੀ ਕਿਹਾ, "ਹੈਲੋ ਬੇਟਾ ! ਬੜੇ ਦਿਨ ਹੋਗੇ ਆਪਾਂ ਨੂੰ ਮਿਲ਼ਿਆਂ, ਸਾਡਾ ਘਰ ਤਾਂ ਨਹੀਂ ਭੁੱਲ ਗਿਆ ਕਿਤੇ ?"

ਨੱਥੇ ਨੇ ਕੋਲ਼ ਆ ਕੇ ਉਹਨਾਂ ਦੇ ਪੈਰੀਂ ਹੱਥ ਲਾਉਂਦਿਆਂ ਦੋਏ ਹੱਥ ਜੋੜ ਕੇ ਨਿਮਰਤਾ ਨਾਲ਼ ਜੁਆਬ ਦਿੱਤਾ, "ਏਡੀ ਗੁਸਤਾਖ਼ੀ ਮੈਂ ਕਿਵੇਂ ਕਰ ਸਕਦੈਂ ਜੀ ?"

ਸਾਧੂ ਰਾਮ ਜੀ ਉਹਦੀ ਪਿੱਠ ਥਾਪੜਦਿਆਂ ਖਿੜਖਿੜਾ ਕੇ ਹੱਸ ਪਏ। ਉਹਨਾਂ ਦੀਆਂ ਚਮਕੀਲੀਆਂ ਅੱਖਾਂ ਦੀ ਤਾੜਵੀਂ ਨਜ਼ਰ ਪਲ ਵਿੱਚ ਹੀ ਅੰਦਰੋਂ ਬਾਹਰੋਂ ਸਭ ਕੁਝ ਤੱਕ ਸਕਣ ਦੇ ਯੋਗ ਸੀ। ਨੱਥੇ ਨੇ ਉਹਨਾਂ ਦੇ ਖਿੜੇ ਚਿਹਰੇ ਵੱਲ ਤੱਕ ਕੇ ਸੋਚਿਆ, ਆਖ਼ਰ ਉਹਨਾਂ ਦੀਆਂ ਅੱਖਾਂ ਵਿੱਚ ਕੀ ਜਾਦੂ ਸੀ ਕਿ ਬੰਦਾ ਕੀਲ ਕੇ ਖੜਾ ਲੈਂਦੇ ਸਨ। ਸ਼ਾਇਦ ਇਹ ਜਾਦੂ ਉਹਨਾਂ ਦੀਆਂ ਐਨਕਾਂ ਵਿੱਚ ਸੀ। ਐਨਕਾਂ ਉਹ ਸਕੂਲ ਆਉਣ ਲੱਗੇ ਹੀ ਲਾਉਂਦੇ ਸਨ। ਜਦੋਂ ਪਿਛਾਂਹ ਨੂੰ ਸਿੱਧੇ ਵਾਲ਼ ਵਾਹ ਕੇ ਉਹ ਮਲਮਲ ਦੀ ਧੋਤੀ, ਚਿੱਟਾ ਸ਼ੁੱਧ ਖੱਦਰ ਦਾ ਕਲੀਆਂ ਵਾਲ਼ਾ ਕੁੜਤਾ ਤੇ ਪੈਰੀਂ ਚੱਪਲਾਂ ਪਾ ਕੇ ਸਕੂਲ ਆਉਂਦੇ ਤਾਂ ਕਿਸੇ ਪ੍ਰਸਿੱਧ ਨੇਤਾ ਵਰਗੇ ਜਾਪਦੇ। ਅਕਸਰ ਉਹਨਾਂ ਦਾ ਜਨੇਊ, ਐਨਕਾਂ, ਸਿੱਧੇ ਵਾਹੇ ਵਾਲ਼ ਤੇ ਉਹਨਾਂ ਦੇ ਵਿਚਾਰਾਂ ਦਾ ਕੁਝ ਅਜਿਹਾ ਕਜੋੜ ਮਹਿਸੂਸ ਹੁੰਦਾ ਸੀ ਕਿ ਉਹ ਹੈਰਾਨ ਹੋ ਕੇ ਸੋਚਦਾ, ਉਹ ਕਿਹੋ ਜਿਹੇ ਇਨਸਾਨ ਸਨ?

ਇਂਞ ਰਾਹ ਵਿੱਚ ਖੜੋਤਿਆਂ ਤਾਂ ਅਜਿਹੇ ਪ੍ਰਸ਼ਨ ਦਾ ਹੱਲ ਨਹੀਂ ਲੱਭਿਆ ਜਾ ਸਕਦਾ। ਨੱਥੇ ਨੂੰ ਇਹ ਸੋਚ ਕੇ ਆਪਣੇ ਆਪ 'ਤੇ ਹਾਸੀ ਆ ਗਈ। ਸਾਧੂ ਰਾਮ ਜੀ ਨੇ ਉਹਦੇ ਮੋਢੇ ਉੱਤੇ ਹੱਥ ਧਰਦਿਆਂ ਕਿਹਾ, "ਸਕੂਲ ਈ ਚੱਲਿਐਂ?....ਆ ਫੇਰ।"

ਤੇ ਉਹ ਨਿਸੰਗ ਨੱਥੇ ਦੇ ਮੋਢੇ ਉੱਤੇ ਹੱਥ ਧਰੀ, ਉਹਦੇ ਬਰਾਬਰ ਤੁਰ ਪਏ। ਆਸੇ-ਪਾਸੇ ਸਕੂਲ ਆ ਰਹੇ ਮੁੰਡੇ ਉਹਨਾਂ ਨੂੰ ਇਂਞ ਤੁਰਦਿਆਂ ਵੇਖ ਕੇ ਕੁਝ ਝਕਦਿਆਂ ਪਿਛਾਂਹ ਹਟ ਕੇ ਤੁਰਨ ਲੱਗ ਪਏ। (ਪਰ ਸਾਧੂ ਰਾਮ ਜੀ ਅਜਿਹੀਆਂ ਗੱਲਾਂ ਦਾ ਕਦੇ ਖ਼ਿਆਲ ਨਹੀਂ ਸਨ ਕਰਦੇ)

"ਨੱਥਾ ਸਿੰਘ ਬੇਟੇ,ਤੈਨੂੰ ਕਿਸੇ ਨਵੀਂ ਘਟਨਾ ਦਾ ਪਤਾ ਲਗਿਐ ?" ਸਕੂਲ ਦੇ ਨੇੜੇ ਜਾ ਕੇ ਅਚਨਚੇਤ ਹੀ ਸਾਧੂ ਰਾਮ ਜੀ ਨੇ ਸਧਾਰਨ ਗੱਲਾਂ ਵੱਲੋਂ ਧਿਆਨ ਹਟਾ ਕੇ ਕਿਹਾ।

"ਕੀ ਜਨਾਬ ? ਮੈਨੂੰ ਪਤਾ ਨਹੀਂ।"

"ਵਾਹ ਬਈ, ਤੂੰ ਚੰਗਾ ਤਾਲਿਬ ਇਲਮ ਐਂ !" ਉਹਨਾਂ ਨੂੰ ਸੱਚ ਮੁੱਚ ਹੈਰਾਨੀ ਹੋਈ, "ਸਾਈਂ ਲੋਕਾ ਏਡਾ ਵੱਡਾ ਹਾਦਸਾ ਵਾਪਰ ਗਿਆ, ਤੂੰ ਕਹਿਨੈ ਪਤਾ ਨਹੀਂ।"

ਨੱਥੇ ਨੂੰ ਜਿਵੇਂ ਕੁਝ ਸ਼ਰਮਿੰਦਗੀ ਮਹਿਸੂਸ ਹੋਈ। ਉਸ ਇਂਞ ਸਿਰ ਝੁਕਾਅ ਲਿਆ ਜਿਵੇਂ ਉਸ

ਕੋਲੋਂ ਕੋਈ ਗੁਨਾਹ ਹੋ ਗਿਆ ਹੋਵੇ। ਸਾਧੂ ਰਾਮ ਜੀ ਨੇ ਉਹਦੇ ਮੋਢੇ 'ਤੋਂ ਹੱਥ ਚੁੱਕ ਕੇ ਉਹਦੀ ਖੱਬੀ ਬਾਂਹ ਨੂੰ ਡੌਲ਼ੇ ਕੋਲ਼ੋਂ ਫੜਦਿਆਂ ਕਿਹਾ, "ਖ਼ੈਰ ਅਜੇ ਹੁਣੇ ਪਿੰਡੋਂ ਆਇਐਂ ਹੋਰ ਘੜੀ ਬਿੰਦ ਨੂੰ ਪਤਾ ਲੱਗ ਜਾਏਗਾ।"

"ਪਰ ਤੁਸੀਂ ਕਿਉਂ ਨਹੀਂ ਦੱਸ ਦਿੰਦੇ ਜਨਾਬ?" ਨੱਥੇ ਨੇ ਉਤਸੁਕਤਾ ਵਿਖਾਈ।

"ਮੈਂ ਕਿਉਂ ਦੱਸਾਂ ਕਾਕੇ? ਤੈਨੂੰ ਖ਼ੁਦ ਹੀ ਪਤਾ ਕਰਨਾ ਚਾਹੀਦੈ।" ਇਹ ਕਹਿ ਕੇ ਸਕੂਲ ਦਾ ਗੇਟ ਲੰਘਦਿਆਂ ਹੀ ਉਹ ਲੰਮੀਆਂ ਪੁਲਾਂਘਾਂ ਪੁਟਦੇ ਸਕੂਲ ਦੇ ਪਿਛਲੇ ਪਾਸੇ ਪਹਿਲੀ ਜਮਾਤ ਦੇ ਕਮਰੇ ਵੱਲ ਚਲੇ ਗਏ।

ਨੱਥੇ ਲਈ ਉਹ ਅਜਿਹੀ ਸਥਿਤੀ ਪੈਦਾ ਕਰ ਗਏ ਸਨ ਕਿ ਉਹਦੀ ਬੇਚੈਨੀ ਪਲੋ-ਪਲ ਵਧਣ ਲੱਗ ਪਈ। ਉਹਨੂੰ ਮੁੜ-ਮੁੜ ਦੀਨੇ ਦਾ ਖ਼ਿਆਲ ਆਇਆ। ਚਾਰ ਦਿਨ ਹੋ ਗਏ ਸਨ ਉਹ ਵੀ ਨਹੀਂ ਸੀ ਮਿਲ਼ਿਆ। ਇੱਕ ਵਾਰ ਉਹਦੇ ਚਿੱਤ ਵਿੱਚ ਆਈ ਕਿ ਸਕੂਲ ਲੱਗਣ ਤੋਂ ਪਹਿਲਾਂ ਦੀਨੇ ਕੇ ਘਰ ਹੋ ਕੇ ਜਾਏ ਪਰ ਚੰਦੂ ਚਪੜਾਸੀ ਬਾਰ-ਬਾਰ ਚਲੋ ਬਾਹਰ ਦੇ ਹੋਕਰੇ ਮਾਰਦਿਆਂ ਸ਼ਾਇਦ ਦੂਜੀ ਘੰਟੀ ਵਜਾਉਣ ਜਾ ਰਿਹਾ ਸੀ।

ਆਪਣੇ ਕਮਰੇ ਵਿੱਚ ਬਸਤਾ ਰੱਖ ਕੇ ਇਹਨਾਂ ਸੋਚਾਂ ਵਿੱਚ ਗੁੰਮਿਆਂ ਨੱਥਾ ਜਦੋਂ ਵਰਾਂਡੇ ਵਿੱਚ ਆਇਆ ਤਾਂ ਦੂਰੋਂ ਆਉਂਦੇ ਜਗਨੇ ਨੇ ਉੱਚੀ ਸਾਰੀ ਹੋਕਰਾ ਮਾਰਿਆ, "ਪਟਵਾਰੀ ਸਾਹਿਬ, ਬੰਦਗੀ ਬਜਾ ਲਾਤੇ ਹੈਂ ਜਨਾਬ।"

ਨੱਥੇ ਤੋਂ ਉਹਦੀ ਸ਼ਕਲ ਸੂਰਤ ਹੀ ਜਿਵੇਂ ਨਹੀਂ ਪਛਾਣੀ ਗਈ। ਉਸ ਬਟਨਾਂ ਵਾਲ਼ੀ ਖ਼ਾਕੀ ਨਿੱਕਰ ਤੇ ਚਿੱਟੇ ਖੱਦਰ ਦਾ ਦੋ ਜੇਬਾਂ ਵਾਲ਼ਾ ਕਮੀਜ਼ ਪਾਇਆ ਹੋਇਆ ਸੀ। ਪੈਰੀਂ ਖ਼ਾਕੀ ਫ਼ਲੀਟ ਸਨ। ਨਿੱਕਰ ਦੀ ਪੇਟੀ ਕੱਸੀ ਹੋਣ ਕਰਕੇ ਉਹਦਾ ਬਾਹਰ ਨੂੰ ਨਿਕਲ਼ਿਆ ਢਿੱਡ ਤੂੰਬੇ ਵਾਂਗ ਮੜ੍ਹਿਆ ਲਗਦਾ ਸੀ। ਕਮੀਜ਼ ਦੇ ਉਤਲੇ ਦੋ ਬਟਨ ਖੁੱਲ੍ਹੇ ਸਨ ਤੇ ਖੱਬੇ ਪਾਸੇ ਦਾ ਮੁੜਿਆ ਹੋਇਆ ਕਾਲਰ ਜਗਨੇ ਦੀ ਅਣਗਿਹਲੀ ਦਾ ਪਰਤੱਖ ਸਬੂਤ ਸੀ। ਕਾਲਰ ਨੂੰ ਵੇਖ ਕੇ ਹੀ ਨੱਥੇ ਨੂੰ ਉਹਦੇ ਫ਼ਲੀਟਾਂ ਦਾ ਚੇਤਾ ਅਇਆ ਤੇ ਜਦੋਂ ਉਹਨੇ ਗਹੁ ਨਾਲ਼ ਵੇਖਿਆ ਤਾਂ ਸੱਚਮੁੱਚ ਹੀ ਫ਼ਲੀਟਾਂ ਦੇ ਫ਼ੀਤੇ ਅਧ ਖੁੱਲ੍ਹੇ ਸਨ। ਇੱਕ ਜੁਰਾਬ ਖੱਬੇ ਕਾਲਰ ਵਾਂਗ ਹੀ ਅੰਦਰ ਨੂੰ ਮੁੜੀ ਹੋਈ ਸੀ।

ਨੱਥੇ ਨੇ ਉਹਦੇ ਨੇੜੇ ਆਉਂਦਿਆਂ ਹੱਸ ਕੇ ਕਿਹਾ, "ਅੱਜ ਤਾਂ ਮੋਟਿਆ ਬੜੀ ਤਿਆਰੀ ਖਿੱਚੀ ਐ। ਕੀ ਗੱਲ ਕਿਸੇ ਦੀ ਜੰਨ ਜਾਣੈਂ?"

ਉਸੇ ਵੇਲ਼ੇ ਜਗਨੇ ਨੇ ਅੱਖ ਦੱਬੀ ਤੇ ਅੱਗੇ ਪਿੱਛੇ ਝਾਕ ਕੇ ਬਿਨਾਂ ਕੁਝ ਬੋਲਿਆਂ ਮੋਢੇ ਪਾਇਆ ਪੁਰਾਣਾ ਖ਼ਾਕੀ ਝੋਲ਼ਾ ਇੰਞ ਰਤਾ ਕੁ ਅਗਾਂਹ ਕਰ ਲਿਆ ਜਿਵੇਂ ਉਹਦੇ ਵਿੱਚੋਂ ਕੋਈ ਖ਼ਾਸ ਚੀਜ਼ ਕੱਢ ਕੇ ਵਿਖਾਉਣ ਲੱਗਿਆ ਹੋਏ। ਨੱਥੇ ਨੇ ਸਿਰ ਅਗਾਂਹ ਕਰਕੇ ਵੇਖਿਆ, ਝੋਲ਼ੇ ਵਿੱਚ ਕਿਤਾਬਾਂ ਦੇ ਇੱਕ ਪਾਸੇ ਚਿੱਟੇ ਖੱਦਰ ਦੀ ਗਾਂਧੀ ਟੋਪੀ ਪਾਈ ਹੋਈ ਸੀ। ਉਹਦੇ ਨਾਲ਼ ਇੱਕ ਰੁਮਾਲ ਤੇ ਸਕਾਊਟਾਂ ਵਾਲ਼ੀ ਵਿਸਲ ਸੀ। ਪਲ ਦਾ ਪਲ ਝੋਲ਼ੇ ਦਾ ਮੂੰਹ ਰਤਾ ਚੌੜਾ ਕਰਕੇ ਜਗਨਾ ਅਟੈਨਸ਼ਨ ਹੋਇਆ ਨੱਥੇ ਦੇ ਚਿਹਰੇ ਦੀ ਹੈਰਾਨੀ ਤਾੜਦਾ ਰਿਹਾ। ਨੱਥੇ ਨੇ ਦੋ ਵਾਰ ਝੋਲ਼ੇ ਵਿੱਚ ਤੇ ਜਗਨੇ ਦੀਆਂ ਸ਼ਰਾਰਤੀ ਅੱਖਾਂ ਵੱਲ ਤੱਕਿਆ। ਫੇਰ ਉਹਨੂੰ ਕੋਈ ਸਮਝ ਨਾ ਆਈ ਕਿ ਜਗਨਾ ਕਹਿਣਾ ਕੀ ਚਾਹੁੰਦਾ ਸੀ।

"ਕਿਉਂ? ਆਈ ਕੁਝ ਦਿਮਾਗ ਮੇਂ? ਜਗਨੇ ਨੇ ਖੱਬਾ ਹੱਥ ਉਂਗਲ਼ਾਂ ਫੈਲਾਅ ਦੇ ਨੱਥੇ ਦੇ

ਚਿਹਰੇ ਵੱਲ ਵਧਾਉਂਦਿਆਂ ਪੁੱਛਿਆ।

ਨੱਥੇ ਨੇ ਸਿਰ ਹਿਲਾ ਦਿੱਤਾ।

ਜਗਨੇ ਨੇ ਇੱਕ ਵਾਰ ਫੇਰ ਆਸੇ-ਪਾਸੇ ਆਉਂਦੇ ਜਾਂਦੇ ਮੁੰਡਿਆਂ ਵੱਲ ਤੱਕ ਕੇ ਅੱਖ ਦੱਬੀ ਤੇ ਨੱਥੇ ਦੇ ਮੋਢੇ ਉੱਤੇ ਹੱਥ ਧਰ ਕੇ ਅੱਡੀਆਂ ਚੁੱਕਦਿਆਂ ਉਹਨੇ ਕੰਨ ਕੋਲ਼ ਮੂੰਹ ਕਰਕੇ ਕਿਹਾ, "ਸਤਿਆਗ੍ਰਹਿ ਜਾਰੀ ਹੈ।"

ਨੱਥੇ ਨੂੰ ਜਾਪਿਆ ਜਿਵੇਂ ਉਹਨੇ ਫ਼ਾਰਸੀ ਬੋਲੀ ਹੋਵੇ। ਉਹ ਉਵੇਂ ਜਗਨੇ ਦੇ ਮੂੰਹ ਵੱਲ ਤਕਦਾ ਰਿਹਾ। ਜਗਨੇ ਨੂੰ ਵੀ ਪਤਾ ਲੱਗ ਗਿਆ ਕਿ ਉਹਨੂੰ, ਉਸਦੀ ਗੱਲ ਸਮਝ ਨਹੀਂ ਸੀ ਆਈ।

ਉਸੇ ਵੇਲ਼ੇ ਚੰਦੂ ਨੇ ਘੰਟੀ ਵਜਾਉਣੀ ਸ਼ੁਰੂ ਕੀਤੀ। ਘੰਟੀ ਦੇ ਰੌਲ਼ੇ ਵਿੱਚ ਜਗਨੇ ਨੇ ਹੱਥ ਮਾਰਦਿਆਂ ਉੱਚੀ ਸਾਰੀ ਕਿਹਾ, "ਜਾ ਰੇ ਜਾਟ, ਤੇਰੇ ਸਿਰ ਪਰ ਖਾਟ, ਕਰ ਦੀ ਨਾ ਵਾਹੀ ਬਾਤ.....ਮ੍ਹਾਰੇ 'ਦੇਸ਼ੀ' ਮਾਣਸ ਕਹਿਆ ਕਰੇਂ ਨਾ, ਅਕ:

"ਕਾਗ ਪੀਚਰੇ ਡਾਰ ਕੇ<br>
ਪੜ੍ਹਾਇਓ ਚਾਰੋਂ ਬੇਦ ਕਰਯੋ ਗੂੜ੍ਹ<br>
ਊਚ ਨੀਚ ਸਮਝਿਓ ਨਹੀਂ<br>
ਰਹਿਓ ਮੂੜ੍ਹ ਕੋ ਮੂੜ੍ਹ

"ਇਬ ਤਨੇ ਕੇ ਕਹੂੰ, ਬਸ। ਤੂੰ ਤੋਂ ਮੂੜ੍ਹ ਮਾਣਸ ਸੈ !"

"ਤੂੰ ਹਰ ਵੇਲ਼ੇ ਚੌੜ ਵਿੱਚ ਗੱਲ ਨਾ ਕਰਿਆ ਕਰ, ਵਿਚਲੀ ਗੱਲ ਦੱਸ।" ਨੱਥੇ ਨੇ ਗੰਭੀਰ ਹੁੰਦਿਆਂ ਕਿਹਾ। "ਲੈ, ਇਬੀ ਆ ਕੇ ਬਤਾਊਂ ਸੂੰ !" ਜਗਨਾ ਓਵੇਂ ਚੌੜ ਨਾਲ਼ ਚੁਟਕੀ ਮਾਰ ਕੇ ਅੱਖ ਦਬਦਿਆਂ ਬੋਲਿਆ ਤੇ ਆਪਣੀ ਜਮਾਤ ਦੇ ਕਮਰੇ ਵੱਲ ਨੱਸ ਤੁਰਿਆ।

ਬਿੰਦ ਕੁ ਪਿੱਛੋਂ ਉਹ ਝੋਲ਼ਾ ਰੱਖ ਕੇ ਮੁੜਿਆ ਤਾਂ ਝੋਲ਼ੇ ਵਿੱਚ ਪਾਈ ਹੋਈ ਵਿਸਲ ਦੀ ਡੋਰ ਉਹਨੇ ਆਪਣੇ ਗਲ਼ ਵਿੱਚ ਪਾਈ ਹੋਈ ਸੀ। ਘੰਟੀ ਦੀ ਖੜਕਾਰ ਵਿੱਚ ਹੀ ਉਹਨੇ ਇੱਕ ਦੋ ਵਾਰੀ ਉੱਚੀ ਉੱਚੀ ਵਿਸਲ ਵਜਾਈ ਤੇ ਸਕਾਊਟਿੰਗ ਦੀ ਪਰੇਡ ਕਰਨ ਵਾਲ਼ਿਆਂ ਵਾਂਗ ਲੈਫਟ-ਰਾਈਟ ਕਰਦਿਆਂ ਪਰੇਅਰ-ਗਰਾਊਂਡ ਵੱਲ ਤੁਰਿਆ ਗਿਆ।

ਨੱਥੇ ਨੂੰ ਉਹਦੀ ਅਜਿਹੀ ਨਿਆਣਿਆਂ ਵਾਲ਼ੀ ਚੌੜ ਉੱਤੇ ਸੱਚੀਂ ਹੀ ਗੁੱਸਾ ਆ ਜਾਂਦਾ ਸੀ। ਜਗਨਾ ਵੀ ਚਤਰ ਸੀ, ਉਹ ਉਸੇ ਵੇਲ਼ੇ ਤਾੜ ਜਾਂਦਾ। ਇਸੇ ਕਰਕੇ ਹੈੱਡ ਮਾਸਟਰ ਸਾਹਿਬ ਦੇ ਦਫ਼ਤਰ ਤੋਂ ਪੰਜ-ਸੱਤ ਕਦਮ ਉਰ੍ਹਾਂ ਹੀ ਉਹਨੇ ਇੱਕ ਵਿਸਲ ਹੋਰ ਵਜਾਈ ਤੇ "ਅਬਾਉਟ-ਟ-ਟਰਨ" ਕਹਿ ਕੇ ਵਾਪਸ ਮੁੜ ਪਿਆ। ਨੱਥੇ ਦੇ ਸਾਹਮਣੇ ਆ ਕੇ ਉੱਚੀ ਸਾਰੀ "ਹਾਲਟ" ਕਹਿੰਦਿਆਂ ਪੈਰ ਮਾਰ ਕੇ ਰੁਕਿਆ ਤੇ ਫੇਰ ਸਲੂਟ ਮਾਰ ਕੇ ਸਿੱਧਾ ਖੜੋਂਦਿਆਂ ਬੋਲਿਆ, "ਸਾਹਿਬ ਲੋਗ ਅਬ ਆਪ ਕੋ ਅਸਲੀ ਬਾਤ ਬਤਾਨਾ ਮਾਂਗਤਾ ! ਅਮਰਾ ਸਾਥ ਚਲੋ।"

ਨੱਥੇ ਦੇ ਦਿਲ ਵਿੱਚ ਜਿਹੜੀ ਉਤਸੁਕਤਾ ਸਵੇਰੇ-ਸਵੇਰੇ ਮਾਸਟਰ ਸਾਧੂ ਰਾਮ ਜੀ ਦੇ ਨਾਟਕੀ ਵਤੀਰੇ ਨਾਲ਼ ਪੈਦਾ ਹੋਈ ਸੀ ਬਹੁਤਾ ਉਸੇ ਗੰਭੀਰਤਾ ਕਰਕੇ ਹੀ ਉਹਨੂੰ ਜਗਨੇ 'ਤੇ ਗੁੱਸਾ ਆ ਰਿਹਾ ਸੀ। ਜਗਨੇ ਨੇ ਉਹਦੇ ਤੌਰ ਵੇਖਦਿਆਂ ਚਿਹਰੇ ਉੱਤੇ ਗੰਭੀਰਤਾ ਲਿਆ ਕੇ ਕਿਹਾ, "ਆ ਇੱਕ ਮਿੰਟ ਸਕੂਲੋਂ ਬਾਹਰ ਚੱਲੀਏ," ਤੇ ਉਹਦੀ ਬਾਂਹ ਫੜ ਕੇ ਉਹ ਬਾਹਰ ਨੂੰ

ਤੁਰ ਪਿਆ।

ਤੀਜੀ ਘੰਟੀ ਅਜੇ ਨਹੀਂ ਸੀ ਵੱਜੀ। ਉਹ ਮੰਦਰ ਵਾਲ਼ੇ ਤਲਾਅ ਵੱਲ ਤੁਰ ਗਏ। ਜਗਨਾ ਤਲਾਅ ਵਾਲ਼ੀ ਹਲਟੀ ਦੇ ਕੋਲ਼ ਜਾ ਕੇ ਖੇਤ ਦੀ ਵੱਟ ਉੱਤੇ ਬੈਠਦਿਆਂ ਬੋਲਿਆ, "ਏਥੇ ਆ ਕੇ ਬੈਠ ਤੈਨੂੰ ਸਾਰੀ ਗੱਲ ਸਮਝਾਵਾਂ।"

ਨੱਥਾ ਭਰਿਆ-ਪੀਤਾ ਉਹਦੇ ਕੋਲ਼ ਬਹਿ ਗਿਆ। ਜਗਨੇ ਨੇ ਗੱਲ ਸ਼ੁਰੂ ਕੀਤੀ, "ਕੱਲ੍ਹ ਸ਼ਾਮ ਨੂੰ ਇੱਕ ਬੜੀ ਅਜੀਬ ਖ਼ਬਰ ਆਈ ਐ। ਆਪਣੇ ਇਹ ਗੁਆਂਢੀ ਫ਼ਰੀਦ ਕੋਟੀਏ ਰਾਜੇ ਨੇ ਆਪਣੀ ਉਮਰ ਦੇ ਦੋ ਮੁੰਡਿਆਂ ਨੂੰ ਇਸ ਗੱਲ ਪਿੱਛੇ ਗਰਿਫ਼ਤਾਰ ਕਰ ਲਿਆ ਕਿ ਉਹ ਤਿਰੰਗਾ ਝੰਡਾ ਚੁੱਕੀ ਫਿਰਦੇ ਸੀ।" ਨੱਥੇ ਨੇ ਬੜੀ ਹੈਰਾਨੀ ਨਾਲ਼ ਉਹਦੇ ਮੂੰਹ ਵੱਲ ਤੱਕਿਆ ਪਰ ਜਗਨਾ ਹੋਰ ਗੰਭੀਰ ਹੋ ਗਿਆ ਸੀ। ਉਹਨੇ ਸਿਆਣਿਆਂ ਵਾਂਗ ਖੰਘੂਰਾ ਮਾਰਦਿਆਂ ਗੱਲ ਜਾਰੀ ਰੱਖੀ, "ਸੁਣਿਐਂ ਓਥੇ ਕਿਸੇ ਪਹਾੜੀ ਰਾਜੇ ਨੇ ਆਪਣੇ ਏਸ ਗੁਆਂਢੀ ਮਹਾਰਾਜੇ ਨੂੰ ਮਿਲਣ ਆਉਣਾ ਸੀ। ਥਾਂ-ਥਾਂ 'ਤੇ ਪੁਲਿਸ ਦਾ ਪਹਿਰਾ ਸੀ। ਉਹਨਾਂ ਮੁੰਡਿਆਂ ਨੇ ਝੰਡਾ ਲਿਜਾ ਕੇ ਰਾਜੇ ਦੇ ਮਹਿਲਾਂ ਦੇ ਜਨੂਬ ਵਾਲ਼ੇ ਪਾਸ ਖੜੋਤੇ ਪਿੱਪਲ਼ ਉੱਤੇ ਲਾ ਦਿੱਤਾ। ਕਈ ਲੋਕ ਤਾਂ ਕਹਿੰਦੇ ਐ ਕਿ ਲਾਇਆ ਵੀ ਨਹੀਂ ਸਿਰਫ਼ ਉਹ ਚੁੱਕੀ ਈ ਫਿਰਦੇ ਸੀ। ਸਿਪਾਹੀਆਂ ਨੇ ਉਹਨਾਂ ਨੂੰ ਏਸੇ ਕਸੂਰ ਵਿੱਚ ਗਰਿਫ਼ਤਾਰ ਕਰ ਲਿਆ ਕਿ ਉਹਨਾਂ ਕੋਲ਼ ਤਿਰੰਗਾ ਝੰਡਾ ਸੀ।

"ਰਾਤ ਪਬਲਿਕ ਸਕੂਲ ਦੇ ਇੱਕ ਮਾਸਟਰ ਜੀ ਇਸ ਗੱਲ ਦਾ ਪਤਾ ਕਰਨ ਫ਼ਰੀਦਕੋਟ ਗਏ ਸੀ। ਉਹਨਾਂ ਨੇ ਆ ਕੇ ਜਿਹੜੀ ਗੱਲ ਦੱਸੀ ਐ ਉਹਦੇ ਕਰਕੇ ਹੀ ਆਪਣੀ ਮੰਡੀ ਦੇ ਲੀਡਰਾਂ ਨੇ ਸਲਾਹ ਕੀਤੀ ਐ ਕਿ ਕੱਲ੍ਹ ਨੂੰ ਮਹਾਰਾਜੇ ਦੀਆਂ ਕਚਹਿਰੀਆਂ ਸਾਹਮਣੇ ਜਲੂਸ ਦੀ ਸ਼ਕਲ ਵਿੱਚ ਜਾ ਕੇ ਇਸ ਕਾਰਵਾਈ ਦੇ ਖ਼ਿਲਾਫ਼ ਪ੍ਰੋਟੈੱਸਟ ਕੀਤਾ ਜਾਏ ....ਤੇ ਅਸੀਂ ਵੀ ਉਸ ਪ੍ਰੋਟੈੱਸਟ ਵਿੱਚ ਸ਼ਾਮਲ ਹੋਣ ਜਾ ਰਹੇ ਆਂ-ਯਾਨੀ ਮਾਂ ਬਦੌਲਤ, ਸ੍ਰੀ ਮਾਨ ਸ੍ਰੀ ਜਗਨ ਨਾਥ ਜੀ ਗੋਇਲ! ਸਮਝੇ ਜਨਾਬ। ਹੁਣ ਲੱਗ ਗਿਆ ਅਸਲੀ ਬਾਤ ਕਾ ਪਤਾ ?"

ਨੱਥੇ ਨੂੰ ਇਹ ਸਾਰੀ ਗੱਲ ਕਿਸੇ ਪਰੀ ਕਹਾਣੀ ਵਰਗੀ ਲੱਗ ਰਹੀ ਸੀ। ਉਹਨੂੰ ਜਗਨੇ ਉੱਤੇ ਅਜੇ ਵੀ ਵਿਸ਼ਵਾਸ ਨਹੀਂ ਸੀ ਆ ਰਿਹਾ ਕਿ ਉਹ ਸਾਰੀ ਗੱਲ ਸੱਚੀ ਦੱਸ ਰਿਹਾ ਸੀ। ਤੀਜੀ ਘੰਟੀ ਵਜਦੀ ਸੁਣ ਕੇ ਜਗਨਾ ਉਠਦਿਆਂ ਬੋਲਿਆ, "ਆ ਪਹਿਲਾਂ ਪਰੇਅਰ ਵਿੱਚ ਚੱਲੀਏ, ਫੇਰ ਰਿਸੈੱਸ ਵਿੱਚ ਚੱਲ ਕੇ ਦੀਨੇ ਨਾਲ਼ ਸਲਾਹ ਕਰਾਂਗੇ।"

ਜਗਨੇ ਦੀ ਗੰਭੀਰਤਾ ਨੇ ਨੱਥੇ ਨੂੰ ਸੋਚ ਵਿੱਚ ਪਾ ਦਿੱਤਾ। ਉਹ ਚੁੱਪ ਕਰਕੇ ਉਹਦੇ ਨਾਲ਼ ਤੁਰ ਪਿਆ।

**ਔਖੇ ਸ਼ਬਦਾਂ ਦੇ ਅਰਥ :**

ਵਤੀਰਾ : ਵਰਤਾਉ / ਉਤਸੁਕਤਾ : ਤੀਬਰ ਇੱਛਾ / ਪੁਲਾਂਘਾਂ : ਕਦਮ / ਹੋਕਰੇ : ਉੱਚੀਆਂ ਅਵਾਜ਼ਾਂ / ਜਨੂਬ : ਦੱਖਣ ਦਿਸ਼ਾ / ਗੁਸਤਾਖ਼ੀ : ਗ਼ਲਤੀ, ਨਿਰਾਦਰੀ, ਜ਼ਿਆਦਤੀ / ਸਤਿਆਗ੍ਰਹਿ : ਅੰਦੋਲਨ / ਜੰਨ : ਬਰਾਤ / ਪ੍ਰੋਟੈੱਸਟ : ਵਿਰੋਧ

## ਅਭਿਆਸ

1. ਨੰਦ ਸਿੰਘ ਨੇ, ਨੱਥੂ ਨੂੰ ਸਕੂਲ ਬਦਲਣ ਬਾਰੇ ਕੀ ਸਲਾਹ ਦਿੱਤੀ ? ਲਗ-ਪਗ 40 ਸ਼ਬਦਾਂ ਵਿੱਚ ਲਿਖੋ।
2. ਜਗਨੇ ਨੇ ਨੱਥੇ ਨੂੰ ਆਪਣੇ ਖ਼ਾਕੀ ਝੋਲ਼ੇ ਵਿੱਚੋਂ ਕੀ ਦਿਖਾਇਆ ਅਤੇ ਉਸ ਦੇ ਕੰਨ ਕੋਲ਼ ਕੀ ਕਿਹਾ?
3. ਫ਼ਰੀਦਕੋਟੀਏ ਰਾਜੇ ਨੇ ਦੋ ਮੁੰਡਿਆਂ ਨੂੰ ਕਿਉਂ ਗਰਿਫ਼ਤਾਰ ਕਰ ਲਿਆ ਸੀ ?
4. ਮੰਡੀ ਦੇ ਲੀਡਰਾਂ ਨੇ ਕਿਸ ਕਾਰਵਾਈ ਦੇ ਖ਼ਿਲਾਫ਼ ਪ੍ਰੋਟੈੱਸਟ ਕੀਤਾ?
5. ਹੇਠ ਲਿਖੇ ਮੁਹਾਵਰਿਆਂ ਨੂੰ ਆਪਣੇ ਵਾਕਾਂ ਵਿੱਚ ਵਰਤੋ :-
   ਅੱਕ ਜਾਣਾ, ਸਰ ਕਰਨਾ, ਤਾੜ ਜਾਣਾ।
6. "ਜ਼ਿੰਦਗੀ ਵਿੱਚ ਬੜੇ ਉਤਰਾਅ ਚੜ੍ਹਾਅ ਆਉਣੇ ਐਂ, ਉਹਨਾਂ ਨੂੰ ਸਰ ਕਰਨ ਲਈ ਸਿਰਫ਼ ਨਰੋਈਆਂ ਲੱਤਾਂ-ਬਾਹਾਂ ਹੀ ਨਹੀਂ ਚਾਹੀਦੀਆਂ। ਨਰੋਈ ਸੋਚ ਤੇ ਤੇਜ਼ ਅਕਲ ਵੀ ਲੋੜੀਂਦੀ ਐ, ਸਗੋਂ ਸਰੀਰ ਨਾਲ਼ੋਂ ਅਕਲ ਦੀ ਵੱਧ ਲੋੜ ਪੈਣੀ ਐ ਤੈਨੂੰ।" ਉਪਰੋਕਤ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਦੋਂ ਕਹੇ?

# ਤੇਰਾਂ

ਇਹ ਅੱਠ ਅਪਰੈਲ ਉੱਨੀ ਸੌ ਛਿਆਲ਼ੀ ਦੀ ਘਟਨਾ ਹੈ, ਜਦੋਂ ਮਹਾਰਾਜੇ ਦੇ ਹੁਕਮ ਨਾਲ਼ ਤਿਰੰਗਾ ਝੰਡਾ ਰੱਖਣ ਦੇ ਦੋਸ਼ ਵਿੱਚ ਦੋ ਮੁੰਡਿਆਂ ਨੂੰ ਪੁਲਿਸ ਨੇ ਗਰਿਫ਼ਤਾਰ ਕਰਕੇ ਜੇਲ੍ਹ ਵਿੱਚ ਡੱਕ ਦਿੱਤਾ। ਇਸ ਨਾਲ਼ ਸਾਰੇ ਇਲਾਕੇ ਦੇ ਲੋਕਾਂ ਅੰਦਰ ਅਥਾਹ ਰੋਸ ਫੈਲ ਗਿਆ। ਵਿਸ਼ੇਸ਼ ਤੌਰ ਉੱਤੇ ਇਲਾਕੇ ਦੇ ਪਰਜਾ-ਮੰਡਲ ਦੇ ਆਗੂਆਂ ਨੇ ਇਹਦਾ ਵਿਰੋਧ ਕਰਨ ਦਾ ਪੱਕਾ ਇਰਾਦਾ ਕਰ ਲਿਆ ਸੀ। ਉਹਨਾਂ ਆਪਣੇ ਵਰਕਰਾਂ ਨੂੰ ਸੱਦ ਕੇ ਸਲਾਹ ਕੀਤੀ ਤੇ ਫੇਰ ਲੋਕਾਂ ਦੀ ਰਾਏ ਜਾਣਨ ਲਈ ਥਾਂ-ਥਾਂ ਜਲਸੇ ਕੀਤੇ ਗਏ।

ਤੀਸਰੇ ਦਿਨ ਜੋਸ਼ ਵਿੱਚ ਆਏ ਲੋਕ, ਜਿਨ੍ਹਾਂ ਵਿੱਚ ਨੌਜਵਾਨ ਤੇ ਅੱਲ੍ਹੜ ਉਮਰ ਦੇ ਮੁੰਡੇ ਵੀ ਸ਼ਾਮਲ ਸਨ, ਸਵੇਰ ਦੀ ਗੱਡੀ ਨਾਹਰੇ ਲਾਉਂਦੇ ਹੋਏ ਫ਼ਰੀਦਕੋਟ ਪਹੁੰਚੇ। ਓਥੇ ਜਾ ਕੇ ਜੋ ਕੁਝ ਉਹਨਾਂ ਨੇ ਵੇਖਿਆ ਉਸ ਨਾਲ਼ ਲੋਕਾਂ ਦਾ ਰੋਹ ਹੋਰ ਭੜਕ ਪਿਆ।

ਮਹਾਰਾਜੇ ਨੇ ਸਟੇਸ਼ਨ ਦੇ ਬਾਹਰਵਾਰ ਆਪਣੀ ਰਿਆਸਤ ਦੀ ਹੱਦ ਵਿੱਚ ਕਿੰਨੇ ਹੀ ਬੰਦੇ ਇਕੱਠੇ ਕਰਕੇ ਕਚਿਹਰੀਆਂ ਦੀ ਚਾਰ-ਦੀਵਾਰੀ ਤੇ ਰੁੱਖਾਂ ਦੇ ਓਹਲੇ ਬਿਠਾਏ ਹੋਏ ਸਨ। ਜਦੋਂ ਪਰਜਾ-ਮੰਡਲ ਦੇ ਵਰਕਰ ਨਾਹਰੇ ਲਾਉਂਦੇ ਹੋਏ ਗੱਡੀਓਂ ਉੱਤਰੇ ਤਾਂ ਲੁਕੇ ਹੋਏ ਬੰਦਿਆਂ ਨੇ ਇੱਟਾਂ ਵੱਟਿਆਂ ਦਾ ਮੀਂਹ ਵਰ੍ਹਾ ਦਿੱਤਾ। ਕਈਆਂ ਵਰਕਰਾਂ ਤੇ ਆਮ ਲੋਕਾਂ ਦੇ ਸਖ਼ਤ ਸੱਟਾਂ ਵੀ ਵੱਜੀਆਂ। ਉਸੇ ਵੇਲ਼ੇ ਆਗੂਆਂ ਨੇ ਸਲਾਹ ਬਣਾਈ ਕਿ ਸਾਰੇ ਵਰਕਰ ਰੇਲ ਦੀ ਲਾਈਨ ਦੇ ਪੂਰਬ ਵਾਲ਼ੇ ਪਾਸੇ ਇੱਕ ਝਿੜੀ ਵਿੱਚ, ਖਤਾਨਾਂ ਕੋਲ਼ ਇਕੱਠੇ ਹੋ ਜਾਣ। ਜਦੋਂ ਸਾਰੇ ਵਰਕਰ ਉੱਥੇ ਇਕੱਠੇ ਹੋ ਗਏ ਤਾਂ ਆਗੂਆਂ ਨੇ ਸੋਚ ਵਿਚਾਰ ਕੇ ਇਹ ਪ੍ਰੋਗਰਾਮ ਬਣਾਇਆ ਕਿ ਇੱਥੋਂ ਜਥੇ ਬਣਾ ਕੇ ਸਤਿਆਗ੍ਰਹਿ ਸ਼ੁਰੂ ਕੀਤਾ ਜਾਏ। ਉੱਥੇ , ਇਹ ਫ਼ੈਸਲਾ ਵੀ ਹੋ ਗਿਆ ਕਿ ਕਿਹੜਾ-ਕਿਹੜਾ ਜਥਾ, ਕਿਸ ਆਗੂ ਦੀ ਅਗਵਾਈ ਵਿੱਚ ਜਾਏਗਾ।

ਦੁਪਹਿਰ ਤੱਕ ਇਹ ਜਥੇ ਵਾਰੋ-ਵਾਰੀ ਸ਼ਹਿਰ ਦੇ ਗਲ਼ੀਆਂ-ਬਜ਼ਾਰਾਂ ਵਿੱਚੋਂ ਹੋ ਕੇ ਸ਼ਹਿਰ ਵਿੱਚ ਦਾਖ਼ਲ ਹੁੰਦੇ ਰਹੇ। ਪੁਲਿਸ ਨੇ ਇਹਨਾਂ ਜਥਿਆਂ ਨੂੰ ਦਫ਼ਾ ਇੱਕ ਸੌ ਚੁਤਾਲ਼ੀ ਦੇ ਅਧੀਨ ਗਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ।

ਇਹਨਾਂ ਵਿੱਚੋਂ ਇੱਕ ਜਥੇ ਵਿੱਚ ਦੀਨਾ, ਨੱਥਾ ਤੇ ਜਗਨਾ ਵੀ ਸ਼ਾਮਲ ਸਨ। ਇਸ ਵਿੱਚ ਕੁੱਲ ਗਿਆਰਾਂ ਮੁੰਡੇ ਸਨ। ਇਸ ਦੀ ਅਗਵਾਈ ਵੀ ਉਹਨਾਂ ਵਿੱਚੋਂ ਹੀ ਇੱਕ ਵੱਡੀ ਉਮਰ ਦਾ ਮੁੰਡਾ ਕਰਤਾ ਰਾਮ 'ਸੇਵਕ' ਕਰ ਰਿਹਾ ਸੀ। ਸੇਵਕ ਨੇ ਝੰਡਾ ਮੋਢੇ ਉੱਤੇ ਰੱਖ ਕੇ ਸਟੇਸ਼ਨ ਤੋਂ ਬਾਹਰ ਆਉਂਦਿਆਂ ਆਪਣੇ ਨਾਲ਼ ਦੇ ਮੁੰਡਿਆਂ ਨੂੰ ਕਿਹਾ, "ਸੁਣੋ ਦੋਸਤੋ !ਆਪਾਂ ਗਰਿਫ਼ਤਾਰ ਤਾਂ ਹੋਣਾ ਈ ਐ ਪਰ ਪਹਿਲਾਂ ਪੁਲਿਸ ਨੂੰ ਲੂੰਬੜ ਵਾਂਗ ਘਚਾਨੀਆਂ ਦੇ-ਦੇ ਕੇ ਭਕੌਣਾ ਜ਼ਰੂਰ ਐ- ਸਮਝੇ ਮੇਰੀ ਗੱਲ !"

ਇਸ ਪਿੱਛੋਂ ਮੁੰਡੇ ਆਪਣੇ ਆਗੂ ਪਿੱਛੇ ਨਾਹਰੇ ਮਾਰਦੇ ਸ਼ਹਿਰ ਦੀ ਫਿਰਨੀ ਉੱਤੋਂ ਦੀ ਹੋ ਕੇ ਇੱਕ ਅਜਿਹੀ ਗਲ਼ੀ ਵਿੱਚ ਜਾ ਵੜੇ ਜਿਸ ਵਿੱਚ ਅੱਗੇ ਕਈ ਗਲ਼ੀਆਂ ਪਾਟਦੀਆਂ ਸਨ, ਉਹਨਾਂ ਨੇ ਮਤਾ ਇਹ ਪਕਾਇਆ ਸੀ ਕਿ ਇਹਨਾਂ ਭੀੜੀਆਂ ਗਲ਼ੀਆਂ ਵਿੱਚੋਂ ਹੁੰਦੇ ਹੋਏ ਉਹ

ਪੁਲਿਸ ਦੀ ਭੱਜ-ਨੱਸ ਵਧੇਰੇ ਕਰਵਾਉਣਗੇ। ਉੱਧਰ ਜਦੋਂ ਪੁਲਿਸ ਨੂੰ ਇਸ ਜਥੇ ਬਾਰੇ ਪਤਾ ਲੱਗਿਆ ਤਾਂ ਉਹ ਉਹਨਾਂ ਗਲੀਆਂ ਵੱਲ ਨੱਸੇ। ਮੁੰਡੇ ਨਾਹਰੇ ਮਾਰਦੇ ਇੱਕ ਗਲ਼ੀ ਵਿੱਚੋਂ ਦੂਜੀ ਤੇ ਫੇਰ ਤੀਜੀ ਵਿੱਚ ਚਲੇ ਗਏ। ਪੁਲਿਸ ਵਾਲ਼ੇ ਉਹਨਾਂ ਨੂੰ ਘੇਰਨ ਲਈ, ਤੀਸਰੀ ਗਲ਼ੀ ਦੇ ਸਾਹਮਣਿਓਂ ਆਏ ਤਾਂ ਮੁੰਡੇ ਇੱਕ ਹੋਰ ਗਲ਼ੀ ਵਿੱਚੋਂ ਦੀ ਹੋ ਕੇ ਚੌਥੀ ਵੱਡੀ ਗਲ਼ੀ ਵਿੱਚ ਚਲੇ ਗਏ। ਉੱਥੋਂ ਫੇਰ ਪਿਛਾਂਹ ਭਉਂ ਕੇ ਮੁੜ ਉਸ ਗਲ਼ੀ ਵਿੱਚ ਆ ਗਏ, ਜਿੱਥੋਂ ਉਹ ਚੱਲੇ ਸਨ।

ਇਸ ਲੁਕਣ-ਮੀਟੀ ਦੀ ਖੇਡ ਵਿੱਚ ਸਭ ਤੋਂ ਵੱਧ ਹਿੱਸਾ ਜਗਨੇ ਦਾ ਸੀ। ਉਹ ਖਿੱਦੋ ਵਾਂਗ ਬੁੜ੍ਹਕਦਾ, ਸਭ ਤੋਂ ਮੂਹਰੇ ਨਾਹਰੇ ਲਾਉਂਦਾ, ਬੜੀ ਫੁਰਤੀ ਨਾਲ਼ ਇੱਕ ਗਲ਼ੀ ਵਿੱਚੋਂ ਦੂਜੀ ਵਿੱਚ ਜਾ ਵੜਦਾ। ਕਦੇ-ਕਦੇ ਉਹ ਅੱਗੋਂ ਆਉਂਦੀ ਪੁਲਿਸ ਵੇਖ ਕੇ ਪਿਛਾਂਹ ਨੂੰ ਨਸਦਿਆਂ ਕਿਸੇ ਦੇ ਵਿੱਚ ਵੱਜ ਕੇ ਭੁਆਟਣੀ ਖਾ ਜਾਂਦਾ ਤਾਂ ਨੱਥੇ ਦੀ ਹਾਸੀ ਨਿਕਲ਼ ਜਾਂਦੀ। ਇੱਕ ਵਾਰੀ ਉਹ ਇਉਂ ਹੀ ਲੋਟਣੀ-ਜਿਹੀ ਖਾ ਕੇ ਇੱਕ ਘਰ ਦੀ ਉੱਚੀ ਥੜ੍ਹੀ ਵਿੱਚ ਜਾ ਵੱਜਿਆ। ਉੱਥੇ ਵੀ ਉਹਨੇ ਏਡੀ ਫੁਰਤੀ ਵਿਖਾਈ ਕਿ ਉਹ ਸਾਰੇ ਹੈਰਾਨ ਰਹਿ ਗਏ। ਥੜ੍ਹੀ ਨਾਲ਼ ਵੱਜਦਿਆਂ ਹੀ ਸੰਭਲ਼ ਕੇ ਟਿੱਡੇ ਵਾਂਗ ਟਪੂਸੀ ਮਾਰਦਿਆਂ ਥੜ੍ਹੀ ਉੱਤੇ ਜਾ ਚੜ੍ਹਿਆ। ਉੱਥੇ ਖੜੋ ਕੇ ਉਹਨੇ ਚੀਕਵੀਂ ਅਵਾਜ਼ ਨਾਲ਼ ਨਾਹਰਾ ਲਾਇਆ, "ਹਮ ਕਿਆ ਚਾਹਤੇ ਹੈਂ ?"

ਬਾਕੀ ਮੁੰਡਿਆਂ ਨੇ ਬਾਹਾਂ ਉਲਾਰ ਕੇ ਜੁਆਬ ਦਿੱਤਾ, "ਆਜ਼ਾਦੀ।"

"ਭਾਰਤ ਮਾਤਾ ਕੀ........"

"ਜੈ ਹੋ।".........

ਜਦੋਂ ਖੱਬੇ ਪਾਸਿਓਂ ਪੁਲਿਸ ਦੇ ਦੋ ਸਿਪਾਹੀ ਨੱਸੇ ਆਉਂਦੇ ਦਿੱਸੇ ਤਾਂ ਜਗਨਾ ਥੜ੍ਹੀ ਉੱਤੋਂ ਛਾਲ਼ ਮਾਰ ਕੇ ਹੇਠ ਉੱਤਰਿਆ ਤੇ ਓਵੇਂ ਨਾਹਰੇ ਮਾਰਦਾ, ਸਾਹਮਣੇ ਵਾਲ਼ੀ ਭੀੜੀ ਗਲ਼ੀ ਵੱਲ ਭੱਜ ਤੁਰਿਆ। ਬਾਕੀ ਸਭ ਮੁੰਡੇ ਵੀ ਉਹਦੇ ਮਗਰ ਭੱਜੇ। ਇਸ ਭੀੜੀ ਗਲ਼ੀ ਦੇ ਵਿਚਕਾਰ ਜਾ ਕੇ ਉਹਨਾਂ ਨੇ ਕੁਝ ਸਿਪਾਹੀ ਹੋਰ ਵੇਖੇ। ਸੇਵਕ ਨੇ ਮੁੰਡਿਆਂ ਨੂੰ ਕਿਹਾ, "ਹੁਣ ਭੱਜਣਾ ਨਹੀਂ, ਖੜ੍ਹੇ ਹੋ ਕੇ ਨਾਹਰੇ ਲਾਓ,"

ਜਗਨਾ ਫੇਰ ਬੁੜ੍ਹਕ-ਬੁੜ੍ਹਕ ਕੇ ਨਾਹਰੇ ਮਾਰਨ ਲੱਗ ਪਿਆ। ਮੁੰਡਿਆਂ ਨੇ ਉਹਦੇ ਆਲ਼ੇ-ਦੁਆਲ਼ੇ ਘੇਰਾ ਪਾ ਲਿਆ। ਉਹਨਾਂ ਸਾਰਿਆਂ ਨੂੰ ਭਾਵੇਂ ਆਗੂਆਂ ਦਾ ਹੁਕਮ ਸੀ ਕਿ ਅਜਿਹਾ ਕੋਈ ਵਾਧੂ ਨਾਹਰਾ ਨਹੀਂ ਲਾਉਣਾ, ਜਿਹੜਾ ਦੱਸਿਆ ਨਾ ਗਿਆ ਹੋਵੇ। ਜਗਨਾ ਤੇ ਦੀਨਾ ਉਸ ਘੇਰੇ ਵਿੱਚ ਭੰਗੜਾ ਪਾਉਣ ਵਾਲ਼ਿਆਂ ਵਾਂਗ ਬਾਹਾਂ ਉਲਾਰਦੇ ਤੇ ਇੱਕ-ਦੂਜੇ ਦਾ ਹੱਥ ਫੜ-ਫੜ ਕੇ ਮੁੱਕੇ ਵੱਟਦੇ ਪਤਾ ਨਹੀਂ ਕੀ ਕੀ ਨਾਹਰੇ ਮਾਰਦੇ ਰਹੇ। ਜਿਵੇਂ ਸਿਪਾਹੀ ਬਿੱਲੀਆਂ ਵਾਂਗ ਛਹਿ ਕੇ ਦੋਹਾਂ ਪਾਸਿਆਂ ਤੋਂ ਉਹਨਾਂ ਦੇ ਨੇੜੇ ਆ ਰਹੇ ਸਨ ਉਵੇਂ ਜਗਨਾ ਤੇ ਦੀਨਾ ਝੱਲਿਆਂ ਵਾਂਗ ਬਬੂਕੇ ਮਾਰਦੇ ਹੋਰ-ਹੋਰ ਨਾਹਰੇ ਲਾ ਰਹੇ ਸਨ।

"ਟੋਡੀ ਬੱਚਾ......."

"ਹਾਏ ਹਾਏ "

"ਲੈ ਕੇ ਰਹੇਂਗੇ..."

"ਆਜ਼ਾਦੀ"

"ਸਹਿਗਲ, ਢਿਲੋਂ, ਸ਼ਾਹਨਵਾਜ਼....."

"ਇਨਕੀ ਉਮਰ ਹੋ ਦਰਾਜ !"

"ਨੇਤਾ ਜੀ ਸੁਭਾਸ਼ ਚੰਦਰ ਬੋਸ....."

"ਜ਼ਿੰਦਾਬਾਦ !"

"ਭਾਰਤ ਮਾਤਾ ਕੀ....."

"ਜੈ ਹੋ"

ਸਾਰੀ ਗਲ਼ੀ ਦੇ ਘਰਾਂ ਦੇ ਬੂਹੇ ਇੰਞ ਬੰਦ ਹੋ ਗਏ ਸਨ ਜਿਵੇਂ ਇੱਥੇ ਕੋਈ ਵਸਦਾ ਹੀ ਨਾ ਹੋਵੇ।

ਪਰ ਛੱਤਾਂ ਉੱਤੇ, ਖਿੜਕੀਆਂ ਵਿੱਚ ਤੇ ਬੂਹਿਆਂ ਦੀਆਂ ਵਿਰਲਾਂ ਵਿੱਚੋਂ ਕਿੰਨੀਆਂ ਹੀ ਸਹਿਮੀਆਂ ਅੱਖਾਂ ਮੁੰਡਿਆਂ ਨੂੰ ਝਲੱ ਚੜ੍ਹਿਆ ਵੇਖ ਕੇ ਜਿਵੇਂ ਪਰੇਸ਼ਾਨ ਹੋ ਰਹੀਆਂ ਸਨ।

ਕੋਈ ਪੰਜ-ਛੇ ਮਿੰਟ ਇਸ ਨਾਟਕੀ ਘਟਨਾ ਨੂੰ ਲੱਗੇ ਹੋਣਗੇ। ਫੇਰ ਦੋਹਾਂ ਪਾਸਿਆਂ ਤੋਂ ਸਿਪਾਹੀ ਉਹਨਾਂ ਮੁੰਡਿਆਂ ਉੱਤੇ ਝਪਟ ਪਏ। ਇੱਕ-ਇੱਕ ਜਣੇ ਨੇ ਦੋ-ਦੋ ਮੁੰਡਿਆਂ ਨੂੰ ਬਾਹੋਂ ਫੜ ਲਿਆ ਤੇ ਉਹਨਾਂ ਨੂੰ ਗਲ਼ੀ ਦੇ ਅਗਲੇ ਮੋੜ ਵੱਲ ਧੂਹਣ ਲੱਗ ਪਏ। ਸੇਵਕ ਦਾ ਝੰਡਾ ਵੀ ਸਿਪਾਹੀਆਂ ਨੇ ਖੋਹ ਲਿਆ। ਸੇਵਕ ਨੇ ਸਭ ਨੂੰ ਇਸ਼ਾਰਾ ਕੀਤਾ ਤਾਂ ਮੁੰਡਿਆਂ ਨੇ ਆਪੇ ਤੁਰਨਾ ਛੱਡ ਦਿੱਤਾ ਤੇ ਫੇਰ ਨਾਹਰੇ ਮਾਰਨ ਲੱਗ ਪਏ। ਸਿਪਾਹੀਆਂ ਲਈ ਉਹਨਾਂ ਨੂੰ ਘੜੀਸ ਕੇ ਲਿਜਾਣਾ ਵੀ ਮੁਸ਼ਕਲ ਹੋ ਗਿਆ। ਜਿਹੜਾ ਸਿਪਾਹੀ ਜਗਨੇ ਤੇ ਦੀਨੇ ਨੂੰ ਖਿੱਚ ਕੇ ਲਿਜਾ ਰਿਹਾ ਸੀ ਉਹਦੀ ਸ਼ਕਲ ਬੜੀ ਅਜੀਬ ਸੀ। ਉਹਨੇ ਕਲਫ਼ ਨਾਲ਼ ਰੰਗੀ ਆਪਣੀ ਦਾੜ੍ਹੀ ਪੁੱਠੀ ਕਰਕੇ ਚਾੜ੍ਹੀ ਹੋਈ ਸੀ ਤੇ ਇੱਕ ਪਾਸਿਓਂ ਦਾੜ੍ਹੀ ਦੇ ਕਿੰਨੇ ਸਾਰੇ ਵਾਲ਼ ਕਿਸੇ ਬਿਮਾਰੀ ਕਾਰਨ ਝੜੇ ਹੋਏ ਸਨ। ਜਦੋਂ ਜਗਨੇ ਨੂੰ ਉਹ ਉਤਾਂਹ ਉਗਾਸ ਕੇ, ਮਸ਼ਕ ਵਾਂਗ ਆਪਣੀ ਵੱਖੀ ਉੱਤੇ ਚੁੱਕਣ ਦਾ ਯਤਨ ਕਰਦਾ ਤਾਂ ਜਗਨਾ ਡੱਡੂ ਵਾਂਗ ਤਿਲ੍ਹਕ ਕੇ ਪਰਾਂ ਜਾ ਡਿਗਦਾ। ਡਿੱਗਣ ਸਾਰ ਉਹ ਬੁੜ੍ਹਕ ਕੇ ਖੜ੍ਹਾ ਹੋ ਜਾਂਦਾ ਤੇ ਫੇਰ ਨਾਹਰੇ ਮਾਰਨ ਲੱਗ ਪੈਂਦਾ।

"ਬਈ ਇਹ ਨਹੀਂ ਸੂਤ ਆਉਂਦਾ ਸਾਲ਼ਾ ਕੱਛੂ-ਕੁੰਮਾ ਜਿਆ।" ਰੰਗੀ ਦਾੜ੍ਹੀ ਵਾਲ਼ਾ ਸਿਪਾਹੀ ਦੰਦ ਕਰੀਚ ਕੇ ਕਹਿੰਦਾ ਤਾਂ ਉਹਦੇ ਵਾਲ਼ੋਂ-ਸੱਖਣੇ ਜਬ੍ਹਾੜੇ ਦਾ ਹੱਡ ਖੜਤਾਲ ਵਾਂਗ ਬਾਹਰ ਨੂੰ ਨਿਕਲ਼ ਆਉਂਦਾ।

ਨੱਥੇ ਨੂੰ ਉਸ ਸਿਪਾਹੀ ਉੱਤੇ ਤਰਸ ਵੀ ਆ ਰਿਹਾ ਸੀ ਤੇ ਹਾਸੀ ਵੀ ਆ ਰਹੀ ਸੀ। ਸਭ ਤੋਂ ਵੱਧ ਜਿਹੜੀ ਗੱਲ ਦਾ ਉਹਦੇ ਉੱਤੇ ਪ੍ਰਭਾਵ ਪੈ ਰਿਹਾ ਸੀ ਉਹ ਜਗਨੇ ਦਾ ਅਲੋਕਾਰ ਜੋਸ਼ ਸੀ। ਉਹਦੀਆਂ ਮੋਟੀਆਂ ਅੱਖਾਂ ਚੰਗਿਆੜਿਆਂ ਵਾਂਗ ਲਿਸ਼ਕ ਰਹੀਆਂ ਸਨ। ਗੋਲ਼-ਮਟੋਲ ਚਿਹਰਾ, ਤਪੇ ਹੋਏ ਤਾਂਬੇ ਵਾਂਗ ਲਾਲ-ਸੂਹਾ ਹੋ ਗਿਆ ਸੀ। ਉਹਦੀਆਂ ਲੱਤਾਂ-ਬਾਹਾਂ ਵਿੱਚ ਬਿਜਲੀ ਦਾ ਕਰੰਟ ਆ ਗਿਆ ਲਗਦਾ ਸੀ।

ਅਖ਼ੀਰ ਪੰਦਰਾਂ-ਵੀਹ ਮਿੰਟ ਖਿਝ-ਖਪ ਕੇ ਸਿਪਾਹੀ ਉਹਨਾਂ ਨੂੰ ਗਲ਼ੀ ਦੇ ਮੋੜ ਤੱਕ ਮਸਾਂ ਲੈ ਕੇ ਗਏ। ਅੱਗੋਂ ਫਿਰਨੀ ਵਾਲ਼ੀ ਸੜਕ ਉੱਤੇ ਉਹਨਾਂ ਦੀ ਮੋਟਰ ਖੜ੍ਹੀ ਸੀ। ਮੁੰਡਿਆਂ ਨੂੰ ਉਹਨਾਂ ਨੇ ਬੋਰਿਆਂ ਵਾਂਗ ਮੋਟਰ ਵਿੱਚ ਸੁੱਟ ਲਿਆ ਤੇ ਕੋਤਵਾਲੀ ਵੱਲ ਲੈ ਗਏ।

ਕੋਤਵਾਲੀ ਦੇ ਨਿੱਗਰ ਥੰਮ੍ਹਾਂ ਵਾਲ਼ੇ ਵਰਾਂਡੇ, ਚੌਰਸ ਕਿੱਲਾਂ ਵਾਲ਼ੇ ਕਾਲ਼ੇ-ਬੂਹੇ ਤੇ ਹਨੇਰੀਆਂ

ਕੋਠੜੀਆਂ ਵੱਲ ਵਿਹਦਿਆਂ ਉਹਨਾਂ ਨੂੰ ਕਿਤਾਬਾਂ ਵਾਲ਼ੇ ਸੱਤੇ ਦੀ ਦੁਕਾਨ ਉੱਤੇ ਲਮਕਾਏ, ਨਰਕ ਦੇ ਕੈਲੰਡਰ ਯਾਦ ਆ ਗਏ।

ਜਦੋਂ ਉਹ ਬਾਹਰਲਾ ਗੇਟ ਲੰਘ ਕੇ ਅੰਦਰ ਗਏ ਤਾਂ ਕੋਤਵਾਲੀ ਦੇ ਵਿਹੜੇ ਦੇ ਵਿਚਕਾਰ ਇੱਕ ਪੁਰਾਣਾ ਦਾੜ੍ਹੇ ਵਾਲ਼ਾ ਪਿੱਪਲ਼ ਦੇਖ ਕੇ ਹੋਰ ਵੀ ਹੈਰਾਨ ਹੋ ਗਏ। ਇਸ ਪਿੱਪਲ਼ ਹੇਠ ਟੁੱਟੀਆਂ-ਭੱਜੀਆਂ ਕੁਝ ਕੁਰਸੀਆਂ, ਇੱਕ ਕੁਢੱਬਾ ਜਿਹਾ ਮੇਜ਼ ਤੇ ਦੋ ਬੈਂਚ ਪਏ ਸਨ। ਜਦੋਂ ਨੱਥੇ ਨੇ ਉੱਧਰ ਨਿਗਾਹ ਮਾਰੀ ਤਾਂ ਉਹਨਾਂ ਵਰਗੇ ਹੀ ਕਿੰਨੇ ਸਾਰੇ ਵਰਕਰ ਬੈਂਚਾਂ ਤੇ ਪਿੱਪਲ਼ ਦੁਆਲ਼ੇ ਬਣੇ ਥੜ੍ਹੇ ਉੱਤੇ ਬੈਠੇ ਸਨ। ਤਿੰਨ-ਚਾਰ ਕੁਰਸੀਆਂ ਉੱਤੇ ਉਹਨਾਂ ਦੇ ਇਲਾਕੇ ਦੇ ਪ੍ਰਸਿੱਧ ਨੇਤਾ ਬੈਠੇ ਸਨ। ਇੱਕ ਕੁਰਸੀ ਉੱਤੇ ਮਹੀਪਾਲ ਜੀ ਵੀ ਬੈਠੇ ਸਨ। ਉਹ ਸਾਥੀ ਨੇਤਾਵਾਂ ਨਾਲ਼ ਉਵੇਂ ਆਪਣੀ ਜੁਸ਼ੀਲੀ ਅਵਾਜ਼ ਵਿੱਚ ਉੱਚੀ-ਉੱਚੀ ਗੱਲਾਂ ਕਰ ਰਹੇ ਸਨ ਜਿਵੇਂ ਸਟੇਜ ਉੱਤੇ ਤਕਰੀਰ ਕਰ ਰਹੇ ਹੋਣ। ਉਹਨਾਂ ਦੀ ਤਕਰੀਰ ਤੇ ਸਧਾਰਨ ਬੋਲ-ਚਾਲ ਵਿੱਚ ਬਹੁਤ ਘੱਟ ਫ਼ਰਕ ਹੁੰਦਾ ਸੀ।

ਨੱਥੇ ਹੋਰਾਂ ਦੇ ਜੱਥੇ ਨੂੰ ਵੀ ਪੁਲਿਸ ਨੇ ਮੋਟਰ ਵਿੱਚੋਂ ਉਤਾਰ ਕੇ ਪਿੱਪਲ਼ ਵੱਲ ਭੇਜ ਦਿੱਤਾ। ਜਗਨਾ ਛਾਲ਼ ਮਾਰ ਕੇ ਉੱਤਰਿਆ ਤੇ ਮੁੜ ਨਾਹਰਾ ਮਾਰਨ ਲੱਗ ਪਿਆ। ਇੱਕ ਦੋ ਵਾਰ ਉਹਦੇ ਸਾਥੀ ਮੁੰਡਿਆਂ ਨੇ ਜੁਆਬ ਦਿੱਤਾ ਪਰ ਉਸੇ ਵੇਲ਼ੇ ਮਹੀਪਾਲ ਜੀ ਨੇ ਖੂੰਡੀ ਉਤਾਂਹ ਚੁੱਕ ਕੇ, ਆਪਣਾ ਸੋਨੇ ਦਾ ਦੰਦ ਲਿਸ਼ਕਾਉਂਦਿਆਂ ਕਿਹਾ, "ਅਰੇ ਬੇਟਾ ਅਬ ਜੋਸ਼ ਕਿਸੇ ਦਿਖਾਤੇ ਹੋ। ਬੱਸ ਕਰੋ। ਅਬੀ ਬਹੁਤ ਸਮੇਂ ਹੈ ਜੋਸ਼ ਦਿਖਾਨੇ ਕੋ।"

ਸਾਰੇ ਮੁੰਡੇ ਜਦੋਂ ਥੜ੍ਹੇ ਉੱਤੇ ਜਾ ਬੈਠੇ ਤਾਂ ਸਾਰਿਆਂ ਨੇ ਇੱਕ ਦੂਜੇ ਦੇ ਨਾਲ਼ ਗੱਲਾਂ ਸ਼ੁਰੂ ਕਰ ਦਿੱਤੀਆਂ। ਜਿਵੇਂ-ਜਿਵੇਂ ਕਿਸੇ ਨੇ ਗਰਿਫ਼ਤਾਰੀ ਦਿੱਤੀ ਸੀ, ਹਰੇਕ ਆਪੋ-ਆਪਣੀ ਕਹਾਣੀ ਸੁਣਾਉਣ ਲੱਗ ਪਿਆ। ਜਦੋਂ ਸੇਵਕ ਨੇ ਆਪਣੇ ਜਥੇ ਦੀ ਸਾਰੀ ਵਾਰਤਾ ਸੁਣਾਈ,ਸਮੇਤ ਮਹੀਪਾਲ ਜੀ ਦੇ ਸਾਰਿਆਂ ਦੇ ਮੂੰਹ ਹੈਰਾਨੀ ਨਾਲ਼ ਅੱਡੇ ਗਏ।

ਕੁਝ ਚਿਰ ਪਿੱਛੋਂ ਕੋਤਵਾਲੀ ਦੇ ਵੱਡੇ ਗੇਟ ਦੇ ਬਾਹਰਵਾਰ, ਸੜਕ ਉੱਤੇ ਕਈ ਟਰੱਕ ਆ ਕੇ ਰੁਕੇ ਤੇ ਨਾਲ਼ ਹੀ ਇੱਕ ਪੁਲਿਸ ਅਫ਼ਸਰ ਨੇ ਵਰਾਂਡਿਆਂ ਵਿੱਚੋਂ ਬਾਹਰ ਨਿਕਲ਼ਦਿਆਂ ਕਿਹਾ, "ਸਭ ਸਾਹਿਬਾਨ ਟਰੱਕਾਂ ਵਿੱਚ ਬਹਿ ਜਾਓ, ਫੌਰਨ । ਜਲਦੀ।"

ਪਰ 'ਸੇਵਕ' ਤੇ ਜਗਨਾ ਉਸੇ ਵੇਲ਼ੇ ਉੱਠ ਕੇ ਖੜ੍ਹੇ ਹੁੰਦਿਆਂ ਬੋਲੇ, "ਪਹਿਲਾਂ ਸਾਡੇ ਝੰਡੇ ਵਾਪਸ ਕਰੋ।"

"ਕਿਹੜੇ ਝੰਡੇ ?" ਪੁਲਿਸ ਅਫ਼ਸਰ ਨੇ ਕੁਝ ਖਰ੍ਹਵੀ ਅਵਾਜ਼ ਵਿੱਚ ਜੁਆਬ ਦਿੱਤਾ, "ਇਸ ਵੇਲ਼ੇ ਸਾਡੇ ਕੋਲ਼ ਕੋਈ ਝੰਡਾ ਨਹੀਂ।"

"ਹੈ ਕਿਉਂ ਨਹੀਂ....ਅਹੁ ਜਿਹੜਾ ਵਰਾਂਡੇ ਵਿੱਚ ਟਰੰਕ ਪਿਐ, ਸਾਡਾ ਝੰਡਾ ਉਹਦੇ ਵਿੱਚ ਐ। ਸੇਵਕ ਨੇ ਪੁਲਿਸ ਅਫ਼ਸਰ ਦੇ ਖੱਬੇ ਪਾਸੇ ਪਏ ਇੱਕ ਪੁਰਾਣੇ, ਜੰਗਾਲ਼ੇ ਟਰੰਕ ਵੱਲ ਇਸ਼ਾਰਾ ਕਰਦਿਆਂ ਕਿਹਾ।

"ਕਿੱਥੇ ਐ ਏਥੇ ਝੰਡੇ ?" ਗੁੱਸੇ ਨਾਲ਼ ਅਫ਼ਸਰ ਨੇ ਟਰੰਕ ਦਾ ਢੱਕਣ ਚੁੱਕਿਆ ਤਾਂ ਉਹ ਇਉਂ ਤ੍ਰਹਿ ਗਿਆ ਜਿਵੇਂ ਕੋਈ ਸਪੋਲ਼ੀਆ ਦਿਸ ਗਿਆ ਹੋਵੇ। ਉਸੇ ਵੇਲ਼ੇ ਖਸਿਆਨਾ ਜਿਹਾ ਹੋ ਕੇ ਉਹਨੇ ਕਿਹਾ, "ਆਓ, ਚੁੱਕੋ ਆ ਕੇ .....।"

ਕਰਤਾ ਰਾਮ 'ਸੇਵਕ' ਤੇ ਦੀਨਾ ਟਰੰਕ ਦੇ ਨੇੜੇ ਗਏ ਤੇ ਉਹਨਾਂ ਆਪਣਾ ਝੰਡਾ ਚੁੱਕ

ਲਿਆ ਪਰ ਝੰਡੇ ਦੀ ਸੋਟੀ ਨਹੀਂ ਲੱਭੀ। ਸੇਵਕ ਨੇ ਸੋਟੀ ਲੈਣ ਲਈ ਜ਼ਿੱਦ ਕੀਤੀ ਤਾਂ ਪੁਲਿਸ ਅਫ਼ਸਰ ਨੇ ਕੁਸੈਲ਼ਾ ਜਿਹਾ ਮੂੰਹ ਕਰਦਿਆਂ ਆਪਣੇ ਪਿੱਛੇ ਖੜੋਤੇ ਇੱਕ ਸਿਪਾਹੀ ਨੂੰ ਹੁਕਮ ਦਿੱਤਾ, "ਰਾਜ ਮੁਹੰਮਦਾ ਇਹਨਾਂ ਨੂੰ ਕੋਈ ਸੋਟੀ ਲਿਆ ਦੇ -ਓਧਰੋਂ।"

ਸਿਪਾਹੀ ਨੇ ਵਰਾਂਡੇ ਦੇ ਖੱਬੇ ਪਾਸਿਓਂ ਇੱਕ ਸੋਟੀ ਲਿਆ ਕੇ, 'ਸੇਵਕ' ਨੂੰ ਫੜਾ ਦਿੱਤੀ ਪਰ ਉਦੋਂ ਹੀ ਪੁਲਿਸ ਅਫ਼ਸਰ ਨੇ ਜਿਵੇਂ ਅਧੀਨਗੀ ਨਾਲ਼ ਕਿਹਾ, "ਮਿਹਰਬਾਨੀ ਕਰਕੇ ਇਹ ਹੁਣ ਸਾਡੀ ਰਿਆਸਤ ਦੀ ਹੱਦ ਦੇ ਅੰਦਰ ਰਹਿੰਦਿਆਂ ਨਾ ਝੁਲਾਇਓ।"

ਉਸੇ ਵੇਲ਼ੇ ਸਾਰੇ ਵਰਕਰ ਤੇ ਨੇਤਾ ਟਰੱਕਾਂ ਵਿੱਚ ਬੈਠ ਗਏ। 'ਸੇਵਕ' ਹੋਰਾਂ ਵਾਲ਼ੇ ਟਰੱਕ ਵਿੱਚ ਸਤਿਆਗ੍ਰਹਿ ਦੇ ਸਾਰੇ ਆਗੂ ਵੀ ਆ ਚੜ੍ਹੇ। ਉਹਨਾਂ ਦੇ ਮਗਰ ਹੀ ਕੁਝ ਸਿਪਾਹੀ ਤੇ ਦੋ ਥਾਣੇਦਾਰ ਵੀ ਚੜ੍ਹ ਗਏ। ਉਹਨਾਂ ਸਿਪਾਹੀਆਂ ਨੇ ਟਰੱਕ ਦੇ ਪਿਛਲੇ ਪਾਸੇ ਜਿਵੇਂ ਘੇਰਾ ਪਾ ਲਿਆ। ਟਰੱਕ ਦੇ ਪਿੱਛੇ ਉਹ ਮੋਟਰ ਵੀ ਲਾ ਲਈ ਜਿਸ ਵਿੱਚ 'ਸੇਵਕ' ਦੇ ਜੱਥੇ ਨੂੰ ਗਰਿਫ਼ਤਾਰ ਕਰਕੇ ਲਿਆਂਦਾ ਸੀ।

ਟਰੱਕਾਂ ਦਾ ਕਾਫ਼ਲਾ ਕੋਤਵਾਲੀ ਤੋਂ ਬਾਹਰ ਆਇਆ ਤਾਂ ਜਗਨਾ ਤੇ ਦੀਨਾ ਫੇਰ ਨਾਹਰੇ ਮਾਰਨ ਲੱਗ ਪਏ। ਸਿਪਾਹੀ ਤੇ ਥਾਣੇਦਾਰ ਬੜੇ ਔਖੇ-ਔਖੇ ਉਹਨਾਂ ਵੱਲ ਝਾਕਦੇ ਰਹੇ। ਪਰ ਜਦੋਂ 'ਸੇਵਕ' ਨੇ ਸੋਟੀ ਉੱਤੇ ਝੰਡਾ ਲਾ ਕੇ ਹੁਲਾਰਨਾ ਚਾਹਿਆ ਤਾਂ ਇੱਕ ਥਾਣੇਦਾਰ ਨੇ ਭੱਜ ਕੇ ਉਹਦੀ ਬਾਂਹ ਫੜ ਲਈ ਤੇ ਗੁੱਸੇ ਨਾਲ਼ ਬੋਲਿਆ, "ਤੈਨੂੰ ਝੰਡਾ ਇਸ ਵਾਸਤੇ ਨਹੀਂ ਸੀ ਦਿੱਤਾ। ਲਾਹ ਇਹਨੂੰ, ਓਥੇ ਇੰਸਪੈਕਟਰ ਸਾਹਿਬ ਨੇ ਕੀ ਕਿਹਾ ਸੀ ?"

"ਨਹੀਂ ਲਾਹੁੰਦੇ" ਅੱਗੋਂ ਦੀਨੇ ਨੇ ਥਾਣੇਦਾਰ ਤੇ 'ਸੇਵਕ' ਦੇ ਵਿਚਕਾਰ ਆ ਕੇ ਕਿਹਾ, "ਇਹਨੂੰ ਕੋਈ ਹੱਥ ਤਾਂ ਲਾ ਕੇ ਦਿਖਾਏ.....।"

ਥਾਣੇਦਾਰ ਜਿਵੇਂ ਰਤਾ ਸਹਿਮ ਗਿਆ। ਨਾਲ਼ ਦੀ ਨਾਲ਼ ਉਹਦੀਆਂ ਅੱਖਾਂ ਵਿੱਚ ਲਹੂ ਉੱਤਰ ਆਇਆ। ਮੌਕਾ ਸੰਭਾਲ਼ਣ ਲਈ ਮਹੀਪਾਲ ਜੀ ਅੱਗੇ ਹੋਏ ਤਾਂ ਉਹਨਾਂ ਸੇਵਕ ਤੇ ਦੀਨੇ ਨੂੰ ਮੋਢੇ ਤੋਂ ਫੜਦਿਆਂ ਕਿਹਾ, "ਝਗੜੋ ਨਹੀਂ ਬੇਟਾ! ਆਗੇ ਚੱਲ ਕਰ ਲਗਾ ਲੇਨਾ, ਯਿਹ ਲੋਗ ਤੋ ਅਪਨੀ ਮੁਸ਼ਕਿਲ ਸੇ ਘਬਰਾਤੇ ਹੈਂ। ਔਰ ਇਨਹੋਂ ਕਿਆ, ਆਜ਼ਾਦੀ ਤੋ ਸਭ ਕੋ ਪਿਆਰੀ ਹੈ।"

ਥਾਣੇਦਾਰ ਚੁੱਪ ਕਰਕੇ ਪਰ੍ਹਾਂ ਚਲਾ ਗਿਆ। ਮਹੀਪਾਲ ਜੀ ਮੁੰਡਿਆਂ ਨੂੰ ਸਮਝਾਉਂਦੇ ਰਹੇ।

ਕੋਈ ਅੱਧੇ ਘੰਟੇ ਪਿੱਛੋਂ ਹਚਕੋਲੇ ਖਾਂਦਾ ਟਰੱਕ ਜਦੋਂ ਜੰਗਲ਼ ਬੀਆਬਾਨ ਵਿੱਚ ਆ ਖੜ੍ਹੋਤਾ ਤਾਂ ਉਸੇ ਥਾਣੇਦਾਰ ਨੇ ਹੁਕਮ ਦਿੱਤਾ, "ਸਭ ਹੇਠ ਉੱਤਰ ਜਾਓ।"

ਜੱਥਿਆਂ ਦੇ ਆਗੂਆਂ ਨੇ ਬਿੰਦ ਦਾ ਬਿੰਦ ਸਲਾਹ ਕੀਤੀ ਤੇ ਮਹੀਪਾਲ ਜੀ ਨੇ ਪੁੱਛਿਆ, ਭਈ ਯਿਹ ਜਗਾਹ ਕੌਨਸੀ ਹੈ, ਯਿਹ ਤੋ ਬਤਾ ਦੋ ?"

ਥਾਣੇਦਾਰ ਨੇ ਰੁੱਖੀ ਅਵਾਜ਼ ਵਿੱਚ ਜੁਆਬ ਦਿੱਤਾ, ਬੀੜ ਐ, ਚਹਿਲਾਂ ਦਾ।"

"ਯਹਾਂ ਸੇ ਤੋ ਹਮੇਂ ਰਾਸਤਾ ਹੀ ਮਾਲੂਮ ਨਹੀਂ ਪਹੁੰਚਨੇ ਕਾ, ਹੈਂ, ਭੱਯਾ ?"

"ਇਹਦਾ ਅਸੀਂ ਠੇਕਾ ਲਿਐ, ਜਿੱਧਰ ਮਰਜ਼ੀ ਜਾਓ। ਸਾਨੂੰ ਤਾਂ ਏਥੇ ਈ ਉਤਾਰਨ ਦਾ ਹੁਕਮ ਐ।"

ਮਹੀਪਾਲ ਜੀ ਨੇ ਖੱਦਰ ਦੀ ਚਿੱਟੀ ਪੱਗ ਤੇ ਐਨਕਾਂ ਵਾਲ਼ੇ ਗਿਆਨੀ ਜ਼ੈਲ ਸਿੰਘ ਜੀ ਤੇ ਸੇਠ ਰਾਮ ਨਾਥ ਜੀ ਨਾਲ਼ ਗੱਲ ਕੀਤੀ ਤਾਂ ਸੇਠ ਜੀ ਨੇ ਅੱਗੇ ਹੋ ਕੇ ਥਾਣੇਦਾਰ ਨੂੰ ਕਿਹਾ,

"ਬਈ ਸਾਨੂੰ ਸਾਡੀ ਰਿਆਸਤ ਦੀ ਹਦੂਦ ਤੱਕ ਛੱਡ ਕੇ ਆਓ, ਇਹ ਤਾਂ ਠੀਕ ਨਹੀਂ,"

ਪਹਿਲਾਂ ਤਾਂ ਦੋਏ ਥਾਣੇਦਾਰ ਕਿੰਨਾ ਚਿਰ ਝਗੜਦੇ ਰਹੇ ਪਰ ਫੇਰ ਜਦੋਂ ਉਹਨਾਂ ਵੇਖਿਆ ਕਿ ਇਹ ਬਹਿਸਣ ਨਾਲੋਂ ਉਹਨਾਂ ਨੂੰ ਪੰਜ-ਸੱਤ ਮੀਲ ਹੋਰ ਦੂਰ ਛੱਡੇ ਬਿਨਾਂ ਖਹਿੜਾ ਨਹੀਂ ਛੁੱਟਣਾ ਤਾਂ ਉਹ ਮੰਨ ਗਏ। ਉਸ ਇਲਾਕੇ ਦੇ ਵਰਕਰ ਤਾਂ ਉੱਥੇ ਹੀ ਉੱਤਰ ਗਏ, ਬਾਕੀ ਨੇਤਾ ਤੇ ਮੁੰਡਿਆਂ ਵਾਲ਼ੇ ਜੱਥੇ ਨੂੰ ਪੁਲਿਸ ਵਾਲ਼ੇ ਦੋਹਾਂ ਰਿਆਸਤਾਂ ਦੀ ਹੱਦ ਉੱਤੇ ਉਤਾਰ ਆਏ।

ਏਸ ਥਾਂ ਤੋਂ ਮੰਡੀ ਕੋਈ ਦੋ-ਡੇਢ ਮੀਲ ਦੂਰ ਸੀ। ਉਸੇ ਵੇਲ਼ੇ ਜਗਨੇ ਨੇ ਸੇਵਕ ਤੋਂ ਝੰਡਾ ਤੇ ਸੋਟੀ ਜਿਵੇਂ ਝਬੁੱਟ ਮਾਰ ਕੇ ਖੋਹ ਲਏ। ਝੰਡਾ ਸੋਟੀ ਤੇ ਚੜ੍ਹਾਅ ਕੇ ਉੱਚਾ ਕਰਦਿਆਂ ਤੇ ਦੀਨੇ ਦੀ ਬਾਂਹ ਫੜ ਕੇ ਸਭ ਤੋਂ ਮੂਹਰੇ ਹੁੰਦਿਆਂ ਉਹ ਜਿਉਂ ਨਾਹਰੇ ਲਾਉਣ ਲੱਗਿਆ ਕਿ ਕੁਝ ਮਿੰਟ ਅੰਦਰ ਹੀ ਉਹਨੇ ਸਭ ਨੂੰ ਫੇਰ ਜੋਸ਼ ਵਿੱਚ ਲੈ ਆਂਦਾ।

ਉਸ ਪਿੱਛੋਂ ਜਦੋਂ ਤੱਕ ਉਹ ਸਾਰੇ ਮੰਡੀ ਦੇ ਬਾਹਰਵਾਰ, ਗੁਰਦੁਆਰੇ ਦੇ ਕੋਲ਼ ਪਹੁੰਚੇ ਉਦੋਂ ਤੱਕ ਉਹਨਾਂ ਬਾਰੇ ਖ਼ਬਰਾਂ ਜੰਗਲ਼ ਦੀ ਅੱਗ ਵਾਂਗ ਫੈਲ ਚੁੱਕੀਆਂ ਸਨ। ਕਈ ਲੋਕ ਉਹਨਾਂ ਨੂੰ ਵੇਖਣ ਲਈ ਤੇ ਉਹਨਾਂ ਦੇ ਸੁਆਗਤ ਲਈ ਗੁਰਦੁਆਰੇ ਤੱਕ ਆ ਗਏ ਸਨ। ਏਥੋਂ ਇਹ ਸਾਰੇ ਨੇਤਾ ਤੇ ਵਰਕਰ ਜਲੂਸ ਦੀ ਸ਼ਕਲ ਵਿੱਚ ਮੰਡੀ ਦੇ ਚੌਂਕ ਤੱਕ ਗਏ ਤੇ ਹੌਲ਼ੀ ਹੌਲ਼ੀ ਸਾਰੀ ਘਟਨਾ ਦਾ ਸਭ ਲੋਕਾਂ ਨੂੰ ਪਤਾ ਲੱਗ ਗਿਆ।

**ਔਖੇ ਸ਼ਬਦਾਂ ਦੇ ਅਰਥ :**

ਅਥਾਹ : ਬਹੁਤ ਜ਼ਿਆਦਾ / ਅਲੋਕਾਰ : ਨਿਰਾਲਾ / ਹਦੂਦ : ਹੱਦ / ਉਗਾਸ ਕੇ : ਚੁੱਕ ਕੇ, ਅਗਾਂਹ ਹੋ ਕੇ / ਖਸਿਆਨਾ : ਸ਼ਰਮਿੰਦਾ।

**ਅਭਿਆਸ**

1. "ਸੁਣੋ ਦੋਸਤੋ !ਆਪਾਂ ਗਰਿਫ਼ਤਾਰ ਤਾਂ ਹੋਣਾ ਈ ਐ ਪਰ ਪਹਿਲਾਂ ਪੁਲਿਸ ਨੂੰ ਲੂੰਬੜ ਵਾਂਗ ਘਚਾਨੀਆਂ ਦੇ ਕੇ ਭਕੌਣਾ ਜ਼ਰੂਰ ਐ। ਸਮਝੇ ਮੇਰੀ ਗੱਲ !" ਇਹ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਿਸ ਪ੍ਰਸੰਗ ਵਿੱਚ ਕਹੇ ? ਉੱਤਰ ਲਗ-ਪਗ 40 ਸ਼ਬਦਾਂ ਵਿੱਚ ਲਿਖੋ।
2. ਜਗਨੇ, ਦੀਨੇ ਅਤੇ ਨੱਥੇ ਨੇ ਕਿਹੜੇ-ਕਿਹੜੇ ਨਾਹਰੇ ਲਾਏ ?
3. ਕੋਤਵਾਲੀ ਦੇ ਅੰਦਰ ਦੇ ਦ੍ਰਿਸ਼ ਨੂੰ ਆਪਣੇ ਸ਼ਬਦਾਂ ਵਿੱਚ ਬਿਆਨ ਕਰੋ ।
4. ਪੁਲਿਸ ਅਫ਼ਸਰ ਨੇ 'ਸੇਵਕ' ਨੂੰ ਕੀ ਬੇਨਤੀ ਕੀਤੀ ?
5. ਦੋਵੇਂ ਥਾਣੇਦਾਰ ਆਪਸ ਵਿੱਚ ਕਿਉਂ ਝਗੜ ਰਹੇ ਸਨ ?
6. ਹੇਠ ਲਿਖੇ ਮੁਹਾਵਰਿਆਂ ਨੂੰ ਵਾਕਾਂ ਵਿੱਚ ਵਰਤ ਕੇ ਅਰਥ ਸਪਸ਼ਟ ਕਰੋ :
   ਅੱਖਾਂ ਵਿੱਚ ਲਹੂ ਉਤਰਨਾ, ਦੰਦ ਕਰੀਚਣਾ, ਤ੍ਰਹਿ ਜਾਣਾ।

# ਚੌਦਾਂ

ਅਗਲੇ ਦਿਨ ਮੰਡੀ ਦੇ ਚੌਕ ਵਿੱਚ ਇੱਕ ਭਾਰੀ ਜਲਸਾ ਹੋਇਆ। ਨੇਤਾਵਾਂ ਨੇ ਲੋਕਾਂ ਨੂੰ ਸਾਰੇ ਹਾਲਾਤ ਤੋਂ ਜਾਣੂੰ ਕਰਵਾਇਆ। ਜਲਸੇ ਵਿੱਚ ਸ਼ਾਮਲ ਲੋਕਾਂ ਨੇ ਪ੍ਰਣ ਕੀਤਾ ਕਿ ਉਹ ਗੁਆਂਢੀ ਰਿਆਸਤ ਫ਼ਰੀਦਕੋਟ ਦੀ ਹਕੂਮਤ ਦੀ ਧੱਕੇਸ਼ਾਹੀ ਨੂੰ ਖ਼ਤਮ ਕਰਨ ਲਈ ਹਰ ਕੁਰਬਾਨੀ ਦੇਣਗੇ।

ਮਹੀਪਾਲ ਜੀ ਸਟੇਜ ਉੱਤੇ ਆਏ ਤਾਂ ਉਹਨਾਂ ਦਾ ਜੋਸ਼ ਅਦਭੁਤ ਸੀ। ਉਹਨਾਂ ਤੋਂ ਪਹਿਲਾਂ ਚੌਧਰੀ ਦਲੀਪ ਚੰਦ ਜੀ ਨੇ ਵੀ ਉਸੇ ਲਾਸਾਨੀ ਜੋਸ਼ ਨਾਲ਼ ਲੋਕਾਂ ਨੂੰ ਇਸ ਜ਼ੁਲਮ ਦੇ ਵਿਰੁੱਧ ਇੱਕ ਮੁੱਠ ਹੋ ਜਾਣ ਦੀ ਪ੍ਰੇਰਣਾ ਦਿੱਤੀ ਸੀ। ਮਹੀਪਾਲ ਜੀ ਨੇ ਬਾਰ-ਬਾਰ ਆਪਣੀ ਖੂੰਡੀ ਤਖ਼ਤਪੋਸ਼ ਉੱਤੇ ਖੜਕਾਉਂਦਿਆਂ ਕਿਹਾ, "ਹਮ ਗਾਂਧੀ ਜੀ ਕੇ ਪੁਜਾਰੀ ਹੈਂ। ਹਮ ਇਸ ਰਾਜੇ ਕੋ ਬਤਾ ਦੇਨਾ ਚਾਹਤੇ ਹੈਂ ਕਿ ਹਮਾਰੇ ਅਹਿੰਸਾ ਕੇ ਹਥਿਆਰ ਕੇ ਸਾਮਨੇ ਉਸਕੀ ਤੋਪੇਂ ,ਬੰਦੂਕੋਂ ਕੇ ਮੂੰਹ ਭੀ ਬੰਦ ਹੋ ਜਾਏਂਗੇ। ਹਮੇਂ ਗਾਂਧੀ ਜੀ ਔਰ ਜਵਾਹਰ ਲਾਲ ਨੇ ਯਿਹ ਸਿਖਾ ਦੀਆ ਹੈ ਕਿ ਕੁਰਬਾਨੀ ਕੇ ਬਗ਼ੈਰ ਕੁਛ ਹਾਸਲ ਨਹੀਂ ਹੋ ਸਕਦਾ। ਹਮ ਅਪਨੇ ਦੇਸ਼ ਕੇ ਲੀਏ, ਅਪਨੇ ਵਤਨ ਕੇ ਲੀਏ, ਅਪਨੇ ਲੋਗੋਂ ਕੇ ਲੀਏ, ਔਰ, ਸਭ ਸੇ ਪੇਸ਼ਤਰ ਅਪਨੀ ਆਜ਼ਾਦੀ ਕੇ ਲੀਏ, ਤਨ ਮਨ ਧਨ ਸਭ ਕੁਛ ਕੁਰਬਾਨ ਕਰਨੇ ਕੋ ਤੱਯਾਰ ਹੈਂ।"

ਉਸੇ ਵੇਲ਼ੇ ਅਨੇਕ ਅਵਾਜ਼ਾਂ ਨੇ ਨਾਹਰੇ ਬੁਲੰਦ ਕਰਨੇ ਸ਼ੁਰੂ ਕਰ ਦਿੱਤੇ। ਨਾਹਰਿਆਂ ਨਾਲ਼ ਜਿਵੇਂ ਪਾਸਿਆਂ ਵਾਲ਼ੇ ਮਕਾਨਾਂ ਤੇ ਦੁਕਾਨਾਂ ਦੀਆਂ ਕੰਧਾਂ ਵੀ ਕੰਬ ਉੱਠੀਆਂ।

ਦੀਨਾ, ਨੱਥਾ ਤੇ ਜਗਨਾ ਧਿੰਗੋਜ਼ੋਰੀ ਉਹਨਾਂ ਵਰਕਰਾਂ ਵਿੱਚ ਸ਼ਾਮਲ ਹੋ ਗਏ ਸਨ ਜਿਹੜੇ ਜਲਸੇ ਦਾ ਪ੍ਰਬੰਧ ਕਰ ਰਹੇ ਸਨ। ਹੱਥ ਵਿੱਚ ਸੋਟੀਆਂ ਫੜੀ ਉਹ ਵੀ ਮਗਰਲੇ ਪਾਸੇ ਖੜੋਤੇ ਬੰਦਿਆਂ ਨੂੰ ਬੈਠ ਕੇ ਤਕਰੀਰਾਂ ਸੁਣਨ ਲਈ ਬੇਨਤੀਆਂ ਕਰਦੇ ਫਿਰ ਰਹੇ ਸਨ। ਜਦੋਂ ਮਹੀਪਾਲ ਜੀ ਤਕਰੀਰ ਕਰਨ ਲੱਗੇ ਤਾਂ ਉਹਨਾਂ ਨੂੰ ਸਭ ਕੁਝ ਵਿਸਰ ਗਿਆ ਤੇ ਉਹ ਲੋਕਾਂ ਦੇ ਨਾਲ਼ ਹੀ ਨਾਹਰੇ ਮਾਰਨ ਲੱਗ ਪਏ।

ਰਾਤ ਵੇਲ਼ੇ ਇੱਕ ਹੋਰ ਘਟਨਾ ਵੀ ਵਾਪਰੀ। ਜਗਨੇ ਦੇ ਪਿਉ ਖੇਮ ਚੰਦ ਨੂੰ ਜਦੋਂ ਇਹ ਪਤਾ ਲੱਗਿਆ ਕਿ ਜਗਨੇ ਨੂੰ ਵੀ ਪੁਲਿਸ ਨੇ ਫੜ ਲਿਆ ਸੀ ਤਾਂ ਉਹ ਘਬਰਾਇਆ ਹੋਇਆ ਉਹਨਾਂ ਦੇ ਮਗਰ ਗਿਆ। ਰਿਆਸਤ ਦੀ ਰਾਜਧਾਨੀ ਵਿੱਚ ਸਾਰੇ ਫਿਰ-ਤੁਰ ਕੇ ਪਤਾ ਕਰਨ ਪਿੱਛੋਂ ਰਾਤ ਦੀ ਗੱਡੀ ਵਾਪਸ ਮੁੜਿਆ ਤਾਂ ਉਹਦੇ ਗੁਆਂਢੀ ਦੁਕਾਨਦਾਰ ਭਾਗ ਮੱਲ ਨੇ ਉਹਨੂੰ ਆਥਣੇ ਵਾਪਰੀ ਸਾਰੀ ਗੱਲ ਵਿਸਥਾਰ ਨਾਲ਼ ਸੁਣਾਈ। ਜਗਨੇ ਦਾ ਪਿਉ ਉਹਦੀਆਂ ਗੱਲਾਂ ਸੁਣ ਕੇ ਸਗੋਂ ਹੋਰ ਘਬਰਾ ਗਿਆ। ਭਖਿਆ-ਭਖਾਇਆ ਜਗਨੇ ਨੂੰ ਗਾਲ੍ਹਾਂ ਕਢਦਾ ਅੱਧੀ ਰਾਤ ਨੂੰ ਘਰ ਆਇਆ ਤਾਂ ਆਉਣ ਸਾਰ ਪਹਿਲਾਂ ਜਗਨੇ ਦੀ ਮਾਂ ਨਾਲ਼ ਲੜ ਪਿਆ।

"ਇਹ ਸਭ ਤੇਰੀਆਂ ਕਰਤੂਤੇਂ !" ਉਸਨੇ ਲੋਹਾ ਲਾਖਾ ਹੁੰਦਿਆਂ ਡੰਡ ਪਾਉਣੀ ਸ਼ੁਰੂ ਕਰ ਦਿੱਤੀ,। "ਜੇਹੋ-ਜੀ ਆਪ ਸੀ ਉਹੋ-ਜੀ ਉਲਾਦ ਨੂੰ ਮੱਤ ਦੇ 'ਤੀ।.....ਅਵਾਰਾਗਰਦ ਕਿਸੇ

ਥਾਂ ਦੀ।"

"ਇਹ ਤੂੰ ਕੀ ਗੱਲ ਆਖੀ ਐ ?" ਜਗਨੇ ਦੀ ਮਾਂ ਨੇ ਚੁੰਨੀ ਲਾਹ ਕੇ ਮੰਜੀ ਉੱਤੇ ਸੁੱਟਦਿਆਂ ਹਿਰਖ ਕੇ ਕਿਹਾ, "ਮੈਂ ਅਵਾਰਾਗਰਦ ਐਂ!"

ਜਗਨੇ ਦਾ ਪਿਉ ਉਹਦਾ ਗੁੱਸਾ ਤਾੜ ਕੇ ਕੁਝ ਦਬ ਗਿਆ। ਜਿਵੇਂ ਉਹ ਸਾਰੇ ਦਿਨ ਦਾ ਪ੍ਰੇਸ਼ਾਨ ਹੁੰਦਾ ਆਇਆ ਸੀ, ਉਸ ਪ੍ਰੇਸ਼ਾਨੀ ਦਾ ਗੁੱਭ-ਗੁਭਾਟ ਕੱਢੇ ਬਿਨਾਂ ਵੀ ਉਹਦਾ ਚਿੱਤ ਹੌਲ਼ਾ ਨਹੀਂ ਸੀ ਹੋਣਾ। ਓਵੇਂ ਹਿਰਖੀ ਅਵਾਜ਼ ਵਿੱਚ ਉਹਨੇ ਕਿਹਾ, "ਜੇ ਤੂੰ ਉਹਨੂੰ ਸਾਂਭ ਕੇ ਰੱਖਦੀ, ਕੋਈ ਮੱਤ ਦਿੰਦੀ, ਤਾਂ ਉਹ ਕਿਉਂ ਰਲ਼ਦਾ ਉਹਨਾਂ ਪਰਜਾ-ਮੰਡਲੀਆਂ ਨਾਲ਼ ?"

"ਚੋਰ ਡਾਕੂਆਂ ਨਾਲ਼ ਤਾਂ ਨ੍ਹੀ ਰਲ਼ਿਆ।" ਜਗਨੇ ਦੀ ਮਾਂ ਨੇ ਸਿਰਫ਼ ਮੋੜ ਕਰਨ ਲਈ ਹੀ ਜਗਨੇ ਦਾ ਪੱਖ ਲੈਂਦਿਆਂ ਕਿਹਾ, "ਕੋਈ ਜੂਆ ਨ੍ਹੀਂ ਖੇਡਣ ਲੱਗਿਆ, ਬੈਲ ਨ੍ਹੀਂ ਕਰਨ ਲੱਗਿਆ। ਪਰਜਾ ਮੰਡਲੀਆਂ ਨਾਲ਼ ਤਾਂ ਹੁਣ ਜੀਓ-ਜੀ ਰਲ਼ਿਆ ਫਿਰਦੈ ਤੂੰ ਕੀਹਨੂੰ ਹਟਾਏਂਗਾ ?"

"ਚੰਗਾ ਫ਼ੇਰ ਤੂੰ ਵੀ ਰਲ਼ ਜਾ, ਜਾ ਕੇ। ਜਾਓ ਦਫ਼ੇ ਹੋ ਜੋ। ਨਿਕਲ਼ੋ ਮੇਰੇ ਘਰੋਂ।" ਜਗਨੇ ਦਾ ਪਿਉ ਹੋਰ ਵੀ ਹਿਰਖ ਗਿਆ।

"ਤੇਰਾ ਘਰ ਇਹ ਕਿਮੇਂ ਹੋ ਗਿਆ ? ਸਾਡਾ ਏਥੇ ਕੁਸ਼ ਨ੍ਹੀਂ ? ਜਦੋਂ ਬੋਲੂ ਨਿਕਲ਼ੋ ਮੇਰੇ ਘਰੋਂ। ਘਰ ਦਾ ਤੂੰ ਬਾਹਲ਼ਾ ਕੁਸ਼ ਲਗਦੈਂ ? ਸਾਡਾ ਹੱਕ ਨ੍ਹੀਂ।"

ਤੀਵੀਂ ਨੂੰ ਅੱਗੋਂ ਇਉਂ ਬੋਲਦਿਆਂ ਵੇਖ ਕੇ ਜਗਨੇ ਦਾ ਪਿਓ ਜਿਵੇਂ ਬੌਂਦਲ਼ ਗਿਆ। ਉਹਨੂੰ ਜਾਪਿਆ ਜਿਹੜੇ 'ਇਨਕਲਾਬ ਜ਼ਿੰਦਾਬਾਦ' ਦੇ ਨਾਹਰੇ ਉਹ ਕਈ ਜਲਸੇ ਜਲੂਸਾਂ ਵਿੱਚ ਸੁਣਦਾ ਸੀ, ਉਹੋ ਇਨਕਲਾਬ ਆ ਗਿਆ ਸੀ। ਜਦੋਂ ਤੀਵੀਆਂ ਇਉਂ ਘਰ ਉੱਤੇ ਆਪਣਾ ਹੱਕ ਜਤਾਉਣ ਲੱਗ ਪੈਣ ਤਾਂ ਇਨਕਲਾਬ ਏਦੂੰ ਹੋਰ ਕੀ ਹੋਵੇਗਾ ?

ਉਹ ਭਰਿਆ ਪੀਤਾ ਹੱਟੀ ਉੱਤੇ ਮੁੜ ਆਇਆ। ਰੋਟੀ ਵੀ ਉਹਨੇ ਨਹੀਂ ਖਾਧੀ। ਛੋਟੀ ਕੁੜੀ ਚੁਬਾਰੇ ਦੀ ਖਿੜਕੀ ਵਿੱਚੋਂ ਅਵਾਜ਼ਾਂ ਮਾਰਦੀ ਰਹੀ ਪਰ ਉਹ ਨਹੀਂ ਆਇਆ।

ਅੱਧੀ ਰਾਤ ਬੀਤ ਗਈ ਸੀ। ਜਗਨਾ ਅਜੇ ਵੀ ਘਰ ਨਹੀਂ ਸੀ ਮੁੜਿਆ। ਉੱਧਰ ਬਾਈ (ਪਿਉ) ਹੱਟੀ ਦੇ ਮੂਹਰੇ ਤਾਣੀ ਪੱਲੀ ਹੇਠ ਪਿਆ, ਪੱਲੀ ਦੇ ਮਘੋਰਿਆਂ ਵਿੱਚੋਂ ਤਾਰੇ ਗਿਣਦਾ, ਪਾਸੇ ਮਾਰੀ ਜਾ ਰਿਹਾ ਸੀ। ਉਹਨੇ ਇਹ ਵੀ ਬਿੜਕ ਰੱਖੀ ਸੀ ਕਿ ਸ਼ਾਇਦ ਤਾਰਾ ਮੱਲ ਦੀ ਹੱਟੀ ਦੀ ਪੌੜੀ ਚੜ੍ਹ ਕੇ ਹੀ ਘਰੇ ਜਾਵੇ-ਕਿਉਂਕਿ ਉੱਧਰੋਂ ਉਹਦੀ ਮਾਂ ਨੇ ਕੁੰਡਾ ਨਹੀਂ ਸੀ ਖੋਲ੍ਹਣਾ ਪਰ ਜਗਨਾ ਨਾ ਆਇਆ।

ਗੁਆਂਢੀ ਭਾਗ ਮੱਲ, ਆਪਣੀ ਹੱਟੀ ਮੂਹਰੇ ਪਿਆ ਉੱਚੀ-ਉੱਚੀ ਘੁਰਾੜੇ ਮਾਰ ਰਿਹਾ ਸੀ। ਖੇਮ ਚੰਦ ਨੂੰ ਉਹਦੇ ਘੁਰਾੜੇ ਬਹੁਤ ਬੁਰੇ ਲੱਗ ਰਹੇ ਸਨ। ਉਦੋਂ ਹੀ ਉਹਨੇ ਵੱਡੇ-ਵੱਡੇ ਭਾਰੇ ਬੂਟਾਂ ਦੀਆ ਕੁਝ ਇੱਕਠੀਆਂ ਅਵਾਜ਼ਾਂ ਸੁਣੀਆਂ ਤਾਂ ਉੱਠ ਕੇ ਬਹਿ ਗਿਆ। ਛੇ-ਸੱਤ ਸਿਪਾਹੀ ਬਜ਼ਾਰ ਤੇ ਲੋਹੇ ਦੇ ਫਾਟਕ ਵੱਲੋਂ ਆ ਕੇ ਚੌਕ ਵਾਲ਼ੇ ਪਾਸੇ ਜਾ ਰਹੇ ਸਨ। ਉਹਨਾਂ ਦੀਆਂ ਸ਼ਕਲਾਂ ਬਹੁਤ ਡਰਾਉਣੀਆਂ ਜਿਹੀਆਂ ਲੱਗ ਰਹੀਆਂ ਸਨ। ਉਹ ਚੁੱਪ ਚਾਪ ਰਫ਼ਲਾਂ ਮੋਢਿਆਂ ਉੱਤੇ ਲਮਕਾਈ ਭੂਤਾਂ ਦੇ ਪਰਛਾਵੇਂ ਵਾਂਗ ਤੁਰਦੇ ਜਦੋਂ ਦੂਰ ਲੰਘ ਗਏ ਤਾਂ ਖੇਮ ਚੰਦ ਦਾ ਦਿਲ ਕਿਸੇ ਭੈਅ ਨਾਲ਼ ਜ਼ੋਰ-ਜ਼ੋਰ ਦੀ ਧੜਕਣ ਲੱਗ ਪਿਆ। ਉਹ ਚੋਰਾਂ ਵਾਂਗ ਆਸੇ-

ਪਾਸੇ ਤਕਦਾ ਮੰਜੇ ਤੋਂ ਉੱਠਿਆ ਤੇ ਬਾਹਰ ਚੌਤਰੇ ਉੱਤੇ ਆ ਗਿਆ।

ਬਜ਼ਾਰ ਵਿੱਚ ਸੁੰਨ ਸਰਾਂ ਸੀ। ਪਿਛਲੇ ਦਿਨੀਂ ਮੀਂਹ ਪੈ ਜਾਣ ਕਰਕੇ ਠੰਢ ਹੋ ਗਈ ਸੀ ਤੇ ਇਸ ਕਰਕੇ ਬਹੁਤੇ ਦੁਕਾਨਦਾਰਾਂ ਨੇ ਆਪਣੇ ਮੰਜੇ, ਦੁਕਾਨਾਂ ਦੇ ਮੂਹਰੇ ਬਣੇ ਵਰਾਂਡਿਆਂ, ਜਾਂ ਛਾਂ ਲਈ ਲਾਈਆਂ ਪੱਲੀਆਂ ਹੇਠ ਡਾਹੇ ਹੋਏ ਸਨ। ਖੱਬੇ-ਸੱਜੇ ਨਿਗਾਹ ਮਾਰ ਕੇ ਖੇਮ ਚੰਦ ਨੇ ਜਦੋਂ ਦੁਕਾਨਾਂ ਉਤਲੇ ਚੁਬਾਰੇ ਵੱਲ ਵੇਖਿਆ ਤਾਂ ਉਹਨੂੰ ਸਿਰ ਤੋਂ ਪੈਰਾਂ ਤੱਕ ਮੁੜ੍ਹਕਾ ਆ ਗਿਆ। ਚੁਬਾਰੇ ਦੇ ਸਿਖਰ ਤਿਰੰਗਾ ਝੰਡਾ ਝੂਲ ਰਿਹਾ ਸੀ। ਖੇਮ ਚੰਦ ਨੂੰ ਉਹ ਜਿਵੇਂ ਆਪਣੀ ਮੌਤ ਲਈ ਗੱਡੀ ਫਾਹੀ ਵਰਗਾ ਜਾਪਿਆ.......ਤੇ ਉਹ ਕਿੰਨਾ ਚਿਰ ਚੌਤਰੇ ਉੱਤੇ ਖੜ੍ਹੋਤਾ ਝੰਡੇ ਵੱਲ ਵਿੰਹਦਾ ਰਿਹਾ।

ਫੇਰ ਉਸ ਕਾਹਲ਼ੇ ਕਦਮੀਂ ਜਾ ਕੇ ਦੁਕਾਨ ਵੱਲੋਂ ਕੋਠੇ ਤੇ ਜਾਂਦੀ ਪੌੜੀ ਦਾ ਬੂਹਾ ਧੱਕ ਕੇ ਵੇਖਿਆ। ਇਹ ਬੂਹਾ ਵਰ੍ਹਿਆਂ ਤੋਂ ਬੰਦ ਪਿਆ ਰਹਿਣ ਕਰਕੇ ਸ਼ਾਇਦ ਤਖ਼ਤਿਆਂ ਦੀਆਂ ਚੂਲ਼ਾਂ ਸਿਉਂਕ ਨੇ ਖਾ ਲਈਆਂ ਸਨ। ਕੁੰਡੇ ਨੂੰ ਪੁਰਾਣਾ ਜੰਗਾਲ਼ਿਆ ਜੰਦਰਾ ਲੱਗਿਆ ਹੋਇਆ ਸੀ ਪਰ ਤਖ਼ਤੇ ਨਹੀਂ ਹਿੱਲੇ !

ਬੂਹੇ ਵੱਲੋਂ ਪਰਤ ਕੇ ਖੇਮ ਚੰਦ ਨੇ ਆਪਣਾ ਕੁੜਤਾ ਪਾਇਆ ਤੇ ਦੋ-ਤਿੰਨ ਵਾਰ ਦੁਕਾਨ ਦਾ ਜੰਦਰਾ ਖਿੱਚ ਕੇ ਵੇਖਣ ਮਗਰੋਂ ਵਾਹੋਦਾਹੀ ਘਰ ਵੱਲ ਤੁਰ ਪਿਆ। ਅਜੇ ਤੱਕ ਲਾਲਟੈਣ ਜਗੀ ਜਾਂਦੀ ਸੀ। ਉਹ ਬਿਨਾਂ ਬੋਲਿਆਂ ਹੌਲ਼ੀ ਹੌਲ਼ੀ ਬੂਹੇ ਦਾ ਕੁੰਡਾ ਖੜਕਾਉਂਦਾ ਰਿਹਾ। ਕਿੰਨਾ ਚਿਰ ਅੰਦਰੋਂ ਕੋਈ ਨਾ ਬੋਲਿਆ। ਫੇਰ ਉੱਭੜਵਾਹੀ ਜਗਨੇ ਦੀ ਮਾਂ ਦੀ ਅਵਾਜ਼ ਆਈ, "ਕਿਹੜੈ ?"

ਖੇਮ ਚੰਦ ਚੁੱਪ ਕਰਕੇ ਕੁੰਡਾ ਖੜਕਾਉਂਦਾ ਰਿਹਾ। ਜਗਨੇ ਦੀ ਮਾਂ ਸਮਝ ਗਈ। ਉਹਨੇ ਉੱਠ ਕੇ ਬੂਹੇ ਵੱਲ ਆਉਂਦਿਆਂ ਕਿਹਾ, "ਮੂੰਹ 'ਚ ਸਿਉਨਾ ਪਾਇਐ ? ਬੋਲਿਆ ਨ੍ਹੀਂ ਜਾਂਦਾ? ਓਦੋਂ ਮਿੰਤਾਂ ਕੀਤੀਆਂ ਬਈ ਰੋਟੀ ਖਾ ਕੇ ਜਾਂਦਾ ਰਹੀਂ - ਹੁਣ ਸਰਿਆ ? ਜਦੋਂ ਪਤੈ ਬਈ ਤੈਥੋਂ ਭੁੱਖ ਨਹੀਂ ਕੱਟੀ ਜਾਂਦੀ, ਫੇਰ ਭੁੱਖ ਨਾਲ਼ ਕਾਹਦੀ ਆਕੜ ਹੋਈ ।"

ਉਹਦੀ ਕੋਈ ਗੱਲ ਜਿਵੇਂ ਖੇਮ ਚੰਦ ਨੂੰ ਨਹੀਂ ਸੀ ਸੁਣ ਰਹੀ। ਉਹ ਬੂਹਾ ਖੁੱਲ੍ਹਦਿਆਂ ਹੀ ਧੁੱਸ ਦੇ ਕੇ ਅੰਦਰ ਆਇਆ ਤੇ ਬੁੜ-ਬੁੜ ਕਰਦਿਆਂ ਚੁਬਾਰੇ ਦੀਆਂ ਪੌੜੀਆਂ ਜਾ ਚੜ੍ਹਿਆ। (ਇਹ ਚੁਬਾਰਾ ਉਂਞ ਭਾਵੇਂ ਬਜ਼ਾਰ ਵਾਲ਼ੇ ਪਾਸੇ ਦੁਕਾਨ ਦੇ ਉੱਤੇ ਬਣਿਆ ਹੋਇਆ ਸੀ, ਪਰ ਪੌੜੀ ਘਰ ਦੇ ਅੰਦਰੋਂ, ਵਿਹੜੇ ਵਿੱਚੋਂ ਦੀ ਚੜ੍ਹਦੀ ਸੀ।) ਜਗਨੇ ਦੀ ਮਾਂ ਹੈਰਾਨੀ ਨਾਲ਼ ਉਸ ਵੱਲ ਤਕਦੀ ਰਹੀ।

ਚੁਬਾਰੇ ਕੋਲ਼ ਜਾ ਕੇ ਉਹਨੇ ਇੱਧਰ-ਉੱਧਰ ਨਿਗਾਹ ਮਾਰੀ ਤਾਂ ਉਹਨੂੰ ਖ਼ਿਆਲ ਆਇਆ ਕਿ ਛੱਤ ਉੱਤੇ ਚੜ੍ਹਨ ਲਈ ਲੱਕੜ ਦੀ ਪੌੜੀ ਲਿਆਉਣੀ ਸੀ। ਉਸੇ ਵੇਲ਼ੇ ਉਹਨੂੰ ਆਪਣਾ ਬਚਪਨ ਯਾਦ ਆ ਗਿਆ, ਜਦੋਂ ਉਹ ਆਪਣੇ ਪਿਉ ਤੋਂ ਡਰਦਾ ਗੋਲ਼ੀਆਂ ਤੇ ਗੀਠੇ ਛੱਤ 'ਚ ਦੱਬਣ ਲਈ, ਕੰਧ ਉੱਤੇ ਪੌਡੇ ਲਾ ਕੇ ਚੜ੍ਹ ਜਾਂਦਾ ਹੁੰਦਾ ਸੀ। ਇਹਨਾਂ ਖਿਆਲਾਂ ਵਿੱਚੋਂ ਹੀ ਉਹਨੂੰ ਇੱਕ ਜੁਗਤ ਸੁੱਝ ਗਈ ਤੇ ਭਾਗ ਮੱਲ ਦੀ ਦੁਕਾਨ ਦੇ ਬਨੇਰੇ ਵੱਲ ਚਲਿਆ ਗਿਆ। ਇਸ ਬਨੇਰੇ ਦਾ ਪੜਦਾ ਚੁਬਾਰੇ ਦੇ ਅੱਧ ਤੱਕ ਸੀ। ਉਹ ਬਨੇਰੇ ਦੇ ਮੋਰਿਆਂ 'ਚ ਪੈਰ ਰੱਖ ਕੇ ਪੜਦੇ ਤੇ ਚੜ੍ਹ ਗਿਆ ਤੇ ਉੱਥੋਂ ਬਨੇਰੇ ਦੀਆਂ ਇੱਟਾਂ ਨੂੰ ਹੱਥ ਪਾ ਕੇ ਘਸਰਦਾ ਚੁਬਾਰੇ ਦੀ ਛੱਤ ਉੱਤੇ ਜਾ ਚੜ੍ਹਿਆ। ਜਾਣ ਸਾਰ ਉਹਨੇ ਝਬੁੱਟ ਮਾਰ ਕੇ ਇੱਟਾਂ ਦੀ ਥੜ੍ਹੀ ਵਿੱਚੋਂ ਝੰਡਾ

ਪੁੱਟ ਲਿਆ ਤੇ ਉਵੇਂ ਬਨੇਰੇ ਨਾਲ਼ ਢਿੱਡ ਘਸਰਾਉਂਦਾ ਮੁੜ ਭਾਗ ਮੱਲ ਦੇ ਬਨੇਰੇ ਦੇ ਪੜਦੇ ਉੱਤੇ ਲਮਕ ਗਿਆ।

ਪੜਦੇ ਤੋਂ ਹੇਠ ਉੱਤਰਦਿਆਂ ਉਹ ਝੋਟੇ ਵਾਂਗ ਹੌਂਕ ਰਿਹਾ ਸੀ। ਮੂੰਹ ਵਿੱਚ ਬੁੜ-ਬੁੜ ਕਰਦਾ ਜਦੋਂ ਪੌੜੀਆਂ ਉੱਤਰਨ ਲੱਗਿਆ ਤਾਂ ਸਾਹਮਣੇ ਜਗਨੇ ਦੀ ਮਾਂ ਨੂੰ ਵੇਖ ਕੇ ਉਹਦਾ ਗੁੱਸਾ ਫੂਸ ਦੀ ਅੱਗ ਵਾਂਗ ਭੜਕ ਪਿਆ।

"ਆਹ ਵੇਖ ਲੈ ਆਵਦੇ, ਕੁਸ਼ ਲਗਦੇ ਦੀ ਕਰਤੂਤ।" ਉਹਨੇ ਸੋਟੀ ਦੁਆਲ਼ੇ ਲਪੇਟਿਆ ਤਿਰੰਗਾ ਉਹਦੇ ਮੂਹਰੇ ਕਰਦਿਆਂ ਦੱਬਵੀਂ, ਸਹਿਮੀ ਤੇ ਗੁੱਸੇ ਨਾਲ਼ ਕੰਬਦੀ ਅਵਾਜ਼ ਵਿੱਚ ਕਿਹਾ। "ਜੇ ਕੋਈ ਗੱਲ ਹੋਰ ਬਣਗੀ ਤਾਂ ਅਗਲੇ ਸਣੇ-ਬੱਚੇ ਘਾਣੀ ਪੀੜ ਦੇਣਗੇ। ਨਾਲ਼ੇ ਤੂੰ ਪਿਟਦੀ ਫਿਰੀਂ ਨਾਲ਼ੇ ਉਹ ਪਿਟਦਾ ਫਿਰੂ, ਕਰਮਾਂ ਨੂੰ। ਮੇਰਾ ਤਾਂ ਕੱਖ ਰਹਿਣਾ ਈ ਨ੍ਹੀਂ-ਖਾ ਲਿਓ ਫੇਰ ਦੋੜਾਂ ਜਿਹੜੇ ਖਸਮ ਕੋਲ਼ੋਂ ਖਾਣੀਐ।"

ਜਗਨੇ ਦੀ ਮਾਂ ਨੂੰ ਇਸ ਗੱਲ ਦੀ ਗੰਭੀਰਤਾ ਤੇ ਡਰ ਦਾ ਸ਼ਾਇਦ ਹੁਣੇ ਹੀ ਅਹਿਸਾਸ ਹੋਇਆ ਸੀ। ਉਹ ਗੁਆਂਢੀ ਮਹਾਰਾਜੇ ਦੇ, ਇਹੋ ਝੰਡਾ ਲਾਉਣ ਪਿੱਛੇ ਦੋ ਮਸੂਮ ਮੁੰਡਿਆਂ ਨੂੰ ਦਿੱਤੇ ਤਸੀਹਿਆਂ ਦੀਆਂ ਕਹਾਣੀਆਂ ਸੁਣ ਚੁੱਕੀ ਸੀ। ਇੱਥੇ ਉਹਨਾਂ ਦੀ ਰਿਆਸਤ ਦੇ ਹਾਕਮ ਵੀ ਉਹੋ ਕੁਝ ਕਰ ਸਕਦੇ ਸਨ। ਇਹੋ ਸੋਚ ਕੇ ਉਹਦਾ ਦਿਲ ਵੀ ਜ਼ੋਰ-ਜ਼ੋਰ ਨਾਲ਼ ਧੜਕਣ ਲੱਗ ਪਿਆ ਤੇ ਉਹ ਚੁੱਪ ਕਰਕੇ ਖੇਮ ਚੰਦ ਦੇ ਮਗਰ ਤੁਰੀ ਆਈ।

ਖੇਮ ਚੰਦ ਹੇਠਾਂ ਆ ਕੇ ਪਿਛਲੀ ਕੋਠੜੀ ਅੰਦਰ ਚਲਿਆ ਗਿਆ। ਤਖ਼ਤੇ ਉਹਲੇ ਝੰਡਾ ਲੁਕਾ ਕੇ ਮੁੜਦਾ ਹੋਇਆ ਬੋਲਿਆ, "ਉਹਨੂੰ ਸੰਦੂਖ 'ਚ ਲਕੋ ਕੇ ਰੱਖ ਦੇ ਨਹੀਂ ਤਾਂ ਸਾਰੇ ਟੱਬਰ ਨੂੰ ਪੁਲਿਸ ਆਲ਼ੇ ਧੂਹੀ ਫਿਰਨਗੇ, ਹਾਂ, ਫੇਰ ਆਖੇਂਗੀ ਦੱਸਿਆ ਨ੍ਹੀਂ।"

ਓਧਰ ਦੀਨੇ ਦੇ ਘਰੇ ਦੀਨਾ ਤੇ ਨੱਥਾ ਸਤਿਆਗ੍ਰਹਿ ਮਗਰੋਂ ਜਦੋਂ ਰਾਤ ਘਰ ਗਏ ਤਾਂ ਜ਼ੀਨਤ ਉਹਨਾਂ ਵਾਸਤੇ ਚੌਲ਼ ਬਣਾਈ ਬੈਠੀ ਸੀ। ਉਹਨੇਂ ਦੋਹਾਂ ਦੇ ਸਿਰਾਂ ਉੱਤੇ ਹੱਥ ਫੇਰ ਕੇ ਕਿਹਾ, "ਮੈਨੂੰ ਦੀਨੇ ਦਾ ਅੱਬਾ ਸਾਰੀ ਗੱਲ ਹੁਣੇ ਦੱਸ ਕੇ ਗਿਐ......ਆਓ ਮੈਂ ਥੋਨੂ ਪਿਆਰ ਦੇਵਾਂ। ਮਾਂ ਸਦਕੇ। ਥੋਡੇ ਵਰਗੇ ਪੁੱਤ ਕੋਈ ਘਰ ਘਰ ਜੰਮਣੇ ਐਂ। ਸਾਡੀਆਂ ਤਾਂ ਕੁੱਖਾਂ ਸਫ਼ਲ ਹੋ ਗਈਆਂ ਸਾਊ। ਦੀਨੇ ਦਾ ਅੱਬਾ ਕਹਿੰਦਾ, "ਵਤਨ ਦੀ ਅਜ਼ਾਦੀ ਨਾਲ਼ੋਂ ਉਲ਼ਾਦ ਦਾ ਮੋਹ ਕੋਈ ਵੱਡੀ ਚੀਜ਼ ਹੁੰਦੈ।"

ਦੀਨੇ ਦੀ ਮਾਂ ਜ਼ੀਨਤ ਦਾ ਇਹ ਰੂਪ ਨੱਥੇ ਨੇ ਪਹਿਲੀ ਵਾਰ ਵੇਖਿਆ ਸੀ। ਵਤਨ ਦੀ ਅਜ਼ਾਦੀ ਵਰਗੇ ਸ਼ਬਦ ਵੀ ਉਹਨੇ ਕਿਸੇ ਜ਼ੀਨਤ ਵਰਗੀ ਸਧਾਰਨ ਤੀਵੀਂ ਦੇ ਮੂੰਹੋਂ ਪਹਿਲੀ ਵਾਰ ਸੁਣੇ ਸਨ। ਹੈਰਾਨੀ ਨਾਲ਼ੋਂ ਵਧੇਰੇ ਆਪਣੇ ਸਿਰ ਉੱਤੇ ਜ਼ੀਨਤ ਚਾਚੀ ਦਾ ਹੱਥ ਫਿਰਨ ਕਰਕੇ ਉਹਦੀਆਂ ਅੱਖਾਂ ਖ਼ੁਸ਼ੀ ਦੇ ਹੰਝੂਆਂ ਨਾਲ਼ ਭਰ ਆਈਆਂ ਸਨ। ਦੀਨੇ ਨੇ ਸਾਰੇ ਹਾਲਾਤ ਨੂੰ ਸਮਝਦਿਆਂ ਨੱਥੇ ਦੀ ਬਾਂਹ ਫੜ ਕੇ ਉਹਨੂੰ ਆਪਣੀ ਬੈਠਕ ਵੱਲ ਲਿਜਾਂਦਿਆਂ ਆਪਣੀ ਮਾਂ ਨੂੰ ਕਿਹਾ, "ਮਾਂ ਕਈ ਵਾਰੀ ਅੱਬੇ ਨੇ ਵੀ ਤੈਨੂੰ ਆਖਿਐ ਬਈ ਨਿਆਣਿਆਂ ਦੀ ਬਹੁਤੀ ਤਾਰੀਫ਼ ਨਾ ਕਰਿਆ ਕਰ, ਵਿਗੜ ਜਾਂਦੇ ਹੁੰਦੈ ਐ। ਤੂੰ ਫੇਰ ਨਹੀਂ ਹਟਦੀ।" ਤੇ ਨਾਲ਼ ਹੀ ਗੱਲ ਟਾਲਣ ਲਈ ਉਸ ਪੁੱਛਿਆ, "ਅੱਬਾ ਹੁਣ ਕਿੱਥੇ ਗਿਐ ?"

ਜ਼ੀਨਤ ਪੁੱਤਰ ਦੇ ਮੋਹ ਨਾਲ਼ ਗਲ਼-ਗਲ਼ ਤੱਕ ਭਰੀ ਚੁੰਨੀ ਨਾਲ਼ ਅੱਖਾਂ ਪੂੰਝਦਿਆਂ

ਪਹਿਲਾਂ ਮੁਸਕਰਾਈ ਤੇ ਫੇਰ ਹੱਸ ਕੇ ਬੋਲੀ, "ਵੇ ਸਾਊ ਕਾਕਿਆ, ਤੇਰੀ ਤਾਰੀਫ ਕੀਹਨੇ ਕੀਤੀ ਐ ? ਮੈਂ ਤਾਂ ਆਪਣੇ ਪੁੱਤ ਨੱਥੇ ਦੀ ਵਡਿਆਈ ਕਰਦੀ ਐਂ ਜਾਂ ਉਹਨਾਂ ਮਾਵਾਂ ਦੀ ਗੱਲ ਕਰਦੀ ਐਂ, ਜਿਨ੍ਹਾਂ ਦੀ ਕੁੱਖੋਂ ਨੱਥੇ ਵਰਗੇ ਪੁੱਤ ਜੰਮਦੇ ਐ।"

ਦੀਨੇ ਲਈ ਮਾਂ ਦੀਆਂ ਅਜਿਹੀਆਂ ਗੁੱਝੀਆਂ ਗੱਲਾਂ ਦਾ ਭੇਤ ਕੋਈ ਭੇਤ ਨਹੀਂ ਸੀ। ਉਹਨੂੰ ਪਤਾ ਸੀ ਮਾਂ ਕਿਸਦੀ ਤਾਰੀਫ਼ ਕਰਦੀ ਸੀ ਤੇ ਕਿਉਂ ਕਰਦੀ ਸੀ। ਉਸ ਅੱਗਾ ਵਲਣ ਲਈ ਫੇਰ ਪੁੱਛ ਲਿਆ, "ਚੰਗਾ ਤੂੰ ਪਹਿਲਾਂ ਇਹ ਦੱਸ, ਅੱਬਾ ਕਿੱਥੇ ਗਿਐ ?"

"ਤੇਰਾ ਅੱਬਾ ?" ਦੀਨੇ ਦੀ ਮਾਂ ਨੇ ਮਨ ਦਾ ਰੌਂ ਬਦਲਦਿਆਂ ਕਿਹਾ, "ਕਹਿੰਦਾ ਸੀ ਦਫ਼ਤਰ 'ਚ ਕੋਈ ਮੀਟਿੰਗ ਐ ਸ਼ਾਇਦ ਰਾਤ ਉੱਥੇ ਹੀ ਸੌਂ ਰਿਹਾ।"

ਦੀਨਾ ਤੇ ਨੱਥਾ ਰੋਟੀ ਖਾਣ ਲਈ ਬੈਠਕ ਵਿੱਚ ਆ ਗਏ ਤਾਂ ਦੀਨੇ ਨੂੰ ਜਿਵੇਂ ਕੋਈ ਵਿੱਸਰੀ ਗੱਲ ਚੇਤੇ ਆ ਗਈ। ਉਸ ਨੱਥੇ ਨੂੰ ਪੁੱਛਿਆ, "ਸੱਚ ਨੱਥਿਆ ਜਗਨਾ ਘਰੇ ਜਾਂਦਾ ਰਿਹਾ ?"

"ਨਹੀਂ," ਨੱਥੇ ਨੇ ਜੁਆਬ ਦਿੱਤਾ, "ਉਹ ਕਹਿੰਦਾ ਸੀ ਮੈਂ ਅੱਜ 'ਸੇਵਕ' ਕੇ ਚੁਬਾਰੇ ਵਿੱਚ ਪਊਂਗਾ। ਉੱਥੇ ਕੁਸ਼ ਬਾਹਰੋਂ ਆਏ ਬੰਦਿਆਂ ਵਾਸਤੇ ਰੋਟੀ ਟੁੱਕ ਦਾ ਇੰਤਜ਼ਾਮ ਕਰਨੈ।"

"ਪਰ ਉਹਦੇ ਘਰ ਦੇ ਫ਼ਿਕਰ ਕਰਦੇ ਹੋਣਗੇ, ਉਹਨੂੰ ਘਰ ਦੱਸ ਤਾਂ ਆਉਣਾ ਚਾਹੀਦਾ ਸੀ, ਭਲੇਮਾਣਸ ਨੂੰ।"

"ਹੁਣ ਉਹ ਇਹੋ-ਜੀਆਂ ਗੱਲਾਂ ਦੀ ਪਰਵਾਹ ਨਹੀਂ ਕਰਦਾ।"

"ਤੇ ਸੱਚ, ਤੂੰ ਵੀ ਨਹੀਂ ਪਿੰਡ ਸੁਨੇਹਾ ਭੇਜਿਆ ?"

"ਮੇਰੇ ਬਾਪੂ ਜੀ ਨੂੰ ਪਤੈ। ਬੇਬੇ ਜੀ ਨੂੰ ਉਹ ਆਪੇ ਸਮਝਾ ਦਿੰਦੇ ਹੁੰਦੇ ਐ।"

ਇਸ ਪਿੱਛੋਂ ਉਹ ਰੋਟੀ ਖਾਂਦਿਆਂ ਤੇ ਫੇਰ ਮੰਜਿਆਂ ਉੱਤੇ ਪੈ ਕੇ ਵੀ ਵੱਡੀ ਰਾਤ ਤੱਕ ਗੱਲਾਂ ਕਰਦੇ ਰਹੇ। ਉਹਨਾਂ ਦੀਆਂ ਗੱਲਾਂ ਦਾ ਵਿਸ਼ਾ ਇਹੋ ਸੀ ਕਿ ਹੁਣ ਇਹ ਸਤਿਆਗ੍ਰਹਿ ਕਿਸ ਸ਼ਕਲ ਵਿੱਚ ਚਲਾਇਆ ਜਾਏਗਾ ਤੇ ਗੁਆਂਢੀ ਮਹਾਰਾਜਾ ਏਸ ਅੰਦੋਲਨ ਨੂੰ ਦਬਾਉਣ ਲਈ ਕੀ-ਕੀ ਯਤਨ ਕਰੇਗਾ।

## ਔਖੇ ਸ਼ਬਦਾਂ ਦੇ ਅਰਥ :

ਲਾਸਾਨੀ : ਅਦੁੱਤੀ / ਗੁਭ-ਗੁਭਾਟ : ਗੁੱਸਾ / ਬੌਂਦਲ਼ ਜਾਣਾ : ਘਬਰਾ ਜਾਣਾ / ਚੂਲ਼ਾਂ : ਜੋੜ (ਦਰਵਾਜ਼ਿਆਂ ਦੀਆਂ ਚੂਲ਼ਾਂ) / ਪੌੜੇ ਲਾਉਣਾ : ਕੰਧ ਉੱਪਰ ਪੈਰਾਂ ਦੇ ਭਾਰ ਚੜ੍ਹਨਾ / ਵਿਸਰ ਜਾਣਾ : ਭੁੱਲ ਜਾਣਾ / ਜੀਓ ਜੀ : ਹਰ ਕੋਈ / ਪੱਲੀ : ਇੱਕ ਵੱਡੀ ਪਤਲੀ ਬੋਰੀ ਦੀ ਪਾੜ ਕੇ ਬਣਾਈ ਚਾਦਰ।

## ਅਭਿਆਸ

1. ਮਹੀਪਾਲ ਜੀ ਨੇ ਆਪਣੀ ਖੂੰਡੀ ਤਖ਼ਤਪੋਸ਼ ਤੇ ਬਾਰ-ਬਾਰ ਖੜਕਾਉਂਦਿਆਂ ਕੀ ਕਿਹਾ?
2. "ਜੇ ਤੂੰ ਉਹਨੂੰ ਸਾਂਭ ਕੇ ਰੱਖਦੀ, ਕੋਈ ਮੱਤ ਦਿੰਦੀ ਤਾਂ ਉਹ ਕਿਉਂ ਰਲ਼ਦਾ ਉਹਨਾਂ

ਪਰਜਾ-ਮੰਡਲੀਆਂ ਨਾਲ਼?" ਇਹ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਿਸ ਪ੍ਰਸੰਗ ਵਿੱਚ ਕਹੇ, ਸੰਖੇਪ ਵਿੱਚ ਲਿਖੋ।

3. ਦੀਨੇ ਦੇ ਅੱਬਾ ਦੀ ਗੱਲ ਸੁਣ ਕੇ ਜ਼ੀਨਤ ਨੇ ਦੀਨੇ ਤੇ ਨੱਥੇ ਨੂੰ ਕੀ ਹੱਲਾਸ਼ੇਰੀ ਦਿੱਤੀ?
4. ਇਸ ਪਾਠ ਦੇ ਆਧਾਰ 'ਤੇ ਜਗਨੇ ਦੇ ਬਾਪ ਅਤੇ ਦੀਨੇ ਦੀ ਮਾਂ ਦੇ ਸੁਭਾਅ ਦਾ ਤੁਲਨਾਤਮਿਕ ਅਧਿਐਨ ਲਗ-ਪਗ 40 ਸ਼ਬਦਾਂ ਵਿੱਚ ਲਿਖੋ।
5. ਹੇਠ ਲਿਖੇ ਮੁਹਾਵਰਿਆਂ ਦੇ ਵਾਕ ਬਣਾਓ:
   ਇੱਕ ਮੁੱਠ ਹੋਣਾ : ਲੋਹਾ-ਲਾਖਾ ਹੋਣਾ, ਬਿੜਕ ਰੱਖਣਾ, ਫੂਸ ਦੀ ਅੱਗ ਵਾਂਗ ਭੜਕਣਾ।

# ਪੰਦਰਾਂ

ਨੱਥਾ ਅਗਲੇ ਦਿਨ ਜਦੋਂ ਘਰ ਆਇਆ ਤਾਂ ਉਹਦੇ ਬਾਪੂ ਜੀ ਨੂੰ ਸਾਰੀ ਗੱਲ ਦਾ ਪਤਾ ਲੱਗ ਚੁੱਕਿਆ ਸੀ। ਉਹਨਾਂ ਨੱਥੇ ਨੂੰ ਆਪਣੀ ਬੈਠਕ ਵਿੱਚ ਲਿਜਾ ਕੇ ਉਹਦੀ ਪਿੱਠ ਥਾਪੜਦਿਆਂ ਕਿਹਾ, "ਤੂੰ ਜੋ ਕੁਸ਼ ਕੀਤੈ ਉਹ ਤੇਰੀ ਬਹਾਦਰੀ ਐ।ਅੱਜ ਮੈਂ ਉਸ ਸਤਿਗੁਰੂ ਦਾ ਸ਼ੁਕਰਗੁਜ਼ਾਰ ਆਂ ਜਿਸ ਨੇ ਮੈਨੂੰ ਅਜਿਹੇ ਪੁੱਤਰ ਦੀ ਦਾਤ ਬਖ਼ਸ਼ੀ ਹੈ।"

ਨੱਥੇ ਨੇ ਕੁਝ ਝਕਦਿਆਂ ਨੀਵੀਂ ਪਾ ਲਈ। ਉਹਦੇ ਬਾਪੂ ਜੀ ਨੇ ਇੰਵ ਉਹਦੇ ਮੂੰਹ ਉੱਤੇ ਤਾਰੀਫ਼ ਕਦੇ ਘੱਟ ਵੱਧ ਹੀ ਕੀਤੀ ਸੀ। ਉਂਞ ਭਾਵੇਂ ਉਹ ਉਸ ਨੂੰ ਕਦੇ ਵੀ ਕੋਈ ਬੁਰਾ ਸ਼ਬਦ ਨਹੀਂ ਸਨ ਕਹਿੰਦੇ, ਹਮੇਸ਼ਾਂ ਚੰਗੀਆਂ ਤੋਂ ਚੰਗੀਆਂ ਗੱਲਾਂ ਦਸਦੇ ਤੇ ਉਪਦੇਸ਼ ਦਿੰਦੇ ਰਹਿੰਦੇ ਸਨ ਪਰ ਇਉਂ ਤਾਰੀਫ਼ ਕਦੇ ਨਹੀਂ ਸੀ ਕੀਤੀ। ਇਸ ਲਈ ਨੱਥੇ ਨੂੰ ਇਹ ਗੱਲ ਬੜੀ ਓਪਰੀ ਲੱਗੀ।

ਸ਼ਾਇਦ ਇਸੇ ਕਰਕੇ ਉਹ ਕੁਝ ਸੋਚ ਕੇ ਬੋਲੇ, "ਮੈਂ ਇਸ ਗੱਲ ਤੇ ਬਹੁਤ ਪਰਸੰਨ ਐਂ ਕਿ ਮੇਰੀ ਸਿੱਖਿਆ ਦਾ ਤੇਰੇ ਉੱਤੇ ਅਸਰ ਹੋਇਐ। ਤੇਰੀ ਬੇਬੇ ਜੀ ਨੂੰ ਮੈਂ ਅਜੇ ਕੋਈ ਗੱਲ ਨਹੀਂ ਦੱਸੀ। ਇਹੋ ਜਿਹੀਆਂ ਗੱਲਾਂ ਉਹ ਬਰਦਾਸ਼ਤ ਨਹੀਂ ਕਰ ਸਕਦੀ। ਤੈਨੂੰ ਪਤੈ ਉਹਨੇ ਕਿਵੇਂ ਸੁੱਖਾਂ ਸੁੱਖ ਕੇ ਤੇਰਾ ਮੂੰਹ ਵੇਖਿਆ ਸੀ। ਹੁਣ ਜੇ ਇਹ ਪਤਾ ਲੱਗਿਆ ਕਿ ਤੂੰ ਵੀ ਆਪਣੇ ਪਿਉ ਵਾਂਗ ਦੇਸ ਕੌਮ ਦੀ ਅਜ਼ਾਦੀ ਲਈ ਕੁਰਬਾਨੀ ਕਰਨ ਨੂੰ ਤਿਆਰ ਹੋਇਆ ਫਿਰਦੈਂ ਤਾਂ ਉਹਨੇ ਬਰਦਾਸ਼ਤ ਨ੍ਹੀਂ ਕਰ ਸਕਣਾ। ਏਸ ਕਰਕੇ ਤੂੰ ਵੀ ਕੋਈ ਗੱਲ ਨਾ ਕਰੀਂ।"

ਨੱਥੇ ਨੇ ਬਾਪੂ ਜੀ ਵੱਲ ਰਤਾ ਹੈਰਾਨੀ ਨਾਲ਼ ਤੱਕਿਆ। ਕਦੇ-ਕਦੇ ਉਹਨੂੰ ਉਹਨਾਂ ਦੀਆਂ ਅਜਿਹੀਆਂ ਗੱਲਾਂ ਉੱਤੇ ਹੈਰਾਨੀ ਹੁੰਦੀ ਸੀ। ਇੱਕ ਪਾਸੇ ਉਹ ਉਸਨੂੰ ਸਦਾ ਸੱਚ ਬੋਲਣ ਦੀ ਸਿੱਖਿਆ ਦਿੰਦੇ ਸਨ, ਦੂਜੇ ਪਾਸੇ ਅਜਿਹੇ ਵੇਲ਼ੇ ਸੱਚ ਨਾ ਦੱਸਣ ਲਈ ਵੀ ਕਹਿ ਦਿੰਦੇ ਸਨ।ਆਮ ਤੌਰ ਤੇ ਜਦੋਂ ਵੀ ਉਹ ਅਜਿਹੀ ਵਿਰੋਧੀ ਗੱਲ ਕਰਦੇ ਤਾਂ ਨੱਥੇ ਨੂੰ ਉਸ ਬਾਰੇ ਸਮਝਾ ਦਿੰਦੇ।

ਹੁਣ ਵੀ ਉਹਨਾਂ ਠਰ੍ਹੰਮੇ ਨਾਲ਼ ਕਿਹਾ, "ਇਸ ਬਾਰੇ ਇਹ ਖ਼ਿਆਲ ਨਾ ਕਰੀਂ ਕਿ ਤੈਨੂੰ ਮੈਂ ਝੂਠ ਬੋਲਣ ਲਈ ਕਹਿ ਰਿਹਾਂ। ਜਿਹੜੀ ਗੱਲ ਇੱਕ ਦਿਨ ਮੈਂ ਤੈਨੂੰ ਅੱਗੇ ਵੀ ਸਮਝਾਈ ਸੀ ਉਹ ਯਾਦ ਰੱਖਿਆ ਕਰ। ਸੱਚ ਝੂਠ ਦਾ ਨਿਤਾਰਾ ਬੁੱਧੀ-ਬਬੇਕ ਨਾਲ਼ ਹੀ ਕੀਤਾ ਜਾਂਦੈ। ਮਨੁੱਖ-ਮਾਤਰ ਦੇ ਦੁੱਖਾਂ ਨੂੰ ਦੂਰ ਕਰਨਾ ਤੇ ਸਭ ਮਨੁੱਖਾਂ ਨੂੰ ਪਿਆਰ ਕਰਨਾ ਹੀ ਸੱਚ ਦਾ ਸਾਕਾਰ ਰੂਪ ਹੈ। ਮਨੁੱਖ-ਮਾਤਰ ਨੂੰ ਕਿਸੇ ਵੀ ਸ਼ਕਲ ਵਿੱਚ ਦੁੱਖ ਪੁਚਾਉਣਾ ਝੂਠ ਤੇ ਪਾਪ ਹੈ। ਜਦੋਂ ਵੀ ਇਸ ਗੁੰਝਲ਼ ਦੀ ਸਮਝ ਨਾ ਪਵੇ ਤਾਂ ਗੁਰੂ ਦਾ ਸਹਾਰਾ ਲਓ। ਜੀਵਨ ਦਾ ਇਹੋ ਇੱਕ ਭੇਤ ਹੈ ਜੋ ਤੂੰ ਚੰਗੀ ਤਰ੍ਹਾਂ ਸਮਝਣਾ ਹੈ।"

ਨੱਥੇ ਨੂੰ ਕਦੇ ਕਦੇ ਆਪਣੀ ਬੁੱਧੀ ਬੜੀ ਤੁੱਛ ਜਾਪਦੀ ਕਿ ਉਹਨੂੰ ਬਾਪੂ ਜੀ ਦੀਆਂ ਗੱਲਾਂ ਸਮਝ ਨਹੀਂ ਸੀ ਆਉਂਦੀਆਂ ਪਰ ਉਹ ਉਹਨਾਂ ਨੂੰ ਆਪਣੇ ਗੁਰੂ ਵੀ ਮੰਨਦਾ ਸੀ। ਇਸ

ਕਰਕੇ ਅਖ਼ੀਰ ਉਹਨਾਂ ਦੀ ਹਰ ਗੱਲ 'ਸਤਬਚਨ' ਕਹਿ ਕੇ ਮੰਨ ਲੈਂਦਾ ਤੇ ਦੁਬਿਧਾ ਮਿਟ ਜਾਂਦੀ।

ਫੇਰ ਖ਼ਾਸਾ ਚਿਰ ਨੱਥਾ ਉਹਨਾਂ ਨੂੰ ਸਤਿਆਗ੍ਰਹਿ ਦੀਆਂ ਗੱਲਾਂ ਦਸਦਾ ਰਿਹਾ।

ਆਥਣੇ ਜਦੋਂ ਬੇਬੇ ਜੀ ਨੇ ਉਹਨੂੰ ਪੁੱਛਿਆ ਕਿ ਉਹ ਰਾਤ ਕਿੱਥੇ ਰਿਹਾ ਤਾਂ ਉਹਨੇ ਮੁਸਕਰਾ ਕੇ ਕਹਿ ਦਿੱਤਾ, "ਰਾਤ ਮੈਂ ਦੀਨੇ ਦੇ ਘਰ ਰਹਿ ਪਿਆ ਸੀ ਬੇਬੇ ਜੀ। ਉਹਦੀ ਮਾਂ ਨੇ ਮੱਲੋ ਮੱਲੀ ਰੱਖ ਲਿਆ।"

ਬੇਬੇ ਜੀ ਨੇ ਰਤਾ ਖ਼ੁਸ਼ ਹੋ ਕੇ ਪੁੱਛਿਆ, "ਦੀਨੇ ਦੀ ਬੇਬੇ ਊਂ ਤਾਂ ਤਕੜੀ ਸੀ ?"

"ਹਾਂ ਜੀ ਸਾਰੇ ਰਾਜ਼ੀ-ਬਾਜ਼ੀ ਐ।"

"ਤੇ ਉਹਦਾ ਅੱਬਾ ਅਜੇ ਓਵੇ ਈ ਪਰਜਾ-ਮੰਡਲੀਆ ਬਣਿਆਂ-ਵਿਐ?"

"ਉਹ ਤਾਂ ਜੀ ਫੇਰ....." ਨੱਥਾ ਝਕਦਿਆਂ ਮੁਸਕਰਾ ਪਿਆ।

ਬੇਬੇ ਜੀ ਨੇ ਲੰਮਾ ਹੌਕਾ ਭਰ ਕੇ ਕਿਹਾ, "ਅੱਛਾ ਉਹਨਾਂ ਦੇ ਕਰਮ। ਜੇ ਕਮਾਈ ਕਰਦਾ, ਤਾਂ ਸਾਰੀ ਕਬੀਲਦਾਰੀ ਕਿਉਂਟੀ ਜਾਂਦੀ ਪਰ ਹੁਣ ਜੋ ਸਤਿਗੁਰ ਨੂੰ ਭਾਵੇ।"

ਨੱਥੇ ਨੂੰ ਪਤਾ ਸੀ ਕਿ ਉਹਦੇ ਜਨਮ ਤੋਂ ਪਹਿਲਾਂ ਦੀਨੇ ਕਾ ਸਾਰਾ ਪਰਿਵਾਰ ਉਹਨਾਂ ਦੇ ਪਿੰਡ ਹੀ ਰਹਿੰਦਾ ਹੁੰਦਾ ਸੀ। ਬੇਬੇ ਜੀ ਦਾ ਉਹਨਾਂ ਦੇ ਘਰ ਚੰਗਾ ਜਾਣ-ਆਉਣ ਸੀ। ਛੋਟੇ ਹੁੰਦੇ ਨੱਥੇ ਨੂੰ ਅਕਸਰ ਜ਼ੀਨਤ ਤੇ ਉਹਦੇ ਦੋ ਵੱਡੇ ਮੁੰਡਿਆਂ ਦੀਆਂ ਗੱਲਾਂ ਸੁਣਾਉਂਦੇ ਹੁੰਦੇ ਸਨ। ਕਦੇ-ਕਦੇ ਉਹਨਾਂ ਮੁੰਡਿਆਂ ਦੀ ਕਿਸੇ ਵੱਡੀ ਬੀਮਾਰੀ ਵਿੱਚ ਹੋਈ ਮੌਤ ਦੀਆਂ ਗੱਲਾਂ ਕਰਦਿਆਂ ਉਹ ਮਨ ਵੀ ਭਰ ਆਉਂਦੇ। ਜ਼ੀਨਤ ਦੀਆਂ ਗੱਲਾਂ ਤਾਂ ਉਹ ਮੁੱਕਣ ਹੀ ਨਹੀਂ ਸਨ ਦਿੰਦੇ। ਉਹਦੀਆਂ ਸਿਫ਼ਤਾਂ ਕਰਨ ਲਗਦੇ ਤਾਂ ਉਹਨੂੰ ਦੇਵੀ ਹੀ ਬਣਾ ਛਡਦੇ।

ਅੱਜ ਵੀ ਉਹਨਾਂ ਬੜੀ ਸੱਧਰ ਨਾਲ਼ ਕਿਹਾ, "ਪੁੱਤ ਉਹਨੂੰ ਆਖੀਂ ਮੈਥੋਂ ਤਾਂ ਤੁਰਿਆ ਨੀਂ ਜਾਂਦਾ, ਉਹ ਤਾਂ ਕਦੇ ਆ ਕੇ ਮਿਲ ਜਿਆ ਕਰੇ.......ਐਨੀ ਨਮੋਹਰੀ ਕਿਉਂ ਹੋ-ਗੀ।"

"ਨਹੀਂ ਬੇਬੇ ਜੀ, ਉਹ ਤਾਂ ਹੁਣ ਵੀ ਥੋਡੇ ਬਾਰੇ ਰੋਜ਼ ਮੈਥੋਂ ਜਾਂ ਦੀਨੇ ਤੋਂ ਪੁੱਛ ਲੈਂਦੇ ਐ ਬਈ ਬੇਬੇ ਜੀ ਦਾ ਕੀ ਹਾਲ ਐ।"

"ਪੁੱਛ ਈ ਲੈਂਦੀ ਐ ਨਾ, ਆ ਕੇ ਕਦੇ ਖ਼ਬਰ ਸਾਰ ਤਾਂ ਨੀਂ ਨਾ ਲੈਂਦੀ।" ਬੇਬੇ ਜੀ ਨੇ ਬੱਚਿਆਂ ਵਾਂਗ ਰੋਸ ਕੀਤਾ ਤਾਂ ਨੱਥੇ ਨੂੰ ਬੇਬੇ ਜੀ ਹੋਰ ਵੀ ਚੰਗੇ ਲੱਗਣ ਲੱਗ ਪਏ।

ਅਗਲੇ ਦਿਨ ਨੱਥਾ ਮੰਡੀ ਆਇਆ ਤਾਂ ਪਹਿਲਾਂ ਮਾਸਟਰ ਸਾਧੂ ਰਾਮ ਜੀ ਦੇ ਘਰ ਪਹੁੰਚਿਆ। ਮਾਸਟਰ ਜੀ ਨਾਹ-ਧੋ ਕੇ ਸਕੂਲ ਜਾਣ ਲਈ ਤਿਆਰ ਹੋਏ ਬੈਠੇ ਸਨ। ਉਹਨਾਂ ਨੱਥੇ ਨੂੰ ਵੇਖਦਿਆਂ ਹੀ ਉੱਚੀ ਸਾਰੀ ਕਿਹਾ, "ਆ ਬੇਟਾ ਨੱਥਾ ਸਿੰਘਾ। ਮੁਬਾਰਕਬਾਦ! ਤੇਰੀ ਸਾਰੀ 'ਕਥਾ-ਵਾਰਤਾ' ਮੈਨੂੰ ਪਤਾ ਲੱਗ ਚੁੱਕੀ ਐ ਤੇ ਇਸੇ ਕਰਕੇ ਮੈਂ ਤੈਨੂੰ ਮੁਬਾਰਕਬਾਦ ਦਿੱਤੀ ਐ।"

"ਇਹ ਤਾਂ ਜਨਾਬ ਦੀ ਜ਼ਰਾ-ਨਿਵਾਜ਼ੀ ਐ ਜੀ।" ਨੱਥੇ ਨੇ ਨਿਮਰਤਾ ਨਾਲ਼ ਬੰਦਗੀ ਕਰਦਿਆਂ ਉਹਨਾਂ ਦੇ ਪੈਰੀਂ ਹੱਥ ਲਾਏ।

ਮਾਸਟਰ ਜੀ ਨੇ ਅਸ਼ੀਰਵਾਦ ਦਿੰਦਿਆਂ ਕਿਹਾ, "ਨਹੀਂ, ਇਹ ਤੇਰੀ ਕਮਾਈ ਹੈ ਪਰ ਚੇਤੇ

ਰੱਖੀਂ ਇਸ ਦਾ ਹੰਕਾਰ ਨਹੀਂ ਕਰਨਾ। ਤੂੰ ਪੜ੍ਹਿਆ ਹੋਣੈਂ-'ਹਰਿ ਜੀ ਹੰਕਾਰ ਨਾ ਭਾਵਈ।' ਹੰਕਾਰ ਨਾਲ਼ ਬੰਦੇ ਦੀ ਆਤਮਾ ਕਮਜ਼ੋਰ ਹੋ ਜਾਂਦੀ ਹੈ ਤੇ ਆਤਮਾ ਹੀ ਸਭ ਪੁੰਨਾਂ, ਪਾਪਾਂ ਦੀ ਜੜ੍ਹ ਹੈ।"

ਨੱਥੇ ਨੇ ਭੁੰਜੇ ਚਟਾਈ ਉੱਤੇ ਬੈਠਦਿਆਂ ਬਸਤਾ ਪਰੇ ਰੱਖ ਕੇ ਕਿਹਾ, "ਮੈਂ ਤਾਂ ਮਾਸਟਰ ਜੀ ਅਜੇ ਇਹੋ ਜਿਹਾ ਕੀਤਾ ਈ ਕੁਸ਼ ਨਹੀਂ ਕਿ ਹੰਕਾਰ ਪੈਦਾ ਹੋ ਸਕੇ।"

"ਇਹ ਗੱਲ, ਨ੍ਹੀਂ।" ਮਾਸਟਰ ਜੀ ਨੇ ਜਨੇਊ ਕੰਨ ਉੱਤੇ ਲਪੇਟਦਿਆਂ ਕਿਹਾ, "ਹੰਕਾਰ ਵੱਡੇ ਤੇ ਮਹਾਨ ਕੰਮ ਕੀਤਿਆਂ ਤਾਂ ਸਗੋਂ ਦੂਰ ਭਜਦਾ ਹੈ ਪਰ ਜਿਸ ਕੁਛ ਵੀ ਨਾ ਕੀਤਾ ਹੋਵੇ, ਉਹਦੇ ਹੋਛੇ ਦਿਮਾਗ਼ ਉੱਤੇ ਇਹ ਉੱਲੂ ਵਾਂਗ ਬੈਠ ਕੇ ਬੋਲਦਾ ਹੈ। ਮੈਨੂੰ ਪਤਾ ਹੈ ਤੂੰ ਅਜੇ ਸੇਰ 'ਚੋਂ ਪੂਣੀ ਵੀ ਨਹੀਂ ਕੱਤੀ, ਏਸੇ ਕਰਕੇ ਤੈਨੂੰ ਸੁਚੇਤ ਰਹਿਣ ਦੀ ਲੋੜ ਹੈ ਕਿਉਂਕਿ ਉੱਲੂ ਸੁੰਨੇ ਘਰਾਂ ਵਿੱਚ ਹੀ ਬੋਲਦੇ ਹੁੰਦੇ ਨੇ। ਏਸ ਵਾਸਤੇ ਘਰ ਸੁੰਨਾ ਹੀ ਨਾ ਰਹਿਣ ਦਿਓ। ਮਤਲਬ ਸਾਫ਼ ਹੈ ਕਿ ਆਪਣੀ ਆਤਮਾ ਨੂੰ ਗਿਆਨ ਨਾਲ਼ ਭਰਪੂਰ ਰੱਖੋ, ਸੁੰਨੀ ਨਾ ਹੋਣ ਦਿਓ।"

ਨੱਥੇ ਨੂੰ ਮਾਸਟਰ ਜੀ ਦੀਆਂ ਗੱਲਾਂ ਨਾਲ਼ੋਂ ਉਹਨਾਂ ਦੇ ਬੋਲਣ ਦੇ ਅੰਦਾਜ਼ ਤੇ ਸੁੰਦਰ ਸ਼ਬਦ ਸੁਣ ਕੇ ਵਧੇਰੇ ਅਨੰਦ ਆਉਂਦਾ ਸੀ। ਉਹ ਏਸੇ ਕਰਕੇ ਕਿੰਨਾ-ਕਿੰਨਾ ਚਿਰ ਉਹਨਾਂ ਨੂੰ ਕਈ ਸੁਆਲ ਪੁੱਛਦਾ ਰਹਿੰਦਾ ਪਰ ਅੱਜ ਸਕੂਲ ਜਾਣ ਦੀ ਕਾਹਲ਼ ਹੋਣ ਕਰਕੇ ਉਹਨਾਂ ਨੱਥੇ ਨੂੰ ਕਿਹਾ, "ਹੁਣ ਤੂੰ ਆਪਣੀ ਆਤਮਾ ਤੋਂ ਸੁਆਲ-ਜੁਆਬ ਪੁੱਛਿਆ ਕਰ, ਤੇਰੇ ਹਰ ਸੁਆਲ ਦਾ ਜੁਆਬ ਮਿਲ ਜਾਇਆ ਕਰੇਗਾ। ਮੈਂ ਜਾਂ ਕੋਈ ਹੋਰ ਤੈਨੂੰ ਕਿਸੇ ਖ਼ਾਸ ਮੁਸ਼ਕਲ ਵੇਲ਼ੇ ਹੀ ਮਦਦਗਾਰ ਸਾਬਤ ਹੋ ਸਕਾਂਗੇ। ਹਰ ਵਕਤ ਨਹੀਂ।"

ਗੱਲ ਮੁਕਾ ਕੇ ਮਾਸਟਰ ਜੀ ਨੇ ਉਹਨੂੰ ਫੇਰ ਅਸ਼ੀਰਵਾਦ ਦਿੱਤੀ ਤੇ ਸਕੂਲ ਜਾਣ ਲਈ ਤਿਆਰ ਹੋ ਕੇ ਬਾਹਰ ਆ ਗਏ।

ਨੱਥੇ ਨੇ ਮਾਸਟਰ ਜੀ ਦੀ ਪਤਨੀ ਹੀਰਾ ਦੇਵੀ ਨੂੰ, ਨਾਲ਼ ਦੇ ਛੋਟੇ ਚੁਬਾਰੇ ਵਿੱਚੋਂ ਬਾਹਰ ਨਿਕਲ਼ਦਿਆਂ ਵੇਖਿਆ ਤਾਂ ਹੱਥ ਜੋੜ ਕੇ ਨਮਸਤੇ ਬੁਲਾਈ। ਉਹਨੇ ਅੱਗੋਂ ਮੁਸਕਰਾ ਕੇ ਹਾਲ-ਚਾਲ ਪੁੱਛਿਆ ਤੇ ਫੇਰ ਨੱਥਾ ਵੀ ਮਾਸਟਰ ਜੀ ਦੇ ਨਾਲ਼ ਹੀ ਪੌੜੀਆਂ ਉੱਤਰ ਆਇਆ।

**ਔਖੇ ਸ਼ਬਦਾਂ ਦੇ ਅਰਥ :**

ਠਰ੍ਹੰਮਾ : ਧੀਰਜ / ਤੁੱਛ : ਘੱਟ, ਛੋਟਾ, ਥੋੜ੍ਹਾ / ਕਿਉਂਟਣਾ : ਨਿਬੇੜਨਾ, ਸਮੇਟਣਾ, ਨਜਿੱਠਣਾ/ ਸੱਧਰ : ਚਾਅ / ਜ਼ਰਾ ਨਿਵਾਜ਼ੀ : ਨਿਮਾਣੇ ਨੂੰ ਮਾਣ ਦੇਣਾ।

**ਅਭਿਆਸ**

1. ਉਹ ਕਿਹੜਾ ਭੇਦ ਸੀ ਜਿਸ ਨੂੰ ਨੱਥੇ ਦੇ ਬਾਪੂ ਨੇ ਉਸ ਨੂੰ ਚੰਗੀ ਤਰ੍ਹਾਂ ਸਮਝਣ ਲਈ

ਕਿਹਾ ਸੀ?

2. "ਪੁੱਛ ਈ ਲੈਂਦੀ ਐ ਨਾ, ਆ ਕੇ ਕਦੇ ਖ਼ਬਰ-ਸਾਰ ਤਾਂ ਨ੍ਹੀਂ ਨਾ ਲੈਂਦੇ।" ਇਹ ਸ਼ਬਦ ਕਿਸ ਨੇ, ਕਿਸ ਨੂੰ ਅਤੇ ਕਿਉਂ ਕਹੇ? ਉੱਤਰ ਲਗ-ਪਗ 40 ਸ਼ਬਦਾਂ ਵਿੱਚ ਲਿਖੋ।

3. ਮਾਸਟਰ ਸਾਧੂ ਰਾਮ ਨੇ ਨੱਥੇ ਨੂੰ ਹੰਕਾਰ ਤੋਂ ਦੂਰ ਰਹਿਣ ਬਾਰੇ ਕੀ ਸਿੱਖਿਆ ਦਿੱਤੀ? ਵਰਣਨ ਕਰੋ।

4. "ਨਹੀਂ ਇਹ ਤੇਰੀ ਕਮਾਈ ਹੈ ਪਰ ਚੇਤੇ ਰੱਖੀਂ। ਇਸ ਦਾ ਹੰਕਾਰ ਨਹੀਂ ਕਰਨਾ। ਤੂੰ ਪੜ੍ਹਿਆ ਹੋਣੈਂ-'ਹਰ ਹੰਕਾਰ ਨਾ ਭਾਵਈ।' ਹੰਕਾਰ ਨਾਲ਼ ਬੰਦੇ ਦੀ ਆਤਮਾ ਕਮਜ਼ੋਰ ਹੋ ਜਾਂਦੀ ਹੈ ਤੇ ਆਤਮਾ ਹੀ ਸਭ ਪੁੰਨਾਂ, ਪਾਪਾਂ ਦੀ ਜੜ੍ਹ ਹੈ।" ਇਹਨਾਂ ਸਤਰਾਂ ਦੇ ਭਾਵ-ਅਰਥ ਆਪਣੇ ਸ਼ਬਦਾਂ ਵਿੱਚ ਬਿਆਨ ਕਰੋ।

5. ਹੇਠ ਲਿਖੇ ਮੁਹਾਵਰਿਆਂ ਤੇ ਅਖੌਤਾਂ ਨੂੰ ਆਪਣੇ ਵਾਕਾਂ ਵਿੱਚ ਵਰਤੋ:
ਉੱਲੂ ਬੋਲਣੇ, ਸੇਰ 'ਚੋਂ ਪੂਣੀ ਵੀ ਨਾ ਕੱਤਣੀ।

# ਸੋਲ਼ਾਂ

ਅਪਰੈਲ ਦੇ ਆਖ਼ਰੀ ਹਫ਼ਤੇ ਤੱਕ ਮੋਰਚਾ ਬਾਕਾਇਦਾ ਅਰੰਭ ਹੋ ਗਿਆ। ਬਾਹਰਲੀਆਂ ਰਿਆਸਤਾਂ ਤੇ ਅੰਗਰੇਜ਼ੀ ਇਲਾਕੇ ਵਿੱਚੋਂ ਵੀ ਜਥੇ ਆਉਣ ਲੱਗ ਪਏ। ਇਹਨਾਂ ਜਥਿਆਂ ਵਾਸਤੇ ਲੰਗਰ ਦਾ ਪ੍ਰਬੰਧ ਕਰਨ ਲਈ ਕਰਤਾ ਰਾਮ 'ਸੇਵਕ' ਤੇ ਉਹਦੇ ਸਾਥੀਆਂ ਨੂੰ ਜ਼ੁੰਮੇਵਾਰੀ ਸੌਂਪੀ ਗਈ। ਜਗਨਾ ਬਿਨਾਂ ਕਿਸੇ ਦੀ ਆਗਿਆ ਤੋਂ ਹੀ ਮੱਲੋਮੱਲੀ ਲਾਂਗਰੀ ਬਣ ਬੈਠਾ। ਸਭ ਤੋਂ ਵਧੇਰੇ ਇਕੱਠ ਏਥੇ ਲੰਗਰ ਵਿੱਚ ਹੀ ਰਹਿੰਦਾ ਸੀ। ਆਥਣ-ਉੱਗਣ ਦੋ-ਦੋ ਸੌ ਬੰਦਾ ਰੋਟੀ ਖਾਣ ਵਾਲ਼ਾ ਹੋ ਜਾਂਦਾ।

ਜਿਸ ਥਾਂ ਲੰਗਰ ਬਣਾਇਆ ਗਿਆ ਸੀ ਉਹ ਇੱਕ ਚੌਧਰੀ ਦਾ ਪੁਰਾਣਾ ਹਾਤਾ ਸੀ। ਇਸ ਹਾਤੇ ਤੋਂ ਥੋੜ੍ਹੀ ਦੂਰ ਉੱਤਰ ਵਾਲ਼ੇ ਪਾਸੇ ਇੱਕ ਧਰਮਸਾਲ਼ਾ ਸੀ। ਇੰਸ ਧਰਮਸਾਲ਼ਾ ਵਿੱਚ ਹੀ ਬਾਹਰੋਂ ਆਏ ਜਥੇ ਠਹਿਰਦੇ ਸਨ। ਇਹਨਾਂ ਦੇ ਸੌਣ, ਬੈਠਣ ਤੇ ਅਰਾਮ ਕਰਨ ਦਾ ਪ੍ਰਬੰਧ ਕਰਨ ਵਾਲ਼ਿਆਂ ਵਿੱਚ ਦੀਨਾ ਤੇ ਨੱਥਾ ਦੋਵੇਂ ਸ਼ਾਮਲ ਸਨ। ਜਦੋਂ ਜਥੇ ਨਾਹਰੇ ਮਾਰਦੇ, ਝੰਡੇ ਝੁਲਾਉਂਦੇ ਗੱਡੀਓਂ ਉਤਰਦੇ ਤਾਂ ਉਹ ਇਹਨਾਂ ਦੇ ਸੁਆਗਤ ਲਈ ਫੁੱਲਾਂ ਦੇ ਹਾਰ ਲੈ ਕੇ ਸਟੇਸ਼ਨ ਉੱਤੇ ਜਾਂਦੇ। ਉਹਨਾਂ ਦੀ ਸੇਵਾ ਲਈ ਝੱਲਿਆਂ ਵਾਂਗ ਨੱਸੇ-ਭੱਜੇ ਫਿਰਦੇ। ਅਗਲੇ ਦਿਨ ਜਦੋਂ ਜਥੇ ਗੱਡੀ ਚੜ੍ਹ ਕੇ ਫ਼ਰੀਦਕੋਟ ਰਿਆਸਤ ਦੀ ਰਾਜਧਾਨੀ ਵੱਲ ਸਤਿਆਗ੍ਰਹਿ ਕਰਨ ਜਾਂਦੇ ਤਾਂ ਦੀਨਾ ਤੇ ਨੱਥਾ ਉਹਨਾਂ ਨੂੰ ਸਟੇਸ਼ਨ ਤੱਕ ਵਿਦਾ ਕਰਨ ਵੀ ਜਾਂਦੇ।

ਮਈ ਦੇ ਪਹਿਲੇ ਹਫ਼ਤੇ ਦਿੱਲੀ ਵੱਲੋਂ ਇੱਕ ਜਥਾ ਆਇਆ ਜਿਸ ਦੀ ਆਗੂ ਇੱਕ ਨੌਜਵਾਨ ਕੁੜੀ ਸੀ। ਉਹਦਾ ਸਰੀਰ ਪਤਲਾ ਤੇ ਕੱਦ ਲੰਮਾ ਸੀ। ਐਨਕਾਂ ਵੀ ਲੱਗੀਆਂ ਹੋਈਆਂ ਸਨ, ਉਹਨਾਂ ਨਾਲ਼ ਉਹਦਾ ਤਿੱਖੇ ਨਕਸ਼ਾ ਵਾਲ਼ਾ ਚਿਹਰਾ ਸਗੋਂ ਹੋਰ ਸੋਹਣਾ ਲਗਦਾ ਸੀ। ਉਹਦੇ ਨਾਲ਼ ਬੰਗਾਲੀ ਕੁੜਤਿਆਂ 'ਤੇ ਪਜਾਮਿਆਂ ਵਾਲ਼ੇ ਕੁਝ ਨੌਜਵਾਨ ਸਨ। ਉਹ ਸਾਰੇ ਆਪੋ ਵਿੱਚ ਉਰਦੂ ਬੋਲਦੇ ਸਨ। ਦੀਨੇ ਤੇ ਨੱਥੇ ਨੂੰ ਇੰਞ ਸੇਵਾ ਕਰਦਿਆਂ ਵੇਖ ਕੇ ਉਹ ਕੁੜੀ ਬੜੀ ਪ੍ਰਭਾਵਿਤ ਹੋਈ। ਜਦੋਂ ਦੀਨੇ ਨੇ ਬੜੇ ਸਲੀਕੇ ਨਾਲ਼ ਉਸ ਕੁੜੀ ਨੂੰ ਠੰਢੇ ਪਾਣੀ ਦਾ ਗਲਾਸ ਖੱਬੀ ਹਥੇਲੀ ਉੱਤੇ ਧਰ ਕੇ ਫੜਾਇਆ ਤਾਂ ਕੁੜੀ ਨੇ ਨਝੱਕ ਉਹਦੇ ਮੋਢੇ ਉੱਤੇ ਹੱਥ ਧਰਦਿਆਂ ਕਿਹਾ, "ਪੜ੍ਹਤੇ ਭੀ ਹੋ ?"

"ਜੀ ਹਾਂ, ਅੱਠਵੀਂ ਵਿੱਚ ਪੜ੍ਹਦੈਂ।"

"ਓ ਵੈਰੀ ਗੁੱਡ। ਤਬ ਤੋ ਤੁਮਾਰੀ ਹਿੰਮਤ ਕੀ ਔਰ ਭੀ ਦਾਦ ਦੇਨੀ ਚਾਹੀਏ।" ਉਹ ਮੁਸਕਰਾਈ ਤਾਂ ਦੀਨੇ ਨੂੰ ਉਹਦੇ ਹੋਠਾਂ ਵਿੱਚੋਂ ਫੁੱਲਾਂ ਦੀ ਖ਼ੁਸ਼ਬੋ ਵਰਗੀ ਕੋਈ ਅਦਿੱਸ ਸ਼ੈ ਹਵਾ ਵਿੱਚ ਫੈਲਦੀ ਜਾਪੀ।

"ਔਰ ਤੁਮ ਭੀ ਪੜ੍ਹਤੇ ਹੋ ?" ਉਸ ਦੀਨੇ ਦੇ ਪਿੱਛੇ ਪਾਣੀ ਦਾ ਜੱਗ ਲਈ ਖੜ੍ਹੋਤੇ ਨੱਥੇ ਨੂੰ ਵੀ ਪੁੱਛਿਆ।

"ਇਹ ਵੀ ਜੀ, ਅੱਠਵੀਂ ਵਿੱਚ ਈ ਪੜ੍ਹਦੈ।" ਨੱਥੇ ਦੀ ਥਾਂ ਤੇ ਦੀਨੇ ਨੇ ਹੀ ਜੁਆਬ ਦਿੱਤਾ, "ਪਹਿਲਾਂ ਅਸੀਂ ਤਿੰਨ ਸਾਲ 'ਕੱਠੇ ਪੜ੍ਹਦੇ ਰਹੇ ਆਂ, ਮੈਂ ਜੀ ਹੁਣ ਨੈਸ਼ਨਲ ਪਬਲਿਕ ਸਕੂਲ ਵਿੱਚ ਪੜ੍ਹਦੈਂ।"

"ਇਸੇ ਖ਼ੁਦ ਜਵਾਬ ਦੇਨੇ ਦੋ ਭਈਆ।" ਕੁੜੀ ਨੇ ਓਵੇਂ ਮੁਸਕਰਾਂਦਿਆਂ ਦੀਨੇ ਦੀ ਗੱਲ ਵਿੱਚੋਂ ਟੋਕ ਕੇ ਉਹਦਾ ਮੋਢਾ ਥਾਪੜਦਿਆਂ ਤੇ ਖ਼ਾਲੀ ਗਲਾਸ ਫੜਾਉਂਦਿਆਂ ਕਿਹਾ, "ਐਸੇ ਥੋੜ੍ਹਾ ਠੀਕ ਨਹੀਂ ਲਗਤਾ ਕਿ ਕਿਸੀ ਦੂਸਰੇ ਕੀ ਬਾਤ ਕਾ ਜਵਾਬ ਕੋਈ ਔਰ ਦੇ। ਕਿਆ ਖ਼ਿਆਲ ਹੈ ਤੁਮਾਰਾ ?"

ਦੀਨੇ ਨੇ ਤਾਂ ਨੀਵੀਂ ਪਾ ਲਈ ਪਰ ਨੱਥੇ ਨੇ ਉਸੇ ਵੇਲ਼ੇ ਕਰਾਰ ਨਾਲ਼ ਜੁਆਬ ਦਿੱਤਾ, "ਅਸੀਂ ਬੜੇ ਗਹਿਰੇ ਦੋਸਤ ਆਂ ਜੀ। ਸਾਨੂੰ ਇੱਕ ਦੂਜੇ ਬਾਰੇ ਗੱਲ ਕਰਨ ਦਾ ਹੱਕ ਹੈ ਤੇ ਇਸ ਵਿੱਚ ਕੋਈ ਬੁਰੀ ਗੱਲ ਵੀ ਸਾਨੂੰ ਕਦੇ ਨਹੀਂ ਲੱਗੀ ਜੀ।"

"ਓ...ਤੋ ਤੁਮ ਇਤਨੇ ਕਲੋਜ਼ ਫਰੈਂਡ ਹੋ।" ਕੁੜੀ ਨੇ ਉਹਨਾਂ ਦੋਹਾਂ ਵੱਲ ਵਾਰੋ-ਵਾਰੀ ਤੱਕ ਕੇ ਰਤਾ ਹਸਦਿਆਂ ਕਿਹਾ, "ਮੈਨੇ ਸੋਚਾ ਸ਼ਾਇਦ ਐਸੇ ਹੀ.....ਤਬ ਤੋ ਠੀਕ ਹੈ।"

ਕੁਝ ਚਿਰ ਨੱਥੇ ਦੇ ਗੋਰੇ ਚਿਹਰੇ ਤੇ ਉਹਦੀ ਚਿੱਟੀ ਪੱਗ ਵੱਲ ਤਕਦੀ ਰਹੀ। ਫੇਰ ਹੱਸ ਕੇ ਬੋਲੀ, "ਤੁਮਾਰਾ ਯਿਹ ਪਿਆਰ ਦੇਸ਼ ਕੀ ਆਜ਼ਾਦੀ ਮੇਂ ਤੋ ਬਹੁਤ ਬੜਾ ਮੱਦਦਗਾਰ ਸਾਬਤ ਹੋਗਾ ਹੀ, ਆਜ਼ਾਦ ਦੇਸ਼ ਕੇ ਨਿਰਮਾਣ ਮੇਂ ਭੀ ਹਮਾਰੇ ਦੇਸ਼ ਕੇ ਲੀਏ ਏਕ ਸ਼ਕਤੀ ਬਨੇਗਾ ....ਸ਼ਾਬਾਸ਼! ਤੁਮ ਸੱਚ ਕਹਿਤੇ ਹੋ ਕਿ ਤੁਮੇ ਏਕ ਦੂਸਰੇ ਕੇ ਬਾਰੇ ਮੇਂ ਬਾਤ ਕਹਿਨੇ ਕਾ ਹੱਕ ਹੈ।"

ਉਸ ਪਿੱਛੋਂ ਕੁੜੀ ਬਾਰੇ ਦੀਨੇ ਤੇ ਨੱਥੇ ਨੇ ਕਈ ਭਾਂਤ-ਭਾਂਤ ਦੀਆਂ ਗੱਲਾਂ ਸੁਣੀਆਂ। ਕੋਈ ਕਹਿ ਰਿਹਾ ਸੀ ਕਿ ਉਹ ਕਾਲਜ ਵਿੱਚ ਪੜ੍ਹਦੀ-ਪੜ੍ਹਦੀ, ਪੜ੍ਹਾਈ ਛੱਡ ਕੇ ਗਾਂਧੀ ਜੀ ਦੇ ਆਸ਼ਰਮ ਵਿੱਚ ਸੇਵਾ ਲਈ ਆ ਗਈ ਸੀ। ਕੋਈ ਕਹਿੰਦਾ ਸੀ, ਬੜੇ ਅਮੀਰ ਘਰ ਦੀ ਇਕਲੌਤੀ ਲੜਕੀ ਸੀ। ਜਿਵੇਂ ਪੰਡਤ ਨਹਿਰੂ ਨੇ ਸਭ ਕੁਝ ਤਿਆਗ ਕੇ ਦੇਸ ਦੀ ਅਜ਼ਾਦੀ ਲਈ ਫ਼ਕੀਰਾਂ ਵਾਲ਼ਾ ਬਾਣਾ ਪਾ ਲਿਆ ਸੀ ਓਵੇਂ ਇਹਨੇ ਵੀ ਮਾਪਿਆਂ ਦੇ ਘਰ ਦੇ ਸਭ ਸੁੱਖ ਛੱਡ ਕੇ ਇਹ ਤਿਆਗ ਦਾ ਰਾਹ ਅਪਣਾ ਲਿਆ ਸੀ। ਕੋਈ ਇੰਞ ਹੀ ਕੁਝ ਹੋਰ ਕਹਿ ਰਿਹਾ ਸੀ ਪਰ ਉਸ ਬਾਰੇ ਕਹੀ ਹਰੇਕ ਗੱਲ ਹੀ ਜਿਵੇਂ ਸੱਚ ਲਗਦੀ ਸੀ।

ਅਗਲੇ ਦਿਨ ਉਸ ਕੁੜੀ ਨੇ, ਚੌਕ ਵਿੱਚ, ਭਰੇ ਜਲਸੇ ਵਿੱਚ ਜਿਹੜੀ ਤਕਰੀਰ ਕੀਤੀ ਉਹਨੇ ਸਤਿਆਗ੍ਰਹੀਆਂ ਦੇ ਜੋਸ਼ ਨੂੰ ਦੂਣਾ-ਚੌਣਾ ਕਰ ਦਿੱਤਾ ਤੇ ਤੀਸਰੇ ਦਿਨ ਜਦੋਂ ਉਹ ਆਪਣਾ ਜਥਾ ਲੈ ਕੇ ਸਤਿਆਗ੍ਰਹਿ ਕਰਨ ਲਈ ਗੱਡੀ ਚੜ੍ਹੀ ਤਾਂ ਇਲਾਕੇ ਦੇ ਸੈਂਕੜੇ ਲੋਕ ਉਹਨੂੰ ਵੇਖਣ ਗਏ। ਉਂਞ ਤਾਂ ਭਾਵੇਂ ਰੋਜ਼ ਹੀ ਗੱਡੀ ਦੇ ਉਹ ਡੱਬੇ ਇਸ਼ਤਿਹਾਰ ਤੇ ਝੰਡੇ ਝੰਡੀਆਂ ਨਾਲ਼ ਸ਼ਿੰਗਾਰੇ ਹੁੰਦੇ ਜਿਨ੍ਹਾਂ ਵਿੱਚ ਸਤਿਆਗ੍ਰਹੀਆਂ ਨੇ ਚੜ੍ਹਨਾ ਹੁੰਦਾ ਸੀ ਪਰ ਅੱਜ ਸਾਰੀ ਗੱਡੀ ਹੀ ਜਿਵੇਂ ਸ਼ਿੰਗਾਰੀ ਲਗਦੀ ਸੀ। ਸ਼ਾਇਦ ਨੱਥੇ ਤੇ ਦੀਨੇ ਨੂੰ ਵੀ ਇੰਞ ਮਹਿਸੂਸ ਹੋ ਰਿਹਾ ਸੀ। (ਉਹ ਵੀ ਅੱਜ ਦੋ ਕੁ ਘੰਟਿਆਂ ਦੀ ਛੁੱਟੀ ਲੈ ਕੇ ਜਥੇ ਨੂੰ ਵਿਦਾ ਕਰਨ ਸਟੇਸ਼ਨ ਤੱਕ ਆ ਗਏ ਸਨ) ਲੋਕ ਨਾਹਰਿਆਂ ਨਾਲ਼ ਧਰਤੀ ਕੰਬਾ ਰਹੇ ਸਨ। ਗੱਡੀ ਦੇ ਇੰਜਣ ਦਾ ਡਰਾਈਵਰ ਵੀ ਓਕੜ-ਓਕੜ ਕੇ ਇਹ ਵੇਖ ਰਿਹਾ ਸੀ ਕਿ ਕਦੋਂ ਜਥੇ ਦੇ ਵਰਕਰ ਗੱਡੀ ਵਿੱਚ ਚੜ੍ਹਦੇ ਹਨ ਤਾਂ ਜੋ ਇਸ਼ਾਰਾ ਮਿਲਣ ਉੱਤੇ ਉਹ ਗੱਡੀ ਤੋਰ ਸਕੇ।

ਇਹ ਸਾਰੇ ਦ੍ਰਿਸ਼ ਨੂੰ ਵੇਖ ਕੇ ਇੰਞ ਲਗਦਾ ਸੀ ਕਿ ਹੁਣ ਇਸ ਸਤਿਆਗ੍ਰਹਿ ਦੇ ਹੜ੍ਹ ਅੱਗੇ

ਗੁਆਂਢੀ ਮਹਾਰਾਜੇ ਦੀ ਸਾਰੀ ਹੈਂਕੜ ਤੇ ਧੱਕੇਸ਼ਾਹੀ ਤੀਲਿਆਂ ਵਾਂਗ ਰੁੜ੍ਹ ਜਾਏਗੀ।" ਓਇ ਓਇ ਕਿਹੜੀ ਬੀਬੀ ਐ ਜਿਹੜੀ ਜਥਾ ਲੈ ਕੇ ਜਾਣ ਲੱਗੀ ਐ ?" ਚਾਣਚੱਕ ਜਗਨੇ ਨੇ ਨੱਸੇ ਆਉਂਦਿਆਂ ਨੱਥੇ ਦਾ ਮੋਢਾ ਫੜ ਕੇ ਅੱਖਾਂ ਅੱਡਦਿਆਂ ਕਿਹਾ ਤੇ ਤੁਰਨ ਲੱਗੀ ਗੱਡੀ ਵੱਲ ਡੌਰ-ਭੌਰ ਝਾਕਣ ਲੱਗ ਪਿਆ।

ਨੱਥੇ ਤੇ ਦੀਨੇ ਨੇ ਉਸ ਵੱਲ ਵੇਖਿਆ ਤਾਂ ਉਹਨਾਂ ਨੂੰ ਹਾਸੀ ਆ ਗਈ। ਜਗਨੇ ਦੀ ਸ਼ਕਲ ਸੂਰਤ ਬਦਲੀ ਹੋਈ ਸੀ। ਉਹਦੀ ਕਮੀਜ਼ ਦੇ ਦੋ ਬਟਨ ਖੁੱਲ੍ਹੇ ਸਨ ਤੇ ਗਲ਼ਮੇ ਕੋਲ਼ ਕਈ ਥਾਂਈਂ ਆਟੇ ਤੇ ਹਲ਼ਦੀ ਦੇ ਦਾਗ਼ ਵੀ ਲੱਗੇ ਹੋਏ ਸਨ। ਪਿਛਲੇ ਪਾਸਿਓਂ ਕਮੀਜ਼ ਦਾ ਕੁਝ ਹਿੱਸਾ ਨਿੱਕਰ ਤੋਂ ਬਾਹਰ ਨਿਕਲ਼ਿਆ ਹੋਇਆ ਸੀ। ਖ਼ਾਕੀ ਨਿੱਕਰ ਉਹਦੇ ਵਧੇ ਹੋਏ ਢਿੱਡ ਤੇ ਬੜੀ ਓਪਰੀ ਲਗਦੀ ਸੀ। ਪੇਟੀ ਦਾ ਸਿਰਾ ਵੀ ਕੁੱਤੇ ਦੀ ਜੀਭ ਵਾਂਗ ਹੇਠ ਨੂੰ ਲਮਕ ਰਿਹਾ ਸੀ। ਹੇਠੋਂ ਗੋਡਿਆਂ ਤੱਕ ਨੰਗੀਆਂ ਲੱਤਾਂ ਉੱਤੇ ਵੀ ਗੰਢਿਆਂ ਦੇ ਛਿੱਲੜ ਚਿੰਬੜੇ ਹੋਏ ਸਨ। ਪੈਰੀਂ ਪਾਈਆਂ ਚਮੜੇ ਦੀਆਂ ਚੱਪਲ਼ਾਂ ਉੱਕਾ ਬੇਮੇਚੀਆਂ ਸਨ (ਸ਼ਾਇਦ ਭੱਜਿਆ ਆਉਂਦਾ 'ਸੇਵਕ' ਦੀਆਂ ਹੀ ਪਾ ਲਿਆਇਆ ਸੀ)।

"ਦੀਨਿਆ ਇਹਦਾ ਹੁਲੀਆ ਵੇਖ ਜ਼ਰਾ ਧਿਆਨ ਨਾਲ਼, ਕੀ ਮਜੌਰ ਬਣਿਆਂ ਫਿਰਦੈ।" ਨੱਥੇ ਨੇ ਹੱਸ ਕੇ ਦੀਨੇ ਦਾ ਮੋਢਾ ਹਲੂਣਦਿਆਂ ਕਿਹਾ।

ਪਰ ਉਸੇ ਵੇਲ਼ੇ ਆਪਣੇ ਪੈਰਾਂ ਤੋਂ ਉਤਾਂਹ ਤੱਕ ਨਿਗਾਹ ਮਾਰਦਿਆਂ ਜਗਨੇ ਨੇ ਮੱਥੇ 'ਤੇ ਤਿਉੜੀ ਪਾ ਕੇ ਬੇਪਰਵਾਹੀ ਨਾਲ਼ ਕਿਹਾ, "ਕਿਉਂ, ਕੀ ਹੋਇਐ ਮੇਰੇ ਹੁਲੀਏ ਨੂੰ ? ਨਾਲ਼ ਦੇ ਨਾਲ਼ ਹੀ ਦੂਜਾ ਹੱਥ ਦੀਨੇ ਦੇ ਮੋਢੇ ਉੱਤੇ ਰੱਖ ਕੇ ਉਤਸੁਕਤਾ ਨਾਲ਼ ਪੁੱਛਿਆ, "ਅਹੁ ਓਹੋ ਬੀਬੀ ਐ ਜਿਹੜੀ ਸਾਹਮਣੇ ਡੱਬੇ ਵਿੱਚ ਚੜ੍ਹਦੀ ਨਾਹਰੇ ਮਾਰੀ ਜਾਂਦੀ ਐ ?.... ਏਸ ਜਥੇ ਦੀ ਆਗੂ ਐ ਨਾ ਬਈ ?"

"ਹਾਂ ਓਹੋ ਐ।" ਦੀਨੇ ਨੇ ਠਰ੍ਹੰਮੇ ਨਾਲ਼ ਜੁਆਬ ਦਿੱਤਾ।

ਜਗਨਾ ਵਰਾਛਾਂ ਖਿਲਾਰ ਕੇ ਝੱਲਿਆਂ ਵਾਂਗ ਮੁਸਕਰਾਂਦਿਆਂ ਓਧਰ ਝਾਕੀ ਗਿਆ। ਦੀਨੇ ਤੇ ਨੱਥੇ ਦੇ ਮੋਢਿਆਂ ਉੱਤੇ ਹੱਥ ਧਰੀ ਖੜੋਤਾ ਉਹ ਇਉਂ ਲਗਦਾ ਸੀ ਜਿਵੇਂ ਦੋ ਬਗਲਿਆਂ ਵਿਚਕਾਰ ਕੱਛੂ ਬੈਠਾ ਹੋਵੇ। ਇਹ ਸੋਚ ਕੇ ਨੱਥੇ ਨੂੰ ਹਾਸੀ ਆ ਗਈ।

"ਤੂੰ ਕਿਉਂ ਦੰਦ ਕਢਦੈਂ ਬਈ ?" ਜਗਨੇ ਨੇ ਉਸ ਵੱਲ ਕੁਣੱਖਾ ਝਾਕਦਿਆਂ ਕਿਹਾ।

"ਕਿਉਂ ਹੱਸਣ ਤੇ ਵੀ ਕੋਈ ਪਾਬੰਦੀ ਲੱਗੀ ਵੀ ਐ?"

"ਯੈੱਸ ਸਰ।" ਜਗਨੇ ਨੇ ਧੌਣ ਮਰੋੜਦਿਆਂ ਕਚੀਚੀ-ਜਿਹੀ ਵੱਟ ਕੇ ਕਿਹਾ, "ਪਲੀਜ਼ ਬੀ ਸੀਰੀਅਸ।......ਦੇਖੋ ਤੁਮਾਰੇ ਵਤਨ ਕੇ ਪਰਵਾਨੇ ਜ਼ੁਲਮ ਕੇ ਖ਼ਿਲਾਫ਼ ਲੜਨੇ-ਮਰਨੇ ਜਾ ਰਹੇ ਹੈਂ, ਔਰ ਤੁਮ ਦਾਂਤ ਨਿਕਾਲੇ ਜਾ ਰਹੇ ਹੋ 'ਹੀ ਹੀ' ਕਰਦੇ। ਸ਼ਰਮ ਨਹੀਂ ਆਤੀ।"

ਉਸੇ ਵੇਲ਼ੇ ਉਹ ਆਪਣੀਆਂ ਗੱਲਾਂ ਦਾ ਧਿਆਨ ਛੱਡ ਕੇ ਹਾਰਾਂ ਤੇ ਝੰਡਿਆਂ ਨਾਲ਼ ਸ਼ਿੰਗਾਰੇ ਡੱਬੇ ਵਿੱਚੋਂ ਬਾਹਾਂ ਬਾਹਰ ਕੱਢ ਕੇ ਨਾਹਰੇ ਲਾਉਂਦੇ ਸਤਿਆਗ੍ਰਹੀਆਂ ਵੱਲ ਤੱਕਣ ਲੱਗ ਪਏ। ਗੱਡੀ ਨੇ ਵਿਸਲ ਦੇ ਦਿੱਤੀ ਸੀ। ਗਾਰਡ ਹਰੀ ਝੰਡੀ ਹਿਲਾ ਰਿਹਾ ਸੀ। ਸਟੇਸ਼ਨ ਉੱਤੇ ਇਕੱਠੇ ਹੋਏ ਹਜ਼ਾਰਾਂ ਲੋਕ ਜੋਸ਼ ਨਾਲ਼ ਖੀਵੇ ਹੋਏ, ਨਾਹਰਿਆਂ ਨਾਲ਼ ਅਸਮਾਨ ਗੁੰਜਾਈ ਜਾ ਰਹੇ ਸਨ।

ਗੱਡੀ ਤੁਰ ਪਈ ਤਾਂ ਲੋਕ ਵੀ ਨਾਲ਼ ਤੁਰ ਪਏ। ਉਦੋਂ ਹੀ ਜਗਨਾ ਟਪੂਸੀ ਮਾਰ ਕੇ ਇਕੱਠ

ਵਿੱਚ ਜਾ ਰਲਿਆ। ਉਸ ਛੱਡੂ ਵਾਂਗ ਉੱਛਲਦਿਆਂ ਨਾਹਰਾ ਮਾਰਿਆ :-

"ਹਮ ਕਿਆ ਚਾਹਤੇ ਹੈਂ ?"

"ਜ਼ੁੰਮੇਵਾਰ ਹਕੂਮਤ।" ਅੱਗੋਂ ਅਨੇਕ ਅਵਾਜ਼ਾਂ ਨੇ ਜੁਆਬ ਦਿੱਤਾ।

"ਭਾਰਤ ਮਾਤਾ ਕੀ...."

"ਜੈ.........ਹੋ!"

"ਧੱਕੇਸ਼ਾਹੀ ਨਹੀਂ ਚੱਲੇਗੀ.......ਨਹੀਂ ਚੱਲੇਗੀ !"

ਤੇ ਫੇਰ ਪਤਾ ਨਹੀਂ ਕੀ-ਕੀ ਅਜੀਬ ਨਾਹਰੇ ਲਾਉਂਦਿਆਂ ਜਗਨਾ ਸਾਰੇ ਇਕੱਠ ਦੇ ਮੂਹਰੇ ਆ ਗਿਆ। ਉਹ ਅੱਜ ਫੇਰ ਓਵੇਂ ਹੀ ਬੁੜ੍ਹਕ ਰਿਹਾ ਸੀ ਜਿਵੇਂ ਪਹਿਲੇ ਦਿਨ ਦੇ ਸਤਿਆਗ੍ਰਹਿ ਵੇਲ਼ੇ ਬੁੜ੍ਹਕਦਾ ਸੀ। ਕਦੇ ਸਾਰੇ ਜ਼ੋਰ ਨਾਲ਼ ਮੁੱਕੇ ਵਟਦਿਆਂ ਦੋਏ ਬਾਹਾਂ ਚੁੱਕ ਕੇ ਉਤਾਂਹ ਉੱਛਲ਼ਦਾ ਤੇ ਕਦੇ ਇੱਕ ਵਾਰੀ ਚਲਦੀ ਗੱਡੀ ਦੇ ਦੂਜੀ ਵਾਰੀ ਲੋਕਾਂ ਵੱਲ ਮੂੰਹ ਕਰਕੇ ਨਾਹਰਾ ਮਾਰਦਿਆਂ ਦੋਏ ਮੁੱਠਾਂ ਇਉਂ ਹਵਾ ਵਿੱਚੋਂ ਧਰਤੀ ਵੱਲ ਪਟਕਦਾ ਜਿਵੇਂ ਪਟਾਕੇ ਚਲਾ ਰਿਹਾ ਹੋਵੇ। ਉਹਦਾ ਮੂੰਹ ਲਾਲ ਸੂਹਾ ਹੋ ਗਿਆ ਸੀ। ਗੱਡੀ ਵਿੱਚ ਬੈਠੇ ਸਤਿਆਗ੍ਰਹੀ ਤੇ ਆਮ ਮੁਸਾਫ਼ਰ ਉਸ ਵੱਲ ਤੱਕਦੇ ਹੋਏ ਮੁਸਕਰਾ ਰਹੇ ਸਨ। ਉਹਦੇ ਨਾਹਰਿਆਂ ਦਾ ਜੁਆਬ ਦੇ ਰਹੇ ਸਨ। ਲੋਕ ਵੀ ਉਸੇ ਦੀ ਅਵਾਜ਼ ਪਿੱਛੇ ਨਾਹਰੇ ਲਾ ਰਹੇ ਸਨ। ਉਹ ਜਿਵੇਂ ਸਭ ਦੀਆਂ ਨਜ਼ਰਾਂ ਦਾ ਕੇਂਦਰ ਬਣਿਆ ਹੋਇਆ ਸੀ। ਦੀਨਾ ਤੇ ਨੱਥਾ ਆਪੋ-ਵਿੱਚ ਨਜ਼ਰਾਂ ਮਿਲਾਉਂਦੇ ਉਹਦੇ ਇਸ ਅਲੋਕਾਰ ਕੌਤਕ ਨੂੰ ਵੇਖ-ਵੇਖ ਦਿਲੋਂ ਬੜੇ ਹੀ ਖ਼ੁਸ਼ ਹੋ ਰਹੇ ਸਨ। ਸ਼ਾਇਦ ਉਹਦੇ ਜੋਸ਼ ਤੇ ਨਾਹਰਿਆਂ ਦਾ ਅਨੰਦ ਮਾਣਨ ਲਈ ਹੀ ਇੰਜਣ ਦਾ ਡਰਾਈਵਰ ਵੀ ਗੱਡੀ ਬਹੁਤ ਹੌਲ਼ੀ ਤੋਰ ਰਿਹਾ ਸੀ।

ਫੇਰ ਗੱਡੀ ਇੱਕ ਦਮ ਤੇਜ਼ ਹੋ ਗਈ। ਗੱਡੀ ਦੇ ਵਿੱਚੋਂ ਸਤਿਆਗ੍ਰਹੀਆਂ ਦੀਆਂ ਬਾਹਾਂ ਬਾਰ-ਬਾਰ ਉੱਲਰਦੀਆਂ ਦਿੱਸੀਆਂ। ਜਗਨਾ ਗੱਡੀ ਦੇ ਨਾਲ਼-ਨਾਲ਼ ਭੱਜਦਾ ਫਾਟਕ ਤੱਕ ਪਹੁੰਚ ਗਿਆ ਸੀ। ਉੱਥੇ ਖੜ੍ਹੇ ਹੋ ਕੇ ਉਹ ਜਿਵੇਂ ਨਾਹਰੇ ਮਾਰਦਾ ਭੰਗੜਾ ਹੀ ਪਾਉਣ ਲੱਗ ਪਿਆ। ਉਹਦਾ ਜੀ ਕਰਦਾ ਸੀ ਗੱਡੀ ਦੇ ਨਾਲ਼-ਨਾਲ਼ ਨੱਸਦਾ ਜਾਵੇ ਪਰ ਅੱਗੇ ਫਾਟਕ ਤੇ ਕੁਆਰਟਰਾਂ ਵਿਚਾਲ਼ੇ ਲੱਗੀਆਂ ਕੰਡਿਆਲੀਆਂ ਤਾਰਾਂ ਨੇ ਉਹਦਾ ਰਾਹ ਰੋਕ ਲਿਆ ਸੀ।

ਹੋਰ ਕੁਝ ਚਿਰ ਪਿੱਛੋਂ ਜਦੋਂ ਉਹ ਸਾਰੇ ਵਾਪਸ ਮੁੜੇ ਤਾਂ ਜਗਨਾ, ਦੀਨੇ ਤੇ ਨੱਥੇ ਵੱਲ ਜੇਤੂ ਨਜ਼ਰਾਂ ਨਾਲ਼ ਤੱਕਦਿਆਂ ਬੋਲਿਆ, "ਅੱਜ ਫੇਰ ਕੈਸਾ ਰਿਹਾ ਸਾਡਾ ਜੋਸ਼ੋ-ਖ਼ਰੋਸ਼, ਬਾਈ ਜੀ?"

ਦੀਨੇ ਨੇ ਹੱਸ ਕੇ ਉਸ ਵੱਲ ਤੱਕਦਿਆਂ ਕਿਹਾ, "ਜੇ ਤੇਰੇ 'ਚ ਅਸੀਂ ਮਾੜੀ-ਮੋਟੀ 'ਫੂਕ' ਵੀ ਹੋਰ ਭਰ ਦਿੱਤੀ ਤਾਂ ਤੂੰ ਪਾਟ ਜਾਏਂਗਾ ਤੇ ਲਾਲਾ ਖੇਮ ਚੰਦ ਜੀ ਸਾਡੇ ਕੋਲ਼ੋਂ ਮੁੰਡਾ ਭਾਲਣਗੇ। ਇਸ ਕਰਕੇ ਮੈਂ ਤਾਂ ਤੇਰੀ ਕੋਈ ਵਡਿਆਈ ਨਹੀਂ ਕਰ ਸਕਦਾ।"

"ਮੈਂ ਵੀ ਕੁਸ਼ ਨਹੀਂ ਕਹਿਣਾ।" ਨੱਥੇ ਨੇ ਹੁੰਗਾਰਾ ਭਰਿਆ।

"ਨਾ ਕਹੋ।" ਜਗਨੇ ਨੇ ਚੁਟਕੀ ਵਜਾਈ। "ਕੋਈ ਥੋਡੇ ਵਰਗੇ ਨਾਚੀਜ਼ ਛੋਕਰੇ ਕਹਿਣੇ-ਸੁਣਨੇ ਸੇ ਹਮਾਰੀ ਸ਼ਖ਼ਸੀਅਤ ਅਦਨੀ ਤੋਂ ਨਹੀਂ ਹੋ ਜਾਏਗੀ! ਅਸੀਂ ਤਾਂ ਨਹਿਰੂ ਜੀ ਵਾਂਗੂੰ ਮਹਾਨ ਈ ਰਹਿਣੈਂ-ਕਿਆ ਸਮਝੇ।"

ਇੰਞ ਉਹ ਹੱਸਦੇ ਖੇਡਦੇ ਆਪੋ ਆਪਣੀਆਂ ਡਿਊਟੀਆਂ ਉੱਤੇ ਆ ਗਏ। ਲੋਕ ਅੱਜ ਵਾਲ਼ੇ ਜਥੇ ਦੇ ਜੋਸ਼ ਤੇ ਸ਼ਾਨ ਦੀਆਂ ਗੱਲਾਂ ਕਰਦੇ ਘਰੋ-ਘਰੀਂ ਤੁਰ ਪਏ।

ਉਸੇ ਦਿਨ ਸ਼ਾਮ ਨੂੰ ਜਦੋਂ ਉਸ ਨੌਜਵਾਨ ਬੀਬੀ ਦੀ ਅਗਵਾਈ ਹੇਠ ਗਿਆ ਹੋਇਆ ਜਥਾ ਸੱਤ-ਅੱਠ ਮੀਲ ਪੈਦਲ ਤੁਰ ਕੇ ਕੁਵੇਲ਼ੇ ਹੋਏ ਗੁਰਦੁਆਰਾ ਗੰਗਸਰ ਸਾਹਿਬ ਕੋਲ਼ ਪਹੁੰਚਿਆ ਤਾਂ ਸਵੇਰ ਨਾਲ਼ੋਂ ਵੀ ਵਧੇਰੇ ਲੋਕ ਉਹਦੇ ਸੁਆਗਤ ਲਈ ਓਥੇ ਪਹੁੰਚੇ। ਸਵੇਰ ਨਾਲ਼ੋਂ ਵੀ ਵਧੇਰੇ ਜੋਸ਼ੀਲੇ ਨਾਹਰੇ ਲੱਗੇ ਪਰ ਇਹਨਾਂ ਸੁਆਗਤ ਕਰਨ ਵਾਲ਼ਿਆਂ ਵਿੱਚ ਜਗਨਾ ਨਹੀਂ ਸੀ ਜਾ ਸਕਿਆ। ਉਹਨੂੰ 'ਸੇਵਕ' ਨੇ ਲੰਗਰ ਦੇ ਕੰਮ ਵਿੱਚ ਲਾਇਆ ਹੋਇਆ ਸੀ। ਜਥੇ ਲਈ ਵੇਲ਼ੇ-ਸਿਰ ਰੋਟੀ ਤਿਆਰ ਕਰਨੀ ਸੀ।

ਨੱਥੇ ਤੇ ਦੀਨੇ ਨੇ ਵੇਖਿਆ ਕਿ ਜਿਹੜੀ ਬੀਬੀ ਜੱਥੇ ਦੀ ਅਗਵਾਈ ਕਰ ਰਹੀ ਸੀ ਉਹਦੇ ਸਿਰ ਦੇ ਵਾਲ਼ ਖਿੱਲਰੇ ਹੋਏ ਸਨ। ਮੂੰਹ-ਸਿਰ ਧੂੜ ਨਾਲ਼ ਅੱਟਿਆ, ਹੋਇਆ ਸੀ। ਉਹਦੀ ਇੱਕ ਚੱਪਲ ਦੀ ਵੱਧਰੀ ਟੁੱਟ ਗਈ ਸੀ ਤੇ ਉਹ ਪੈਰ ਧਰੀਕ ਕੇ ਤੁਰ ਰਹੀ ਸੀ। ਖੱਦਰ ਦੀ ਚਿੱਟੀ ਸਾੜ੍ਹੀ ਉੱਤੇ ਥਾਂ-ਥਾਂ ਮਿੱਟੀ-ਘੱਟੇ ਦੇ ਦਾਗ ਸਨ।

ਜਥੇ ਵਿੱਚ ਸ਼ਾਮਲ ਨੌਜਵਾਨਾਂ ਦਾ ਵੀ ਇਹੋ ਹਾਲ ਸੀ। ਸਭ ਦੇ ਸਿਰ ਦੇ ਵਾਲ਼ ਤੇ ਮੂੰਹ ਘੱਟੇ ਨਾਲ਼ ਭਰੇ ਹੋਏ ਸਨ। ਨਾਹਰੇ ਮਾਰਦਿਆਂ ਸੰਘ ਬੈਠੇ ਹੋਏ ਸਨ। ਜਦੋਂ ਗੁਰਦੁਆਰੇ ਕੋਲ਼ ਹੀ ਨੱਥੇ ਤੇ ਦੀਨੇ ਨੇ ਉਹਨਾਂ ਨੂੰ ਠੰਢੇ ਪਾਣੀ ਦੇ ਗਲਾਸ ਭਰ-ਭਰ ਫੜਾਏ ਤਾਂ ਉਹਨਾਂ ਤਿੰਨ-ਤਿੰਨ ਚਾਰ-ਚਾਰ ਗਲਾਸ ਇੱਕੋ ਸਾਹ ਪੀਤੇ। ਪਾਣੀ ਪੀਂਦਿਆਂ ਉਹਨਾਂ ਨੇ ਕੱਪੜਿਆਂ ਉੱਤੇ ਪੈਂਦੇ ਛਿੱਟਿਆਂ ਦਾ, ਘੱਟੇ-ਮਿੱਟੀ ਦਾ ਉੱਕਾ ਕੋਈ ਖ਼ਿਆਲ ਨਾ ਕੀਤਾ। ਉਹ ਬਹੁਤ ਹੀ ਤਿਹਾਏ ਜਾਪਦੇ ਸਨ।

ਫੇਰ ਬਜ਼ਾਰ ਵਿੱਚੋਂ ਲੰਘ ਕੇ ਉਸ ਜੱਥੇ ਦਾ ਇਹ ਸੁਆਗਤੀ-ਜਲੂਸ ਚੌਕ ਵਿੱਚ ਪਹੁੰਚਿਆ ਤਾਂ ਓਥੇ ਹੋਰ ਵਧੇਰੇ ਇਕੱਠ ਹੋ ਗਿਆ। ਚੌਕ ਵਿੱਚ ਪ੍ਰਬੰਧਕਾਂ ਨੇ ਪਹਿਲਾਂ ਹੀ ਜਲਸੇ ਦਾ ਪ੍ਰਬੰਧ ਕੀਤਾ ਹੋਇਆ ਸੀ। ਸਥਾਨਕ ਲੀਡਰ ਤੇ ਵਰਕਰ ਜਥੇ ਦੇ ਮੁੜਨ ਦੀ ਹੀ ਉਡੀਕ ਕਰ ਰਹੇ ਸਨ। ਜਥੇ ਦੀ ਆਗੂ ਬੀਬੀ ਦੇ ਸਟੇਜ ਉੱਤੇ ਪਹੁੰਚਦਿਆਂ ਹੀ ਜਲਸੇ ਦੀ ਕਾਰਵਾਈ ਸ਼ੁਰੂ ਕਰ ਦਿੱਤੀ ਗਈ।

ਸਭ ਤੋਂ ਪਹਿਲਾਂ ਚੌਧਰੀ ਦਲੀਪ ਚੰਦ ਜੀ ਸਟੇਜ ਤੇ ਆਏ। ਉਹਨਾਂ ਆਪਣੇ ਵਿਸ਼ੇਸ਼ ਕਿਸਮ ਦੇ ਵਾਕਾਂ ਨਾਲ਼ ਲੋਕਾਂ ਅੰਦਰ ਇੱਕ ਉਤੇਜਨਾ ਪੈਦਾ ਕਰ ਦਿੱਤੀ। ਉਹਨਾਂ ਤੋਂ ਪਿੱਛੋਂ ਮਹੀਪਾਲ ਜੀ ਬੋਲੇ। ਉਹਨਾਂ ਦੀ ਪੰਦਰਾਂ ਵੀਹ ਮਿੰਟਾਂ ਦੀ ਤਕਰੀਰ ਵਿੱਚ ਨਾਹਰੇ ਤੇ ਨਾਹਰੇ ਗੂੰਜਦੇ ਰਹੇ। ਫੇਰ ਜਦੋਂ ਜਥੇ ਦੀ ਆਗੂ ਬੀਬੀ ਸਟੇਜ ਉੱਤੇ ਆਈ ਤਾਂ ਚਾਰ-ਚੁਫ਼ੇਰੇ ਗੰਭੀਰਤਾ ਦਾ ਵਾਤਾਵਰਨ ਪੈਦਾ ਹੋ ਗਿਆ। ਸਭ ਲੋਕ ਸਾਹ ਘੁੱਟ ਕੇ ਬੈਠੇ ਉਹਦੇ ਮੂੰਹੋਂ ਜਥੇ ਨਾਲ਼ ਹੋਈ-ਬੀਤੀ ਸੁਣਨ ਲਈ ਉਤਸੁਕ ਹੋ ਕੇ, ਸਟੇਜ ਵੱਲ ਨਜ਼ਰਾਂ ਟਿਕਾਈ ਝਾਕ ਰਹੇ ਸਨ।

"ਭਾਈਓ ਤਥਾ ਬਹਿਨੋ !" ਬੀਬੀ ਨੇ ਮਿੱਟੀ-ਘੱਟੇ ਨਾਲ਼ ਕੁਝ ਭਾਰੀ ਹੋਈ ਅਵਾਜ਼ ਨਾਲ਼ ਤਕਰੀਰ ਸ਼ੁਰੂ ਕੀਤੀ, "ਆਪ ਸ਼ਾਇਦ ਯਿਹ ਜਾਨਨੇ ਕੇ ਲੀਏ ਉਤਸੁਕ ਹੋਂਗੇ ਕਿ ਹਮਾਰੇ ਸਾਥ ਪੜੋਸੀ ਰਾਜਾ ਕੀ ਪੁਲਿਸ ਨੇ ਕੈਸਾ ਵਿਵਹਾਰ ਕੀਆ। ਐਸੀ ਬਾਤੇਂ ਤੋ ਆਪ ਹਰ ਰੋਜ਼ ਉਨ ਭਾਈ-ਬਹਿਨੋਂ ਸੇ ਸੁਨਤੇ ਹੋ, ਜੋ ਹਮਾਰੀ ਤਰਹ ਵਹਾਂ ਸਤਿਆਗ੍ਰਹਿ ਕਰਨੇ ਜਾਤੇ ਹੈਂ। ਮੈਂ ਐਸੀ ਹੀ ਬਾਤੇ ਦੁਹਰਾਨਾ ਨਹੀਂ ਚਾਹੂੰਗੀ।"

ਸਭ ਲੋਕ ਹੈਰਾਨ ਹੋ ਗਏ ਪਰ ਉਹਨਾਂ ਦੀ ਉਤਸੁਕਤਾ ਸਗੋਂ ਹੋਰ ਵਧ ਗਈ। ਸਰੋਤੇ ਪੱਥਰ ਦੀਆਂ ਮੂਰਤਾਂ ਬਣ ਕੇ ਬੈਠੇ ਰਹੇ।

"ਮੈਂ ਆਪਕੋ ਹਮਾਰੇ ਦੇਸ਼ ਕੇ ਆਮ ਲੋਗੋਂ ਕਾ ਆਜ਼ਾਦੀ ਕੇ ਲੀਏ ਪਿਆਰ ਬਤਾਨਾ ਅਧਿਕ ਜ਼ਰੂਰੀ ਸਮਝੂੰਗੀ।" ਬੀਬੀ ਨੇ ਤਕਰੀਰ ਜਾਰੀ ਰੱਖੀ, "ਜੋ ਘਟਨਾ ਮੈਂ ਸੁਨਾਨੇ ਜਾ ਰਹੀ ਹੂੰ ਆਪ ਕੇ ਲੀਏ ਔਰ ਮੇਰੇ ਲੀਏ ਭੀ ਵੋਹ ਸ਼ਾਇਦ ਸਾਧਾਰਨ ਹੀ ਹੋ ਪਰੰਤੂ ਇਸਕੇ ਪੀਛੇ ਜੋ ਮਾਨਵੀ ਭਾਵਨਾਏਂ ਛੁਪੀ ਹੈਂ, ਵਹੀ ਅਧਿਕ ਮਹੱਤਵਪੂਰਨ ਹੈਂ.........."

"ਬਾਤ ਕੇਵਲ ਇਤਨੀ ਸੀ ਹੈ ਕਿ ਜਬ ਪੁਲਿਸ ਵਾਲ਼ੇ ਹਮੇਂ ਏਕ ਜੰਗਲ਼ ਮੇਂ ਛੋੜ ਕਰ ਚਲੇ ਗਏ ਤੋ ਹਮ ਰਾਸਤਾ ਖੋਜਤੇ-ਖੋਜਤੇ ਏਕ ਨਹਿਰ ਕੇ ਪਾਸ ਪਹੁੰਚੇ। ਵਹਾਂ ਹਮੇਂ ਤੀਨ ਬੂੜ੍ਹੀ ਔਰਤੇਂ ਮਿਲੀਂ। ਉਨਕੇ ਪਾਸ ਰੋਟੀਆਂ ਔਰ ਛਾਛ ਕੀ ਤੀਨ ਹੰਡੀਆਂ ਥੀ। ਇਤਨੇ ਨੌਜਵਾਨ ਭਾਈਓਂ ਕੇ ਸਾਥ ਮੁਝੇ ਅਕੇਲੀ ਦੇਖ ਕਰ ਪਹਿਲੇ ਤੋ ਵੇ ਹੈਰਾਨ ਹੁਈ , ਪਰੰਤੂ ਫਿਰ ਮੇਰੇ ਕਰੀਬ ਆ ਕਰ ਏਕ ਨੇ ਪੂਛਾ, 'ਬੀਬਾ ਕਿਆ ਗੱਲ ਹੈ, ਤੁਸੀਂ ਏਥੇ ਕਿਵੇਂ ਆਏ ਹੋ? ਮੈਨੇ ਬਤਾਇਆ ਕਿ ਹਮ ਸਤਿਆਗ੍ਰਹੀ ਹੈਂ। ਰਾਜੇ ਕੇ ਸਿਪਾਹੀ ਹਮੇਂ ਮਾਰ-ਪੀਟ ਕਰ ਯਹਾਂ ਛੋੜ ਗਏ ਹੈਂ। ਉਨਹੋਂ ਨੇ ਕੁਛ ਔਰ ਬਾਤੇਂ ਪੂਛੀ ਤੋ ਮੈਂਨੇ ਵਿਸਤਾਰ ਸੇ ਬਤਾ ਦੀਆ ਕਿ ਹਮ ਲੋਗੋਂ ਕਾ ਕਿਆ ਉਦੇਸ਼ ਹੈ। ਰਾਜਾ ਕੇ ਖ਼ਿਲਾਫ਼ ਹਮ ਕਿਉਂ ਸਤਿਆਗ੍ਰਹਿ ਕਰ ਰਹੇਂ ਹੈ........."

ਸਾਰੀ ਬਾਤੇਂ ਸੁਨ ਕਰ ਉਨ ਔਰਤੋਂ ਨੇ ਹਮੇਂ ਵਹੀਂ ਰੋਕ ਲੀਆ। ਹਮੇਂ ਸਾਰੀ ਰੋਟੀਆਂ ਬਾਂਟ ਕਰ ਦੇ ਦੀ। ਛਾਛ ਭੀ ਪਿਲਾ ਦੀ, ਔਰ ਵਹੀ ਸੇ ਔਰ ਰੋਟੀਆਂ ਲਾਨੇ ਕੇ ਲੀਏ ਗਾਂਵ ਕੋ ਲੌਟ ਗਈਂ। ਹਮਨੇ ਕਹਾ ਭੀ ਜਿਨਕੇ ਲੀਏ ਰੋਟੀਆਂ ਲੀਏ ਜਾ ਰਹੀ ਹੋ ਵੇ ਬਹੁਤ ਦੇਰ ਤੱਕ ਭੂਖੇ ਰਹੇਂਗੇ, ਆਪ ਉਨਹੇਂ ਜਾ ਕਰ ਖਿਲਾਓ। ਪ੍ਰੰਤੂ ਉਨਹੋਂ ਨੇ ਹਮਾਰੀ ਏਕ ਨਾ ਸੁਨੀਂ। ਸਭ ਸੇ ਬੂੜ੍ਹੀ ਔਰਤ, ਜਿਸਕੀ ਸ਼ਕਲ-ਸੂਰਤ ਜਾਨੇ ਕਿਉਂ ਮੁਝੇ ਅਪਨੀ ਮਾਂ ਜੈਸੀ ਲਗੀ, ਬਾਰ-ਬਾਰ ਕਹਿਤੀ ਰਹੀ, 'ਆਪ ਕਿਆ ਹਮਾਰੇ ਬੇਟੇ-ਬੇਟੀਆਂ ਨਹੀਂ ਹੋ ? ਹਮਾਰਾ ਗਾਂਵ ਕੇਵਲ ਦੋ ਕੋਸ ਹੈ। ਹਮ ਅਪਨੇ ਘਰ ਵਾਲ਼ੇ ਲੋਗੋਂ ਕੇ ਲੀਏ ਅਭੀ ਔਰ ਰੋਟੀ ਬਨਾ ਲਾਏਂਗੀ। ਤੁਸੀਂ ਕੀ ਰੋਜ਼ ਰੋਜ਼ ਆਉਣਾ ਹੈ, ਪੁੱਤ। ਨਾਲ਼ੇ ਆਜ਼ਾਦੀ ਦੇ ਪਰਵਾਨਿਆਂ ਉੱਤੇ ਤਾਂ ਅਸੀਂ ਜਾਨਾਂ ਵਾਰ ਦਈਏ, ਯਿਹ ਤਾਂ ਰੋਟੀਆਂ ਹੈਂ। 'ਕੀ ਜਾਏਖਾਨਾ'-ਸ਼ਾਇਦ ਯਹੀ ਸ਼ਬਦ ਉਸਨੇ ਕਹਾ-'ਪਾਓ ਭਰ ਆਟਾ......'

"ਮੁਝੇ ਪੰਜਾਬੀ ਨਹੀਂ ਆਤੀ। ਪਰੰਤੂ ਮੁਝੇ ਮਾਲੂਮ ਹੈ ਕਿ ਪਿਆਰ ਕੀ ਭਾਸ਼ਾ ਪਸ਼ੂ ਭੀ ਸਮਝ ਪਾਤੇ ਹੈਂ। ਉਨਕਾ ਏਕ-ਏਕ ਸ਼ਬਦ ਸਨੇਹ ਮੇਂ ਡੂਬਾ ਹੂਆ ਥਾ। ਹਮਾਰੇ ਯਿਹ ਕਹਿਨੇ ਪਰ ਕਿ 'ਯਦਿ ਪੁਲਿਸ ਕੋ ਪਤਾ ਚਲ ਗਯਾ ਕਿ ਆਪਨੇ ਹਮੇਂ ਰੋਟੀ ਖਿਲਾਈ ਹੈ ਤੋ ਆਪ ਕੋ ਭੀ ਕੁਛ ਨੁਕਸਾਨ ਹੋ ਸਕਤਾ ਹੈ। 'ਵੇ ਬੂੜ੍ਹੀ ਲਾਪ੍ਰਵਾਹੀ ਸੇ ਹੰਸ ਕਰ ਬੋਲੀ, 'ਤੋ ਤੁਮਾਰਾ ਖਿਆਲ ਹੈ ਪੁਲਿਸ ਪਹਿਲੇ ਹਮੇਂ ਸ਼ੱਕਰ-ਘੀ ਖਿਲਾ ਕਰ ਜਾਤੀ ਹੈ! ਹਮ ਤੋਂ ਬੇਟਾ ਪਲੇ ਹੀ ਇਨ ਰਾਜਾਓਂ ਕੇ ਜ਼ੁਲਮ ਕੇ ਸਾਏ ਤਲੇ ਹੈਂ........।'

"ਮੈਂ ਤੋ ਹੈਰਾਨ ਰਹਿ ਗਈ। ਇਤਨੀ ਦਲੇਰੀ, ਇਤਨੀ ਚੇਤਨਾ, ਇਤਨਾ ਪਿਆਰ, ਇਤਨਾ ਅਪਨੱਤਵ ਜਿਸ ਦੇਸ਼ ਕੇ, ਗਾਂਵ ਕੇ ਬਸਨੇ ਵਾਲ਼ੇ ਲੋਗੋਂ ਮੇ ਹੋ, ਵੋ ਦੇਸ਼ ਕਿਤਨਾ ਭਾਗਯਵਾਨ ਹੈ। ਹਮ ਔਰ ਤੁਮ ਭਾਗਯਵਾਨ ਹੈਂ.....ਔਰ ਮੁਝੇ ਤੋ ਆਜ ਪਹਿਲੀ ਬਾਰ ਐਸਾ ਅਨੁਭਵ ਹੂਆ ਹੈ ਕਿ ਹਮਾਰੇ ਦੇਸ਼ ਕੋ ਅੰਗਰੇਜ਼, ਰਾਜੇ-ਮਹਾਰਾਜੇ ਤੋ ਕਿਆ, ਦੁਨੀਆਂ ਕੀ

ਕੋਈ ਭੀ ਤਾਕਤ ਗ਼ੁਲਾਮ ਨਹੀਂ ਰੱਖ ਸਕਤੀ।"

ਤੇ ਜਦੋਂ ਉਹਨੇ ਆਖ਼ਰੀ ਵਾਕ ਰਤਾ ਜੋਸ਼ ਨਾਲ਼ ਬੋਲਿਆ ਤਾਂ ਲੋਕਾਂ ਦੀ ਚੁੱਪ ਦਾ ਜਿਵੇਂ ਕੜ ਪਾਟ ਗਿਆ। ਨਾਹਰੇ ਤੇ ਨਾਹਰੇ ਗੂੰਜਣ ਲੱਗ ਪਏ। ਇਸ ਤੋਂ ਪਿੱਛੋਂ ਕਿੰਨਾ ਚਿਰ ਬੀਬੀ ਕੁਝ ਨਹੀਂ ਬੋਲ ਸਕੀ। ਫੇਰ ਉਹਨੇ ਆਪਣੇ ਸਤਿਆਗ੍ਰਹਿ ਜਥੇ ਨਾਲ਼ ਵਾਪਰੀ ਕਿਸੇ ਵੀ ਹੋਰ ਘਟਨਾ ਦਾ ਜ਼ਿਕਰ ਕੀਤੇ ਬਿਨਾਂ, ਤਕਰੀਰ ਖਤਮ ਕਰਦਿਆਂ ਕਿਹਾ, "ਆਪ ਯਕੀਨ ਰੱਖੇਂ, ਹਮਾਰੇ ਦੇਸ਼ ਕੀ ਸਭਿਅਤਾ ਔਰ ਸੰਸਕ੍ਰਿਤੀ ਇਤਨੀ ਮਹਾਨ ਹੈ ਕਿ ਉਸੇ ਸ਼ੈਤਾਨ ਭੀ ਮਿਟਾਨਾ ਚਾਹੇ ਤੋ ਵੋਹ ਨਹੀਂ ਮਿਟੇਗੀ....। ਅਭੀ ਜੋ ਘਟਨਾ ਮੈਂਨੇ ਆਪ ਕੋ ਸੁਣਾਈ ਹੈ ਯਿਹ ਕੋਈ ਅਚਾਨਕ ਘਟ ਜਾਨੇ ਵਾਲ਼ੀ ਨਹੀਂ ਹੈ। ਉਨ ਇਸਤਰੀਓਂ ਕੀ ਰਗੋਂ ਮੇਂ ਵਹੀ ਹੈ ਜਿਸ ਮੇਂ ਹਮਾਰੀ ਸੰਸਕ੍ਰਿਤੀ ਕੀ ਗੰਗਾ ਕੀ ਪਾਵਨ ਧਾਰਾ ਬਹਿਤੀ ਹੈ.....ਔਰ ਯਿਹ ਧਾਰਾ ਆਦਿ ਕਾਲ ਸੇ ਬਹਿਤੀ ਚਲੀ ਆ ਰਹੀ ਹੈ। ਤਭੀ ਤੋ ਇਕਬਾਲ ਕਹਿ ਪਾਏਂ ਹੈ" :-

"ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ।
ਸਦੀਓਂ ਰਹਾ ਹੈ ਦੁਸ਼ਮਨ ਦੌਰੇ ਜ਼ਮਾਂ ਹਮਾਰਾ।"

ਬੀਬੀ ਦੀ ਤਕਰੀਰ ਮੁਕਦਿਆਂ ਹੀ ਫੇਰ ਜੈਕਾਰੇ ਗੂੰਜੇ। ਨੱਥੇ ਤੇ ਦੀਨੇ ਨੂੰ ਇੰਞ ਮਹਿਸੂਸ ਹੋਇਆ ਕਿ ਆਪਣੇ ਦੇਸ ਤੇ ਕੌਮ ਬਾਰੇ ਇੱਕ ਹੋਰ ਅਤਿ ਡੂੰਘਾ ਭੇਤ ਅੱਜ ਉਹਨਾਂ ਨੂੰ ਪਹਿਲੀ ਵਾਰ ਪਤਾ ਲੱਗਾ ਸੀ। ਮਨ ਵਿੱਚ ਕਿਸੇ ਅਲੋਕਾਰ ਰੋਸ਼ਨੀ ਦਾ ਇੰਞ ਚਮਕਾਰਾ ਜਿਹਾ ਪਿਆ ਜਾਪਿਆ, ਜਿਵੇਂ ਡੂੰਘੇ ਵਿੱਚ ਬਿਜਲੀ ਲਿਸ਼ਕੀ ਹੋਵੇ।

**ਔਖੇ ਸ਼ਬਦਾਂ ਦੇ ਅਰਥ :**

ਆਥਣ ਉੱਗਣ : ਸ਼ਾਮ ਸਵੇਰੇ / ਹੈਂਕੜ : ਹੰਕਾਰ / ਕੁਣੱਖਾ : ਟੇਢੀ ਨਜ਼ਰ ਨਾਲ਼ ਦੇਖਣ ਵਾਲ਼ਾ / ਜੋਸ਼-ਖਰੋਸ਼ : ਉਤਸ਼ਾਹ / ਸੱਭਿਅਤਾ : ਰਹਿਣ ਸਹਿਣ ਦਾ ਢੰਗ / ਪਾਵਨ : ਪਵਿੱਤਰ / ਸਲੀਕਾ : ਠੀਕ ਢੰਗ / ਮਜੌਰ : ਮਕਬਰੇ ਤੇ ਪੂਜਾ ਕਰਨ ਵਾਲ਼ਾ / ਕੌਤਕ : ਕਰਤਬ , ਤਮਾਸ਼ਾ, ਅਨੋਖਾ ਕੰਮ, ਚਮਤਕਾਰੀ ਕੰਮ / ਅਦਨੀ : ਛੋਟੀ / ਸੰਸਕ੍ਰਿਤੀ: ਸੱਭਿਆਚਾਰ, ਤਹਿਜ਼ੀਬ / ਉਤੇਜਨਾ : ਉਕਸਾਉਣਾ, ਭੜਕਾਉਣ ਦੀ ਕ੍ਰਿਆ।

**ਅਭਿਆਸ**

1. ਜਥੇ ਦੀ ਆਗੂ ਨੌਜਵਾਨ ਕੁੜੀ ਨੇ ਦੀਨੇ ਅਤੇ ਨੱਥੇ ਦੀ ਦੋਸਤੀ ਬਾਰੇ ਕੀ ਕਿਹਾ? ਸੰਖੇਪ ਵਿੱਚ ਲਿਖੋ।
2. ਜਗਨੇ ਨੇ ਦੇਸ ਪਿਆਰ ਦੀ ਖ਼ਾਤਰ ਕੀ ਕੁਝ ਕੀਤਾ? ਇਸ ਕਾਂਡ ਦੇ ਆਧਾਰ ' ਤੇ ਆਪਣੇ ਸ਼ਬਦਾਂ ਵਿੱਚ ਲਿਖੋ।
3. "ਮੈਨੇ ਬਤਾਇਆ ਕਿ ਹਮ ਸਤਿਆਗ੍ਰਹੀ ਹੈਂ। ਰਾਜੇ ਕੇ ਸਿਪਾਹੀ ਹਮੇਂ ਮਾਰ-ਪੀਟ ਕਰ

ਯਹਾਂ ਛੋੜ ਗਏ ਹੈ। ਉਨਹੋਂ ਨੇ ਕੁਛ ਔਰ ਬਾਤੇਂ ਪੂਛੀ ਤੋ ਮੈਨੇ ਵਿਸਤਾਰ ਸੇ ਬਤਾ ਦੀਆ ਕਿ ਹਮ ਲੋਗੋਂ ਕਾ ਕਿਆ ਉਦੇਸ਼ ਹੈ। ਰਾਜਾ ਕੇ ਖਿਲਾਫ਼ ਹਮ ਕਿਉਂ ਸਤਿਆਗ੍ਰਹਿ ਕਰ ਰਹੇ ਹੈਂ।" ਆਗੂ ਕੁੜੀ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਤਿੰਨ ਬੁੱਢੀਆਂ ਔਰਤਾਂ ਨੇ ਉਹਨਾਂ ਲਈ ਕੀ ਕੀਤਾ?

4. ਬੁੱਢੀਆਂ ਔਰਤਾਂ ਦੀ ਕਿਹੜੀ ਗੱਲ ਨੇ ਨੌਜਵਾਨ ਆਗੂ ਕੁੜੀ ਨੂੰ ਹੈਰਾਨ ਕਰ ਦਿੱਤਾ ਸੀ?

5. ਹੇਠ ਲਿਖੇ ਮੁਹਾਵਰਿਆਂ ਦੇ ਵਾਕ ਬਣਾ ਕੇ ਅਰਥ ਸਪਸ਼ਟ ਕਰੋ :

ਡੌਰ-ਭੌਰ ਹੋਣਾ, ਖੀਵਾ ਹੋਣਾ।

# ਸਤਾਰਾਂ

ਨੱਥੇ ਤੇ ਦੀਨੇ ਨੇ ਅਗਲੇ ਦਿਨ ਜਗਨੇ ਨੂੰ ਬੀਬੀ ਦੀ ਤਕਰੀਰ ਬਾਰੇ ਦੱਸਿਆ ਤਾਂ ਉਹ ਮੁੜ-ਮੁੜ ਇਹੋ ਕਹੀ ਗਿਆ, "ਹਾਏ ਉਇ ਰੱਬਾ, ਮੈਂ ਕਿਉਂ ਖੁੰਝਿਆ। ਮੈਂ ਕਿਉਂ ਖੁੰਝਿਆ।" ਫੇਰ ਆਪੇ ਹੀ ਕੁਝ ਤਸੱਲੀ ਨਾਲ਼ ਉਸ ਕਿਹਾ, "ਕੋਈ ਗੱਲ ਨ੍ਹੀਂ ਅਸੀਂ ਵੀ ਰਾਤ ਜਥੇ ਦੀ ਸੇਵਾ ਵਾਲ਼ੀ ਬੰਬ ਬੁਲਾ ਦਿੱਤੀ। ਸਭ ਹਿਸਾਬ ਬਰਾਬਰ ਕਰ ਲਿਆ।"

ਇਸ ਪਿੱਛੋਂ ਜਿਹੜੇ ਵੀ ਜਥੇ ਆਉਂਦੇ ਉਹ ਤਿੰਨੇ ਜਣੇ ਉਹਨਾਂ ਦੀ ਸੇਵਾ ਵਿੱਚ ਜੁਟੇ ਰਹਿੰਦੇ। ਕਿੰਨੇ ਵਾਰ ਉਹਨਾਂ ਨੇ 'ਸੇਵਕ' ਨੂੰ ਕਿਹਾ ਕਿ ਉਹ ਮੋਰਚੇ ਦੇ ਪ੍ਰਬੰਧਕਾਂ ਕੋਲ਼ੋਂ ਉਹਨਾਂ ਨੂੰ ਇੱਕ-ਦੋ ਜੱਥਿਆਂ ਵਿੱਚ ਜਾਣ ਦੀ ਆਗਿਆ ਲੈ ਦੇਵੇ। ਪਹਿਲਾਂ ਤਾਂ 'ਸੇਵਕ' ਹੀ ਨਹੀਂ ਮੰਨਿਆ, ਫੇਰ ਪ੍ਰਬੰਧਕਾਂ ਨੇ ਇਹ ਕਹਿਕੇ ਨਾਂਹ ਕਰ ਦਿੱਤੀ ਕਿ ਕੋਈ ਨਾਬਾਲ਼ਗ ਲੜਕਾ ਸਤਿਆਗ੍ਰਹਿ ਲਈ ਨਹੀਂ ਭੇਜਿਆ ਜਾਏਗਾ।

ਕੋਈ ਵੀਹ-ਬਾਈ ਮਈ ਤੱਕ ਮੋਰਚਾ ਦਿਨੋਂ-ਦਿਨ ਵਧੇਰੇ ਭਖ਼ਦਾ ਰਿਹਾ। ਜਥਿਆਂ ਦੀ ਗਿਣਤੀ ਵਧਦੀ ਗਈ। ਸਾਰੀ ਮੰਡੀ ਤੇ ਇਲਾਕੇ ਦੇ ਲੋਕਾਂ ਨੂੰ ਜਿਵੇਂ ਜਥਿਆਂ ਦੀ ਸੇਵਾ ਕਰਨ, ਉਹਨਾਂ ਨੂੰ ਤੋਰਨ, ਉਹਨਾਂ ਦੇ ਸੁਆਗਤ ਲਈ ਜਲਸੇ ਕਰਨੇ ਤੇ ਜਲੂਸ ਕੱਢਣ ਤੋਂ ਬਿਨਾਂ ਹੋਰ ਕਿਸੇ ਗੱਲ ਦਾ ਧਿਆਨ ਹੀ ਨਹੀਂ ਸੀ। ਬਹੁਤੇ ਘਰਾਂ ਉੱਤੇ ਸਿਆਣਿਆਂ ਨੇ, ਨਿਆਣਿਆਂ ਨੇ ਤਿਰੰਗੇ ਝੰਡੇ ਲਾਏ ਹੋਏ ਸਨ। ਨਿੱਕੇ-ਨਿੱਕੇ ਨਿਆਣੇ ਗਲ਼ੀਆਂ ਵਿੱਚ ਖੇਡਦੇ ਵੀ ਹੱਥਾਂ ਵਿੱਚ ਝੰਡੇ ਫੜ ਕੇ ਨਾਹਰੇ ਮਾਰਦੇ ਫਿਰਦੇ। ਉਹਨਾਂ ਦੀਆਂ ਖੇਡਾਂ ਹੀ ਬਦਲ ਗਈਆਂ ਸਨ। ਮੰਡੀ ਦੇ ਬਾਹਰਵਾਰ ਸਿਹਰਿਆਂਵਾਲ਼ੀ ਛੱਪੜ ਦੇ ਬੋਹੜਾਂ ਹੇਠ ਦੀਨੇ ਤੇ ਨੱਥੇ ਨੇ ਇੱਕ ਦਿਨ ਜਦੋਂ ਕੁਝ ਨਿਆਣਿਆਂ ਨੂੰ ਜਲੂਸ ਕੱਢਦਿਆਂ ਨਾਹਰੇ ਲਾਉਂਦਿਆਂ ਤੇ ਫੇਰ ਜਲਸਾ ਕਰਕੇ ਲੀਡਰਾਂ ਦੀਆਂ ਤਕਰੀਰਾਂ ਦੀ ਨਕਲ ਕਰਦਿਆਂ ਵੇਖਿਆ ਤਾਂ ਉਹ ਹੈਰਾਨ ਰਹਿ ਗਏ।

ਉਹਨਾਂ ਦੀ ਸੇਵਾ ਵਿੱਚ ਲੱਗਿਆਂ ਮਹੀਨਾ ਹੋ ਚੱਲਿਆ ਸੀ। ਨੱਥਾ ਸਿਰਫ਼ ਦੋ-ਤਿੰਨ ਵਾਰੀ ਹੀ ਘਰ ਗਿਆ ਸੀ। ਉਹਦੇ ਬਾਪੂ ਜੀ ਅਕਸਰ ਮੰਡੀ ਆ ਕੇ ਉਹਦੀ ਖ਼ਬਰ-ਸਾਰ ਲੈ ਜਾਂਦੇ ਸਨ। ਦੀਨੇ ਦਾ ਅੱਬਾ ਤਾਂ ਹਰ ਵੇਲ਼ੇ ਰਹਿੰਦਾ ਹੀ ਪਰਜਾ ਮੰਡਲ ਦੇ ਦਫ਼ਤਰ ਵਿੱਚ ਸੀ। ਦੀਨਾ ਤੇ ਨੱਥਾ ਜਦੋਂ ਬਹੁਤ ਥੱਕ ਜਾਂਦੇ ਤਾਂ ਦੀਨੇ ਕੇ ਘਰ ਜਾ ਕੇ ਉੱਥੇ ਹੀ ਸੌਂ ਰਹਿੰਦੇ ਪਰ ਆਮ ਤੌਰ ਤੇ ਉਹ ਧਰਮਸਾਲ਼ਾ ਵਿੱਚ ਹੀ ਰਾਤ ਕੱਟਦੇ। ਵੱਡੀ ਰਾਤ ਤੱਕ ਜਥਿਆਂ ਦੀਆਂ ਗੱਲਾਂ ਸੁਣਦੇ ਰਹਿੰਦੇ।

ਲਾਲਾ ਖੇਮ ਚੰਦ ਨੇ ਕਈ ਵਾਰ ਜਗਨੇ ਨੂੰ ਘੂਰ-ਘੱਪ ਕੇ ਘਰੇ ਲਿਜਾਣ ਦਾ ਯਤਨ ਕੀਤਾ ਪਰ ਸਫ਼ਲ ਨਾ ਹੋ ਸਕਿਆ। ਜਗਨਾ ਜਿਉਂ ਘਰੋਂ ਆਇਆ ਸੀ, ਮੁੜ ਉਹਨੇ ਘਰ ਦੀ ਸ਼ਕਲ ਨਹੀਂ ਸੀ ਵੇਖੀ। ਇੱਕ ਦਿਨ ਨੱਥਾ ਉਹਨਾਂ ਦੇ ਘਰ ਗਿਆ ਤਾਂ ਜਗਨੇ ਦੀ ਮਾਂ ਰੋ-ਰੋ ਕੇ ਅੱਖਾਂ ਸੁਜਾਈਆਂ ਹੋਈਆਂ ਸਨ। ਉਹਨੇ ਨੱਥੇ ਦੀ ਮਿੰਨਤ ਕਰਦਿਆਂ ਕਿਹਾ, "ਪੁੱਤ ਵੇ

ਉਹਨੂੰ ਤੂੰ ਹੀ ਕਿਸੇ ਦਿਨ ਘਰੇ ਲਿਆ। ਨਾਹ-ਧੋ ਤਾਂ ਜਾਏ। ਦੂਜੇ ਕੱਪੜੇ ਪਾ ਜਾਏ......ਮੇਰਾ ਤਾਂ ਜੀ ਥੋੜ੍ਹਾ ਹੋਈ ਜਾਂਦੈ। ਉਹਦਾ ਪਿਉ ਅੱਡ ਮੈਨੂੰ ਹਰ ਵੇਲੇ ਸੂਲੀ ਤੇ ਟੰਗੀ ਰਖਦੈ। ਕਹਿੰਦੈ, 'ਉਹ ਤੂੰ ਵਿਗਾੜਿਐ'। ਦੱਸ ਮੈਂ ਕਿਹੜੇ ਖਾਤੇ ਵਿੱਚ ਡਿੱਗਾਂ...।"

ਨੱਥੇ ਦਾ ਖ਼ਿਆਲ ਸੀ ਕਿ ਜਗਨੇ ਦੀ ਮਾਂ ਉਹਨੂੰ ਬੁਰਾ ਭਲਾ ਕਹੇਗੀ ਪਰ ਅਜਿਹੀ ਕੋਈ ਗੱਲ ਨਹੀਂ ਹੋਈ। ਅਗਲੇ ਦਿਨ ਨੱਥੇ ਨੇ ਜਗਨੇ ਨੂੰ ਆਪ ਘਰੇ ਲਿਆਂਦਾ। ਨਹਾਉਣ-ਧੋਣ ਮਗਰੋਂ ਰੋਟੀ ਖਾ ਕੇ, ਕੱਪੜੇ ਬਦਲ ਕੇ ਉਹ-ਨੱਥੇ ਨਾਲ਼ ਹੀ ਮੁੜ ਆਇਆ। ਰੱਬ-ਸਬੱਬੀ ਉਹਨਾਂ ਦੇ ਘਰ ਹੁੰਦਿਆਂ ਜਗਨੇ ਦਾ ਪਿਉ ਨਹੀਂ ਆਇਆ, ਨਹੀਂ ਤਾਂ ਸ਼ਾਇਦ ਗੱਲ ਵਿਗੜ ਜਾਣੀ ਸੀ। ਜਗਨੇ ਦੀ ਮਾਂ ਨੇ ਵੀ ਡਰਦਿਆਂ ਹੀ ਉਹਨੂੰ ਉੱਚੀ-ਨੀਵੀਂ ਗੱਲ ਨਾ ਆਖੀ। ਉਹਨੂੰ ਪਤਾ ਸੀ ਕਿ ਹੁਣ ਜਗਨਾ ਉਹਦੀ ਕੋਈ ਗੱਲ ਨਹੀਂ ਮੰਨੇਗਾ। ਇਹੋ ਸ਼ੁਕਰ ਸੀ ਕਿ ਨੱਥੇ ਦੇ ਕਹੇ-ਕਹਾਏ ਉਹ ਘਰ ਆ ਗਿਆ ਸੀ।

ਫੇਰ ਵੀ ਜਦੋਂ ਉਹ ਮੁੜਨ ਲੱਗੇ ਤਾਂ ਉਸ ਤੋਂ ਨਾ ਰਿਹਾ ਗਿਆ। ਹਲੀਮੀ ਨਾਲ਼ ਕਹਿਣ ਲੱਗੀ, "ਪੁੱਤ ਨੱਥਿਆ ਇਹਨੂੰ ਰੋਜ਼ ਘਰੇ ਲੈ ਆਇਆ ਕਰ। ਦਿਨੇ ਚਾਹੇ ਕਿਤੇ ਰਹੇ, ਰਾਤ ਨੂੰ ਤਾਂ ਘਰੇ ਆ ਕੇ ਪੈ ਜਿਆ ਕਰੇ। ਨਾਲ਼ੇ ਤੂੰ ਆ ਜਿਆ ਕਰ। ਤੇਰਾ ਘਰ ਐ ਪੁੱਤ, ਸੰਗ ਕਾਹਦੀ ਐ। ਓਥੇ ਐਵੇਂ ਰਾਤ ਨੂੰ ਭੁੰਜੇ ਸੌਂਦੇ ਹੋਵੋਗੇ। ਘਰੇ ਆ ਕੇ ਬਿੰਦ ਅਰਾਮ ਕਰ ਲਿਆ ਕਰੋ..."

"ਕੋਈ ਗੱਲ ਨੀਂ ਚਾਚੀ ਜੀ, ਮੈਂ ਇਹਨੂੰ ਭੇਜ ਦਿਆ ਕਰੂੰ।" ਨੱਥੇ ਨੇ ਤਸੱਲੀ ਦੁਆਈ।

ਜਗਨੇ ਦੀ ਮਾਂ ਨੂੰ ਕਾਹਦੀ ਤਸੱਲੀ ਸੀ? ਉਸ ਗੁੱਝੇ ਰੋਸ ਨਾਲ਼, ਭਰੀ ਅਵਾਜ਼ ਵਿੱਚ ਕਿਹਾ, "ਕਾਹਦੇ ਪੁੱਤ ਇਹਨੂੰ ਵੇਖ-ਵੇਖ ਸਾਡੀ ਸੁਰਤੀ ਵੀ ਇਹੋ ਕੁਸ਼ ਕਰਨ ਲੱਗ-ਪੀ ਕੱਲ੍ਹ ਸਾਰੀ ਗਲ਼ੀ ਦੀਆਂ ਕੁੜੀਆਂ ਨੂੰ 'ਕੱਠੀਆਂ ਕਰਕੇ ਕੋਠੇ ਉੱਤੇ ਪਹਿਲਾਂ ਪਤਾ ਨਹੀਂ ਕੀ ਗੁਰਮਤੇ ਪਕਾਉਂਦੀ ਰਹੀ, ਫੇਰ ਸਾਰੀਆਂ ਉੱਚੀ-ਉੱਚੀ ਨਾਹਰੇ ਮਾਰਨ ਲੱਗ ਪਈਆਂ। ਉਹਦੇ ਪਿਉ ਨੇ ਬਥੇਰਾ ਝਿੜਕਿਆ ਪਰ ਏਸੇ ਆਂਗੂੰ ਅੱਗੋਂ ਸੌ-ਸੌ ਸੁਣਾਉਣ ਲੱਗ ਪੀ। ਜਦੋਂ ਏਹੀ ਨ੍ਹੀਂ ਸਾਡੇ ਆਖੇ ਲਗਦਾ ਉਹ ਕਿਮੇ ਲੱਗੂ-ਭੈਣ ਤਾਂ ਏਸੇ ਦੀ ਐ ਨਾ।"

ਨੱਥੇ ਨੂੰ ਕੋਈ ਜੁਆਬ ਨਾ ਅਹੁੜਿਆ। ਜਗਨੇ ਨੇ ਉਹਨੂੰ ਅੱਖ ਦੱਬ ਕੇ ਬਾਹਰ ਤੁਰਨ ਲਈ ਇਸ਼ਾਰਾ ਕੀਤਾ। ਫੇਰ ਚੁੱਪ ਕੀਤਾ ਬੇਪਰਵਾਹੀ ਨਾਲ਼ ਬਾਹਰ ਵੱਲ ਤੁਰ ਗਿਆ।

ਉਸ ਦਿਨ ਪਿੱਛੋਂ ਨੱਥਾ, ਦੀਨਾ ਤੇ ਜਗਨਾ ਜਿਵੇਂ ਆਪਣੀ ਸੁਧ-ਬੁਧ ਹੀ ਗੁਆ ਬੈਠੇ। ਫੇਰ ਤੀਜੇ ਦਿਨ ਜਿੱਦੇਂ ਉਹਨਾਂ ਨੂੰ ਅਚਾਨਕ ਇਹ ਪਤਾ ਲੱਗਿਆ ਕਿ ਮੋਰਚੇ ਨੂੰ ਫਤਿਹ ਕਰਨ ਲਈ ਪੰਡਤ ਜਵਾਹਰ ਲਾਲ ਨਹਿਰੂ ਆ ਰਹੇ ਹਨ ਤਾਂ ਅਜਿਹਾ ਚਾਅ ਚੜ੍ਹਿਆ ਕਿ ਦੋ ਦਿਨ ਤੇ ਦੋ ਰਾਤਾਂ ਉਹ ਊਰੀ ਵਾਂਗ ਘੁੰਮਦੇ ਫਿਰੇ। ਰਾਤ ਨੂੰ ਕਿਧਰੇ ਘੰਟਾ, ਅੱਧਾ ਘੰਟਾ ਜੇ ਵਿਹਲ ਮਿਲ ਜਾਂਦੀ ਤਾਂ ਇੱਕਠੇ ਹੋ ਕੇ ਪੰਡਤ ਨਹਿਰੂ ਬਾਰੇ ਹੀ ਗੱਲਾਂ ਕਰਦੇ ਰਹਿੰਦੇ। ਨਹਿਰੂ ਜੀ ਬਾਰੇ ਦੀਨੇ ਨੇ ਤੇ ਨੱਥੇ ਨੇ ਪਿਛਲੇ ਦਿਨੀਂ ਹੀ ਉਰਦੂ ਦੇ ਅਖ਼ਬਾਰ ਵਿੱਚ ਬੜਾ ਲੰਮਾ ਲੇਖ ਪੜ੍ਹਿਆ ਸੀ। ਉਹ ਦੋਵੇਂ ਜਦੋਂ ਉਸ ਲੇਖ ਵਿੱਚ ਦਿੱਤੇ ਵੇਰਵਿਆਂ ਦਾ ਜ਼ਿਕਰ ਛੇੜ ਲੈਂਦੇ ਤਾਂ ਜਗਨਾ ਮੂੰਹ ਅੱਡ ਕੇ ਤਕਦਾ ਰਹਿੰਦਾ। ਵਿੱਚੇ ਹੀ ਦੀਨਾ ਪੰਡਤ ਜੀ ਦੀ 'ਸਵਾਨੇ-ਉਮਰੀ' ਨਾਂ ਦੀ ਕਿਤਾਬ ਵਿੱਚੋਂ ਨਾਭਾ ਜੇਲ੍ਹ ਵਿੱਚ ਵਾਪਰੀ ਘਟਨਾ ਦੀਆਂ ਗੱਲਾਂ ਸੁਣਾਉਣ ਲੱਗ ਪੈਂਦਾ। ਜਗਨਾ ਹੋਰ ਵੀ ਅਚੰਭੇ ਨਾਲ਼ ਇਹ ਗੱਲਾਂ ਸੁਣਦਾ ਤੇ ਅਚਾਨਕ ਉਹਦੇ ਮੂੰਹੋਂ ਨਿਕਲ਼ ਜਾਂਦਾ,

"ਤੁਸੀਂ ਤਾਂ ਯਾਰ ਬੜੇ 'ਖ਼ਰਿਆਬ' ਆਦਮੀ ਓ-ਮੈਨੂੰ ਤਾਂ ਤੁਸੀਂ ਵੀਹ ਸਾਲ ਆਵਦੇ ਨਾਲ਼ ਨਹੀਂ ਰਲਣ ਦੇਣਾ। ਮੈਂ ਤਾਂ ਲੰਗਰ ਵਿੱਚ ਭਾਂਡੇ ਮਾਂਜਣ ਜੋਗਾ ਈ ਰਹਿ-ਜੂੰ।"

ਅਜਿਹੇ ਵੇਲ਼ੇ ਦੀਨਾ, ਜਗਨੇ ਦੀਆਂ ਭਾਵਨਾਵਾਂ ਨੂੰ ਬੜੀ ਚੰਗੀ ਤਰ੍ਹਾਂ ਸਮਝ ਕੇ ਗੰਭੀਰਤਾ ਨਾਲ਼ ਕਹਿੰਦਾ, "ਤੂੰ ਇਉਂ ਨਾ ਸੋਚਿਆ ਕਰ। ਤੇਰੇ ਵਿੱਚ ਕਈ ਗੁਣ ਸਾਡੇ ਨਾਲ਼ੋਂ ਏਡੇ ਵਾਧੂ ਐ ਕਿ ਉਹਨਾਂ ਕਰਕੇ ਸਾਨੂੰ ਤੇਰੇ ਨਾਲ਼ ਸਾੜਾ ਹੋਣ ਲੱਗ ਪੈਂਦੈ।"

"ਹਲਾ ਜੀ ! ਜਗਨਾ ਹਿੱਕ ਥਾਪੜ ਕੇ ਅੱਖਾਂ ਮਟਕਾਉਂਦਿਆਂ ਕਹਿੰਦਾ, "ਜੇ ਇਹ ਗੱਲ ਐ ਤਾਂ ਫਿਰ ਅਸੀਂ ਇੱਕ ਦਿਨ ਜ਼ਰੂਰ ਮਹਾਨ ਨੇਤਾ ਬਣ ਜਾਣੈਂ। ਆਪਕੋ ਭੀ ਕੋਈ ਛੋਟਾ ਮੋਟਾ 'ਹੁੱਦਾ' ਜ਼ਰੂਰ ਦਿਲਾ ਦੇਂਗੇ-ਖਾਤਰ ਜਮ੍ਹਾਂ ਰੱਖਣਾ। ਹਮ ਯਾਰੋਂ ਕੇ ਯਾਰ ਹੈਂ, ਕੋਈ ਛੋਲਿਆ ਕੇ ਵੱਢ ਨਹੀਂ-ਸਮਝੇ ?"

ਇੰਞ ਜਗਨਾ ਉਹਨਾਂ ਨੂੰ ਹਸਾ ਕੇ ਹੌਲ਼ੇ-ਫੁੱਲ ਕਰ ਦਿੰਦਾ ਤੇ ਉਹ ਮੁੜ ਜਥਿਆਂ ਦੀ ਸੇਵਾ ਵਿੱਚ ਜਾ ਜੁਟਦੇ।

ਜਿਸ ਦਿਨ ਪੰਡਤ ਜੀ ਨੇ ਆਉਣਾ ਸੀ ਉਸ ਦਿਨ ਇੰਞ ਜਾਪਿਆ ਜਿਵੇਂ ਸਾਰਾ ਦੇਸ ਹੀ ਇੱਧਰ ਉਲਟ ਪਿਆ ਹੋਏ। ਇੱਕ ਦਿਨ ਪਹਿਲਾਂ ਹੀ ਦੂਰੋਂ-ਦੂਰੋਂ ਆਏ ਕਾਂਗਰਸੀ ਨੇਤਾ ਮੰਡੀ ਦੀ ਧਰਮਸਾਲ਼ਾ ਵਿੱਚ ਇੱਕਠੇ ਹੋ ਗਏ ਸਨ। ਜਵਾਹਰ ਲਾਲ ਨਹਿਰੂ ਦੇ ਸੁਆਗਤ ਲਈ ਜ਼ੋਰ-ਸ਼ੋਰ ਨਾਲ਼ ਤਿਆਰੀਆਂ ਸ਼ੁਰੂ ਹੋ ਗਈਆਂ ਸਨ। ਇਹ ਵੀ ਪ੍ਰੋਗਰਾਮ ਬਣ ਗਿਆ ਸੀ ਕਿ ਉਹਨਾਂ ਨੇ ਜਨਤਾ ਨੂੰ ਕਿੱਥੇ ਸੰਬੋਧਨ ਕਰਨਾ ਸੀ। ਕਿਸ-ਕਿਸ ਨੇ ਉਹਨਾਂ ਦੇ ਨਾਲ਼ ਰਹਿਣਾ ਸੀ। ਕਿਸ-ਕਿਸ ਨੇ ਜਥਿਆਂ ਨੂੰ ਜ਼ਬਤ ਵਿੱਚ ਰੱਖਣ ਦੀ ਡਿਊਟੀ ਨਿਭਾਣੀ ਸੀ ਤੇ ਕਿਸ ਨੇ ਹੋਰ ਜ਼ਰੂਰੀ ਪ੍ਰਬੰਧ ਕਰਨੇ ਸਨ।

ਅਗਲੇ ਦਿਨ ਸਵੇਰ-ਸਾਰ ਉਸ ਗੱਡੀ ਦੇ ਪਹੁੰਚਣ ਤੋਂ ਪਹਿਰ ਭਰ ਪਹਿਲਾਂ ਹੀ ਲੋਕ ਸਟੇਸ਼ਨ ਉੱਤੇ ਇੱਕਠੇ ਹੋਣ ਲੱਗ ਪਏ ਜਿਸ ਵਿੱਚ ਪੰਡਤ ਜੀ ਨੇ ਆਉਣਾ ਸੀ। ਏਨਾ ਇਕੱਠ ਸੀ ਕਿ ਕਿਧਰੇ ਤਿਲ ਸੁੱਟਣ ਜੋਗੀ ਥਾਂ ਨਹੀਂ ਸੀ। ਤੀਵੀਂਆਂ, ਬੱਚੇ ਤੇ ਬੁੱਢੇ ਵੀ ਆਪਣੇ ਨੇਤਾ ਦੇ ਦਰਸ਼ਨਾਂ ਲਈ ਪਹੁੰਚੇ ਹੋਏ ਸਨ। ਇੰਞ ਜਾਪਦਾ ਸੀ ਜਿਵੇਂ ਅੱਜ ਇਹ ਲੋਕ ਕੋਈ ਚਮਤਕਾਰ ਵੇਖਣ ਲਈ ਕਾਹਲ਼ੇ ਪਏ ਹੋਏ ਸਨ, ਜਿਹੜਾ ਸਿਰਫ਼ ਇਹ ਅਦਭੁਤ ਨੇਤਾ ਹੀ ਵਿਖਾ ਸਕਦਾ ਸੀ। ਦੀਨੇ, ਨੱਥੇ ਤੇ ਜਗਨੇ ਨੂੰ ਆਪਣੇ ਕੰਮ ਤੋਂ ਵਿਹਲ ਨਹੀਂ ਸੀ। ਉਹਨਾਂ ਸਲਾਹ ਬਣਾ ਲਈ ਸੀ ਕਿ ਗੱਡੀ ਪਹੁੰਚਦਿਆਂ ਹੀ ਉਹ ਸਟੇਸ਼ਨ ਉੱਤੇ ਚਲੇ ਜਾਣਗੇ।

ਅਖ਼ੀਰ ਉਹ ਘੜੀ ਵੀ ਆ ਪਹੁੰਚੀ ਜਦੋਂ ਚੀਕਾਂ-ਕੂਕਾਂ ਮਾਰਦੀ ਉਹ ਗੱਡੀ ਆ ਗਈ। ਗੱਡੀ ਦੇ ਰੁਕਦਿਆਂ ਸਾਰ ਚਿੱਟੇ-ਗੋਰੇ, ਖਿੜੇ ਮੱਥੇ 'ਤੇ ਲਿਸ਼ਕਦੀਆਂ ਅੱਖਾਂ ਵਾਲ਼ੇ ਪੰਡਤ ਜੀ ਝਮਝਮ ਲਿਸ਼ਕਦੇ ਡੱਬੇ ਦੀ ਖਿੜਕੀ ਵਿੱਚ ਆ ਕੇ ਲੋਕਾਂ ਦੇ ਉੱਚੇ ਨਾਹਰਿਆਂ ਦਾ ਜਵਾਬ ਦਿੰਦਿਆਂ ਬਾਂਹ ਉੱਚੀ ਕਰਕੇ ਹਿਲਾਣ ਲੱਗ ਪਏ ਤੇ ਬੜੀ ਦੇਰ ਤੱਕ ਉਹਨਾਂ ਦੇ ਸ਼ੁੱਧ ਖਾਦੀ ਦੇ ਸਫ਼ੈਦ ਕੁੜਤੇ ਦੀ ਚਿੱਟੀ ਬਾਂਹ ਕਿਸੇ ਜੇਤੂ ਦੇ ਝੰਡੇ ਦੀ ਕੰਨੀ ਵਾਂਗ ਲਹਿਰਾਂਦੀ ਰਹੀ। ਲੋਕ ਝੱਲੇ ਹੋਏ ਨਾਹਰੇ ਮਾਰਦੇ ਤੇ "ਪੰਡਤ ਨਹਿਰੂ ਕੀ ਜੈ" ਦੇ ਜੈਕਾਰੇ ਗੁਜਾਂਦੇ ਰਹੇ। ਪਰਜਾ-ਮੰਡਲ ਦੇ ਨੇਤਾਵਾਂ ਨੇ ਅੱਖ ਦੇ ਪਲਕਾਰੇ ਵਿੱਚ ਹੀ ਉਹਨਾਂ ਨੂੰ ਫੁੱਲਾਂ ਦੇ ਹਾਰਾਂ ਨਾਲ਼ ਲੱਦ ਦਿੱਤਾ। ਫੁੱਲਾਂ ਦੇ ਰੰਗ-ਬਰੰਗੇ ਹਸਦੇ ਮੁਖੜਿਆਂ ਵਿੱਚੋਂ ਪੰਡਤ ਜੀ ਦਾ ਚੰਨ ਦੀ ਟੁਕੜੀ ਵਰਗਾ

ਚਿਹਰਾ ਹੋਰ ਵੀ ਨਿੱਖਰ ਕੇ ਲਿਸ਼ਕਣ ਲੱਗ ਪਿਆ ਸੀ। ਦੀਨੇ, ਨੱਥੇ ਤੇ ਜਗਨੇ ਦੇ ਹੱਥਾਂ ਵਿੱਚ ਫੜੇ ਹਾਰ ਓਵੇਂ ਰਹਿ ਗਏ ਸਨ ਕਿਉਂਕਿ ਉਹ ਸੰਘਣੀ ਭੀੜ ਵਿੱਚੋਂ ਲੰਘ ਹੀ ਨਹੀਂ ਸਨ ਸਕੇ।

ਉਸੇ ਵੇਲੇ ਇਲਾਕੇ ਦੇ ਪ੍ਰਸਿੱਧ ਨੇਤਾਵਾਂ ਵਿੱਚ ਘਿਰੇ ਹੋਏ ਪੰਡਤ ਜੀ ਡੱਬੇ ਵਿੱਚੋਂ ਉੱਤਰ ਕੇ ਸਟੇਸ਼ਨ ਦੇ ਬਾਹਰਵਾਰ ਬਣਾਈ ਗਈ ਇੱਕ ਉੱਚੀ ਸਟੇਜ ਉੱਤੇ ਆਏ ਤੇ ਆਉਣ ਸਾਰ ਬੋਲਣ ਲੱਗ ਪਏ। ਇੱਕ ਸਥਾਨਕ ਨੇਤਾ ਨੇ ਉਹਨਾਂ ਦੀ ਜਾਣ-ਪਛਾਣ ਲੋਕਾਂ ਨਾਲ਼ ਕਰਵਾਉਣ ਦੀ ਆਗਿੱਆ ਵੀ ਮੰਗੀ ਪਰ ਉਹਨਾਂ ਨੇ ਉਸ ਦੀ ਗੱਲ ਹੀ ਨਾ ਸੁਣੀ।

"ਬਹਿਨੋ ਔਰ ਭਾਈਓ।" ਉਹਨਾਂ ਦੀ ਭਰਵੀਂ ਮਿੱਠੀ ਅਵਾਜ਼ ਲੋਕਾਂ ਨੇ ਸੁਣੀ ਤਾਂ ਚਾਰੇ ਪਾਸੇ ਇੱਕਦਮ ਚੁੱਪ ਛਾ ਗਈ। ਪੰਡਤ ਜੀ ਨੇ ਬਿਨਾਂ ਇੱਕ ਪਲ ਜਾਇਆ ਕੀਤਿਆਂ ਕਿਹਾ, "ਮੇਰਾ ਜੈਤੋ ਮੰਡੀ ਮੇਂ ਆਨਾ ਏਕ ਤਰਾਹ ਸੇ ਮੇਰੀ ਤੀਰਥ ਯਾਤਰਾ ਹੈ। ਇਸ ਜਗਾਹ ਕਭੀ ਮੁਝੇ ਹਿਰਾਸਤ ਮੇਂ ਲੀਆ ਗਿਆ ਥਾ-ਕੋਈ ਬੀਸ ਬਾਈਸ ਬਰਸ ਕੀ ਯਿਹ ਬਾਤ ਹੋਗੀ। ਆਪ ਲੋਗ ਬਹੁਤ ਖ਼ੁਸ਼ਕਿਸਮਤ ਹੋਂ ਜਿਨਕੋ ਇਤਨੇ ਬੜੇ-ਬੜੇ ਆਜ਼ਾਦੀ ਕੇ ਅੰਦੋਲਨੋ ਮੇਂ ਹਿੱਸਾ ਲੇਨੇ ਕਾ ਮੌਕਾ ਮਿਲਾ ਹੈ।

"ਆਜ ਹਮ ਆਜ਼ਾਦੀ ਕੀ ਦਹਿਲੀਜ਼ ਪਾਰ ਖੜ੍ਹੇ ਹੈਂ। ਲੇਕਿਨ ਯਿਹ ਕੁਛ ਰਾਜੇ-ਮਹਾਰਾਜੇ ਨਾ ਜਾਨੇ ਕਿਸ ਜ਼ਮਾਨੇ ਮੇਂ ਰਹਿ ਰਹੇ ਹੈਂ ਕਿ ਇਨਕੋ ਵਕਤ ਕੀ ਰਫ਼ਤਾਰ ਕਾ, ਜ਼ਮਾਨੇ ਕੀ ਹਵਾ ਕਾ ਅਹਿਸਾਸ ਨਹੀਂ ਹੋ ਰਹਾ। ਯਿਹ ਮੁੱਠੀ ਭਰ ਹੁਕਮਰਾਨ ਭਾਰਤ ਕੇ ਕਰੋੜੋਂ ਲੋਗੋਂ ਕੇ ਆਗੇ ਏਕ ਤਿਨਕੇ ਕੇ ਬਰਾਬਰ ਹੈ- ਜੈਸੇ ਦਰਿਆ ਕੀ ਤੁਗਿਆਨੀ ਮੇਂ ਤਿਨਕਾ ਬਹਿ ਜਾਤਾ ਹੈ...ਐਸੇ ਬਹਿ ਜਾਏਂਗੇ ਯਿਹ ਲੋਗ। ਕੋਈ ਲੰਬੀ ਚੌੜੀ ਬਾਤੇਂ ਆਪ ਸੇ ਮੁਝੇ ਨਹੀਂ ਕਹਿਨਾ ਹੈ। ਸਿਰਫ਼ ਯਹੀ ਕਹਿਨਾ ਹੈ ਕਿ ਆਪ ਤਬ ਤੱਕ ਐਸੇ ਰਾਜਾ-ਮਹਾਰਾਜਾਓਂ ਕੇ ਖ਼ਿਲਾਫ਼, ਇਨਕੇ ਜ਼ੁਲਮੋਂ-ਤਸ਼ੱਦਦ ਕੇ ਖ਼ਿਲਾਫ਼ ਡਟੇ ਰਹੀਏ ਜਬ ਤੱਕ ਯਿਹ ਆਜ਼ਾਦੀ ਕੇ ਰਾਸਤੇ ਸੇ ਹਟ ਨਹੀਂ ਜਾਤੇ। ...ਔਰ ਅਗਰ ਅੰਗਰੇਜ਼ ਜੈਸੀ ਹਕੂਮਤ ਲੋਗੋਂ ਕੇ ਆਜ਼ਾਦੀ ਕੇ ਜੋਸ਼ ਕੋ, ਉਨਕੇ ਜਜ਼ਬਾਤ ਕੋ, ਉਨਕੀ ਭਾਵਨਾਓਂ ਕੋ ਨਹੀਂ ਦਬਾ ਪਾਈ, ਯਿਹ ਬੇਚਾਰੇ ਕਿਆ ਦਬਾਏਂਗੇ।"

ਤੇ ਫੇਰ ਉਹਨਾਂ ਨੇ "ਭਾਰਤ ਮਾਤਾ ਕੀ ਜੈ" ਦੇ ਤਿੰਨ ਜੈਕਾਰੇ ਗੁੰਜਾਏ ਤੇ ਕਾਹਲ਼ੀ-ਕਾਹਲ਼ੀ ਸਟੇਜ ਉੱਤੋਂ ਉੱਤਰ ਕੇ ਸਟੇਸ਼ਨ ਵੱਲ ਚਲੇ ਗਏ।

ਹੋਰ ਇੱਕ ਮਿੰਟ ਪਿੱਛੋਂ ਉਹਨਾਂ ਦੀ ਗੱਡੀ ਵੀ ਤੁਰ ਪਈ। ਕੁਝ ਪਲ ਤਾਂ ਲੋਕ ਇੰਦ ਖੜ੍ਹੇ ਰਹੇ ਜਿਵੇਂ ਉਹਨਾਂ ਦੀਆਂ ਅੱਖਾਂ ਬਿਜਲੀ ਦੇ ਲਿਸ਼ਕਾਰੇ ਨਾਲ਼ ਚੁੰਧਿਆ ਗਈਆਂ ਹੋਣ। ਗੱਡੀ ਦੇ ਤੁਰਦਿਆਂ ਹੀ ਸਭ ਝੱਲਿਆਂ ਵਾਂਗ ਨਾਹਰੇ ਮਾਰਨ ਲੱਗ ਪਏ। ਜਿਨ੍ਹਾਂ ਵਰਕਰਾਂ ਨੂੰ ਉਸ ਗੱਡੀ ਵਿੱਚ ਜਾਣ ਦੀ ਆਗਿਆ ਨਹੀਂ ਸੀ ਦਿੱਤੀ ਗਈ ਉਹਨਾਂ ਵਿੱਚੋਂ ਬਹੁਤ ਸਾਰੇ ਮੱਲੋਮੱਲੀ ਗੱਡੀ ਜਾ ਚੜ੍ਹੇ।

ਗੱਡੀ ਫਾਟਕ ਟੱਪ ਗਈ ਸੀ। ਡੱਬਿਆਂ ਦੀਆਂ ਖਿੜਕੀਆਂ ਵਿੱਚੋਂ ਉੱਲਰਦੀਆਂ ਬਾਹਾਂ, ਤਿਰੰਗੇ ਝੰਡੇ ਤੇ ਝੰਡੀਆਂ ਹਵਾ ਵਿੱਚ ਲਹਿਰਾ ਰਹੀਆਂ ਸਨ। ਸਾਰੀ ਗੱਡੀ ਵਿੱਚੋਂ ਕੁੜਤਿਆਂ ਤੇ ਗਾਂਧੀ ਟੋਪੀਆਂ ਦਾ ਦ੍ਰਿਸ਼ ਬੜਾ ਹੀ ਰੁਮਾਂਚਕਾਰੀ ਲੱਗ ਰਿਹਾ ਸੀ। ਦੀਨਾ, ਨੱਥਾ ਤੇ ਜਗਨਾ ਪਲੇਟਫ਼ਾਰਮ ਉੱਤੇ ਖੜੋਤੇ ਇਸ ਦ੍ਰਿਸ਼ ਨੂੰ ਵਿੰਹਦੇ ਕੁਝ ਪਸ਼ੇਮਾਨੀ ਜਿਹੀ ਮਹਿਸੂਸ ਕਰ ਰਹੇ

ਸਨ। ਉਸੇ ਵੇਲੇ ਹਫ਼ਦਾ ਹੌਂਕਦਾ ਕਰਤਾ ਰਾਮ ਆਇਆ ਤੇ ਉਹਨਾਂ ਨੂੰ ਮੋਢਿਆ ਤੋਂ ਹਲੂਣ ਕੇ ਤਿੰਨਾਂ ਦੇ ਕੰਨ ਵਿੱਚ ਕੁਝ ਕਹਿੰਦਾ ਹੋਇਆ, ਬਜ਼ਾਰ ਵਾਲ਼ੇ ਵੱਡੇ ਫਾਟਕ ਵੱਲ ਇਸ਼ਾਰਾ ਕਰਕੇ, ਮੁੜ ਬਾਹਰ ਨੱਸ ਗਿਆ।

ਜਗਨੇ ਨੂੰ ਸਾਰੀ ਗੱਲ ਸਮਝ ਨਹੀਂ ਸੀ ਪਈ। ਜਦੋਂ ਦੀਨਾ ਤੇ ਨੱਥਾ ਵਾਹੋਦਾਹੀ 'ਸੇਵਕ' ਦੇ ਮਗਰ ਨੱਸੇ ਤਾਂ ਉਹਨੇ ਪੁੱਛਿਆ, "ਓਇ ਗੱਲ ਤਾਂ ਚੰਗੀ ਤਰ੍ਹਾਂ ਦੱਸ ਜਾਓ, ਕਿੱਧਰ ਚੱਲੇ ਓ ?"

"ਆ ਜਾ ਦਸਦੇ ਐਂ।" ਦੀਨੇ ਨੇ ਉਸਦੀ ਬਾਂਹ ਫੜ ਕੇ ਉਹਨੂੰ ਭੀੜ ਵਿੱਚੋਂ ਬਾਹਰ ਖਿੱਚਦਿਆਂ ਕਿਹਾ।

ਜਦੋਂ ਉਹ ਬਜ਼ਾਰ ਵਾਲ਼ੇ ਰੋ   ਵੱਲ ਆਏ ਤਾਂ ਉਹਨਾਂ ਰਸਤੇ ਵਿੱਚ ਇੱਕ ਲੱਕੜ ਦੀ ਬਾਡੀ ਵਾਲ਼ੀ ਨਿੱਕੀ ਬੱਸ ਵਰ   ਮੋਟਰ ਖੜ੍ਹੋਤੀ ਵੇਖੀ। ਉਹਦੇ ਵਿੱਚ ਬੈਠਾ 'ਸੇਵਕ' ਉਹਨਾਂ ਨੂੰ ਫੇਰ ਹੋਕਰੇ ਮਾਰਦਾ ਸੁਣਿਆ। ਉਹ ਓਵੇਂ ਜਗਨੇ ਨੂੰ ਧੂੰਹਦੇ ਮੋਟਰ ਦੀ ਪਿਛਲੀ ਖਿੜਕੀ ਵਿੱਚੋਂ ਦੀ ਧੁੱਸ ਦੇ ਕੇ ਅੰਦਰ ਲੰਘ ਗਏ। ਮੋਟਰ ਵਿੱਚ ਮਸਾਂ ਦਸ ਬੰਦਿਆਂ ਜੋਗੀ ਥਾਂ ਸੀ ਪਰ ਉਹਨਾਂ ਤੋਂ ਪਹਿਲਾਂ ਘੱਟੋ ਘੱਟ ਵੀਹ ਬੰਦੇ ਉਸ ਵਿੱਚ ਤੂੜੇ ਹੋਏ ਸਨ। ਮਹੀਪਾਲ ਜੀ ਤੇ ਚੌਧਰੀ ਦਲੀਪ ਚੰਦ ਜੀ ਵੀ ਉਸੇ ਵਿੱਚ ਇੱਕ ਖੂੰਜੇ ਬੈਠੇ ਗੱਲਾਂ ਕਰ ਰਹੇ ਸਨ। ਉਹ ਇੰਨੀ ਭੀੜ ਵਿੱਚ ਵੀ ਆਪਣੀਆਂ ਗੱਲਾਂ ਵਿੱਚ ਮਸਤ ਸਨ।

ਉਹਨਾਂ ਦੇ ਬੈਠਦਿਆਂ ਹੀ ਮੋਟਰ ਘਰਰ-ਘਰਰ ਕਰਕੇ ਸਟਾਰਟ ਹੋਈ ਤੇ ਇੱਕ ਹੁਝਕੇ ਜਿਹੇ ਨਾਲ਼ ਤੁਰ ਪਈ। ਉਹਦਾ ਖੜਕਾ ਇੰਨਾ ਉੱਚਾ ਤੇ ਕੁਰਖਤ ਹੁੰਦਾ ਗਿਆ ਕਿ ਮਹੀਪਾਲ ਜੀ ਤੇ ਚੌਧਰੀ ਦਲੀਪ ਚੰਦ ਜੀ ਵੀ ਗੱਲਾਂ ਕਰਨੋਂ ਹਟ ਗਏ। ਉਹਨਾਂ ਨੂੰ ਇੱਕ ਦੂਜੇ ਦੀ ਗੱਲ ਸਮਝ ਹੀ ਨਹੀਂ ਸੀ ਪੈ ਰਹੀ। ਜਗਨਾ, ਦੀਨੇ ਤੇ ਨੱਥੇ ਦੀਆਂ ਲੱਤਾਂ ਵਿਚਕਾਰ ਸੁੰਗੜ ਕੇ ਬੈਠਾ ਇੰਵ ਉਤਾਂਹ ਝਾਕ ਰਿਹਾ ਸੀ ਜਿਵੇਂ ਕਾਵਾਂ ਨੇ ਉੱਲੂ ਘੇਰਿਆ ਹੋਇਆ ਹੋਵੇ। ਉਹਨੂੰ ਸ਼ਾਇਦ ਅਜੇ ਵੀ ਇਹ ਜਾਣਨ ਦੀ ਉਤਸੁਕਤਾ ਸੀ ਕਿ ਇੰਵ ਬਿਨਾਂ ਕੁਝ ਦੱਸਿਆਂ-ਪੁੱਛਿਆਂ ਉਹ ਜਾ ਕਿੱਧਰ ਰਹੇ ਸਨ? ਪਰ ਉਹਦੇ ਮੂੰਹੋਂ ਬੋਲ ਨਹੀਂ ਸੀ ਨਿਕਲ਼ ਰਿਹਾ।

ਮੋਟਰ ਦੀ ਅਵਾਜ਼ ਹੋਰ ਕੁਰਖ਼ਤ ਹੁੰਦੀ ਗਈ। ਪਾਸੀਂ ਉਡਦੀ ਧੂੜ ਨਾਲ਼ ਬਾਹਰ ਸਾਫ਼ ਦਿਖਾਈ ਨਹੀਂ ਸੀ ਦੇ ਰਿਹਾ। ਇਸੇ ਕਰਕੇ ਇਹ ਵੀ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਕਿਸ ਪਾਸੇ ਜਾ ਰਹੇ ਸਨ। ਕਿੰਨਾ ਹੀ ਚਿਰ ਇਸ ਮੋਟਰ ਵਿੱਚ ਤੂੜੇ ਬੰਦੇ, ਉਹਨਾਂ ਤਿੰਨਾਂ ਵਾਂਗ ਹੀ ਬਾਹਰ ਉਡਦੀ ਧੂੜ ਤੇ ਭੱਠ ਵਾਂਗ ਤਪਦੀ ਧਰਤੀ ਵੱਲ, ਚੁੱਪ-ਚੁੱਪ ਘੂਰ-ਘੂਰ ਝਾਕਦੇ ਰਹੇ। ਪਰ ਫੇਰ ਜਦੋਂ ਕਿਸੇ ਨੇ ਕੋਈ ਗੱਲ ਛੇੜੀ ਤਾਂ ਇੱਕ-ਇੱਕ ਦੋ-ਦੋ ਜਣੇ ਇੰਵ ਉੱਚੀ-ਉੱਚੀ ਗੱਲਾਂ ਕਰਨ ਲੱਗ ਪਏ ਕਿ ਕਿਸੇ ਦੀ ਅਵਾਜ਼ ਸਾਫ਼ ਸੁਣਾਈ ਨਾ ਦਿੱਤੀ, ਸਿਰਫ਼ ਰੌਲ਼ਾ ਹੀ ਸੁਣਦਾ ਰਿਹਾ।

ਕੋਈ ਇੱਕ ਘੰਟੇ ਪਿੱਛੋਂ ਜਗਨੇ ਨੂੰ ਮੋਢਿਆਂ ਤੋਂ ਫੜ ਕੇ ਉਤਾਂਹ ਉਗਾਸਦਿਆਂ ਦੀਨੇ ਨੇ ਕਿਹਾ, "ਵੇਖ ਓਇ 'ਨੇਤਾ ਜੀ' ਆਪਾਂ ਕਿੱਥੇ ਆ ਗਏ !"

ਜਗਨੇ ਨੇ ਨਾਲ਼ ਦੀ ਖਿੜਕੀ ਜਿਹੀ ਵਿੱਚੋਂ ਬਾਹਰ ਵੇਖਿਆ ਤਾਂ ਉਹ ਕੁਝ ਹੈਰਾਨ ਹੋਇਆ। ਕੋਈ ਦੋ ਕੁ ਫ਼ਰਲਾਂਗ ਦੂਰ ਝੰਡੀਆਂ 'ਤੇ ਤਿਰੰਗੇ ਝੰਡਿਆਂ ਨਾਲ਼ ਸ਼ਿੰਗਾਰੀ ਹੋਈ ਓਹੋ ਗੱਡੀ ਉਹਨਾਂ ਦੇ ਸਾਹਮਣਿਓਂ ਲੰਘ ਰਹੀ ਸੀ, ਜਿਸ ਵਿੱਚ ਪੰਡਤ ਨਹਿਰੂ ਜੀ ਆਏ ਸਨ।

ਤਿੱਖੀ ਧੁੱਪ ਵਿੱਚ, ਲਾਲ ਰੰਗ ਦੇ ਡੱਬੇ ਹੋਰ ਲਿਸ਼ਕ ਰਹੇ ਸਨ। ਵੇਖਣ ਸਾਰ ਜਗਨੇ ਦੀਆਂ ਵਰਾਛਾਂ ਫੈਲ ਗਈਆਂ।

ਉਸੇ ਵੇਲ਼ੇ 'ਘੁਰਰ-ਘੁਰਰ' ਕਰਦੀ ਮੋਟਰ ਇੱਕ ਸੰਘਣੇ ਰੁੱਖਾਂ ਦੇ ਹੇਠ ਜਾ ਕੇ ਰੁਕ ਗਈ। ਤਾਕੀ ਖੋਲ੍ਹ ਕੇ ਬੰਦੇ ਬਾਹਰ ਨਿਕਲ਼ ਆਏ। ਮਹੀਪਾਲ ਜੀ ਨੇ ਮੋਟਰ ਦੇ ਡਰਾਈਵਰ ਨਾਲ਼ ਕੋਈ ਗੱਲ ਕੀਤੀ ਤੇ ਫੇਰ ਉਹ ਸਾਰਿਆਂ ਨੂੰ ਸੰਬੋਧਨ ਕਰਦਿਆਂ ਬੋਲੇ, "ਦੇਖੋ ਭਈ, ਜਹਾਂ ਮੈਂ ਇਸ਼ਾਰਾ ਕਰੂੰ ਵਹੀਂ ਨਾਹਰੇ ਲਗਾਨਾ, ਉਸ ਸੇ ਪਹਿਲੇ ਨਹੀਂ। ਜਿਨ ਕੇ ਪਾਸ ਤਿਰੰਗੇ ਹੈਂ ਵੋਹ ਭੀ ਉਸੀ ਵਖ਼ਤ ਲਹਿਰਾਨਾ-ਮੇਰਾ ਇਸ਼ਾਰਾ ਪਾਤੇ ਹੀ। ਸਮਝੇ ਮੇਰੀ ਬਾਤ?"

ਜਗਨਾ, ਦੀਨਾ ਤੇ ਨੱਥਾ 'ਸੇਵਕ' ਦੇ ਮਗਰ ਸਨ। 'ਸੇਵਕ' ਨੇ ਵੀ ਨੱਥੇ ਨੂੰ ਹੌਲ਼ੀ-ਹੌਲ਼ੀ ਕੰਨ ਵਿੱਚ ਕੁਝ ਸਮਝਾ ਦਿੱਤਾ ਸੀ। ਉਹਨੇ ਅੱਗੋਂ ਦੀਨੇ ਨੂੰ ਸਮਝਾਇਆ। ਜਦੋਂ ਜਗਨੇ ਦੀ ਵਾਰੀ ਆਈ ਤਾਂ ਦੀਨੇ ਨੇ ਓਵੇਂ ਹੱਥ ਮਾਰ ਕੇ ਫੇਰ ਕਿਹਾ, "ਤੂੰ 'ਰਾਮ ਨਾਲ਼ ਤੁਰਿਆ ਆ, ਸਭ ਪਤਾ ਲੱਗ -ਜੂ।"

ਸੰਘਣੇ ਦਰਖ਼ਤਾਂ ਵਿੱਚੋਂ ਨਿਕਲ਼ ਕੇ ਜਦੋਂ ਉਹ ਇੱਕ ਕੱਚੇ ਰਾਹ ਉੱਤੇ ਆਏ ਤਾਂ ਪੰਡਤ ਜੀ ਵਾਲ਼ਾ ਗੱਡੀ ਦਾ ਡੱਬਾ ਉਹਨਾਂ ਤੋਂ ਖਾਸੀ ਅਗਾਂਹ ਲੰਘ ਗਿਆ ਸੀ। ਹੋਰ ਦੋ ਕੁ ਕਦਮ ਅਗਾਂਹ ਆਏ ਤਾਂ ਉਹਨਾਂ ਨੂੰ ਮਹਾਰਾਜੇ ਦੀਆਂ ਕਚਹਿਰੀਆਂ ਦੇ ਉੱਚੇ ਗੁੰਬਦ ਦਿੱਸੇ। ਉਰਲੇ ਪਾਸੇ ਸਟੇਸ਼ਨ ਦੇ ਕੋਲ਼ ਏਨੀ ਭੀੜ ਨਜ਼ਰ ਆਈ ਕਿ ਜਗਨਾ ਉਤੇਜਿਤ ਹੋ ਕੇ ਉੱਭੜਵਾਹਾ ਬੋਲ ਪਿਆ, "ਬੱਲੇ ਬੱਲੇ, ਕਿੰਨੀ ਭੀੜ...ਐਨੇ ਲੋਕ!"

ਸੱਚਮੁੱਚ ਹੀ ਕਿਸੇ ਨੂੰ ਆਸ ਨਹੀਂ ਸੀ ਕਿ ਏਥੇ ਉਹਨਾਂ ਦੀ ਮੰਡੀ ਨਾਲ਼ੋਂ ਵੀ ਵਧੇਰੇ ਇਕੱਠ ਹੋਵੇਗਾ। ਇੱਕ ਅਲੋਕਾਰ ਚਾਅ ਨਾਲ਼ ਸਾਰੇ ਇੱਕ ਦੂਜੇ ਤੋਂ ਮੂਹਰੇ ਤੁਰਨ ਲੱਗ ਪਏ।

ਗੱਡੀ ਸਟੇਸ਼ਨ ਉੱਤੇ ਰੁਕ ਚੁੱਕੀ ਸੀ। ਕਿੰਨਾ ਚਿਰ ਸਟੇਸ਼ਨ ਉੱਤੇ ਖੜੋਤੀ ਵੀ ਰਹੀ। ਗੱਡੀ ਦੇ ਦੋਹੀਂ ਪਾਸੀਂ ਇਕੱਠੇ ਹੋਏ ਲੋਕਾਂ ਨੂੰ ਜਿਵੇਂ ਕਿਸੇ ਪਾਸੇ ਥਾਂ ਨਹੀਂ ਸੀ ਲੱਭ ਰਹੀ। ਰੇਲਵੇ ਲਾਈਨ ਦੇ ਨਾਲ਼ ਨਾਲ਼ ਪੁਲਿਸ ਦੇ ਸੈਂਕੜੇ ਸਿਪਾਹੀ ਘਾਬਰੇ ਘਾਬਰੇ ਏਧਰ-ਓਧਰ ਨੱਸੇ ਫਿਰਦੇ ਸਨ। ਉਹਨਾਂ ਵੱਲ ਨਾ ਕਿਸੇ ਦਾ ਕੋਈ ਧਿਆਨ ਸੀ ਨਾ ਹੀ ਉਹਨਾਂ ਕੋਲ਼ੋਂ ਅੱਜ ਕਿਸੇ ਨੂੰ ਡਰ ਲਗਦਾ ਸੀ।

ਮਾਲ-ਗੁਦਾਮ ਕੋਲ਼ ਆ ਕੇ ਮਹੀਪਾਲ ਜੀ ਨੇ ਇਸ਼ਾਰਾ ਕੀਤਾ ਤਾਂ ਸਭ ਤੋਂ ਪਹਿਲਾਂ ਜਗਨਾ ਬੁੜ੍ਹਕਿਆ। ਮੁੱਕਾ ਉਲਾਰ ਕੇ ਉਸ ਨਾਹਰਾ ਲਾਇਆ-

"ਪੰਡਤ ਜਵਾਹਰ ਲਾਲ ਨਹਿਰੂ...."

"ਜ਼ਿੰਦਾਬਾਦ।" 'ਸੇਵਕ' ਤੇ ਬਾਕੀ ਸਾਰਿਆਂ ਨੇ ਜੁਆਬ ਦਿੱਤਾ। ਫੇਰ ਜਿਨ੍ਹਾਂ ਚਾਰ-ਪੰਜ ਜਣਿਆਂ ਕੋਲ਼ ਝੰਡੇ ਸਨ, ਉਹਨਾਂ ਨੇ ਉੱਚੇ ਕਰਕੇ ਝੁਲਾਣੇ ਸ਼ੁਰੂ ਕਰ ਦਿੱਤੇ।

ਉਰਲੇ ਪਾਸੇ ਫਿਰਦੇ ਦੋ ਸਿਪਾਹੀਆਂ ਨੇ ਉਹਨਾਂ ਵੱਲ ਘੂਰ ਕੇ ਵੇਖਿਆ ਪਰ ਅਗਾਂਹ ਨਹੀਂ ਆਏ। ਜਿਵੇਂ-ਜਿਵੇਂ ਉਹ ਅਗਾਂਹ ਲੋਕਾਂ ਦੇ ਇਕੱਠ ਵਿੱਚ ਰਲ਼ਦੇ ਗਏ ਉਹਨਾਂ ਦੇ ਨਾਹਰੇ ਤੂਫ਼ਾਨ ਨਾਲ਼ ਬਿਫ਼ਰੇ ਹੋਏ ਸਾਗਰ ਦੇ ਗੜਗੱਜ ਵਰਗੇ ਨਾਹਰਿਆਂ ਵਿੱਚ ਗੁਆਚਦੇ ਗਏ। ਸਾਰੇ ਵਾਤਾਵਰਨ ਵਿੱਚ ਜਿਹੜੀ ਇੱਕ ਅਵਾਜ਼ ਮੁੜ-ਮੁੜ, ਤਾਂਬੇ ਵਾਂਗ ਤਪੇ ਅਸਮਾਨ

ਵਿੱਚ ਕੰਬਦੇ ਧੁੱਪ ਦੇ ਤਰਾਰਿਆਂ ਨੂੰ ਵੀ ਚਿਣਗਾਂ ਵਾਂਗ ਮਘਾ ਰਹੀ ਸੀ ਉਹ "ਪੰਡਤ ਨਹਿਰੂ ਕੀ ਜੈ" ਸੀ।

ਜਦੋਂ ਉਹਨਾਂ ਦਾ ਇਹ ਨਿੱਕਾ ਜਥਾ ਸਟੇਸ਼ਨ ਦੇ ਉੱਤੋਂ ਦੀ ਹੋ ਕੇ ਕਚਹਿਰੀਆਂ ਵਾਲ਼ੇ ਵੱਡੇ ਗੇਟ ਵੱਲ ਵਧਿਆ ਤਾਂ ਪੰਡਤ ਜੀ ਘੋੜੇ ਉੱਤੋਂ ਉੱਤਰ ਕੇ ਪੈਦਲ ਤੁਰਨ ਲੱਗ ਪਏ ਸਨ। ਉਹਨਾਂ ਘੋੜੇ ਦਾ ਲਗਾਮ ਇੱਕ ਚਿੱਟੇ ਕੱਪੜਿਆਂ ਵਾਲ਼ੇ ਵਰਕਰ ਨੂੰ ਫੜਾਉਂਦਿਆਂ ਮੁਸਕਰਾ ਕੇ ਕੁਝ ਕਿਹਾ ਤੇ ਫੇਰ ਆਪਣੀ ਮਸਤਾਨੀ ਤੋਰ ਗੇਟ ਵੱਲ ਵਧਣ ਲੱਗ ਪਏ। ਉਹਨਾਂ ਦੇ ਆਲ਼ੇ-ਦੁਆਲ਼ੇ ਕਾਂਗਰਸ ਤੇ ਪਰਜਾ-ਮੰਡਲ ਦੇ ਪ੍ਰਸਿੱਧ ਆਗੂਆਂ ਨੇ ਘੇਰਾ ਜਿਹਾ ਬਣਾਇਆ ਹੋਇਆ ਸੀ। ਓਦੂੰ ਪਿੱਛੇ ਜਿੱਥੋਂ ਤੱਕ ਵੀ ਨਜ਼ਰ ਜਾਂਦੀ ਸੀ ਖੱਦਰ ਦੇ ਕੱਪੜਿਆਂ ਵਾਲ਼ੇ, ਚਿੱਟੀਆਂ, ਰੰਗ ਬਰੰਗੀਆਂ ਪੱਗਾਂ, ਟੋਪੀਆਂ ਤੇ ਪਟਕਿਆਂ ਵਾਲ਼ੇ ਲੋਕ ਹੀ ਲੋਕ ਸਨ-ਜਿਵੇਂ ਲੋਕਾਂ ਦਾ ਹੜ੍ਹ ਵਹਿੰਦਾ ਆ ਰਿਹਾ ਹੋਵੇ।

ਜਗਨੇ ਨੂੰ ਇਹ ਬੜਾ ਹੀ ਵਧੀਆਂ ਮੌਕਾ ਜਾਪਿਆ। ਉਸ ਗਤਕੇ ਦੇ ਖਿਡਾਰੀਆਂ ਵਾਂਗ ਆਪਣੇ ਜਥੇ ਦੇ ਮੂਹਰੇ ਆ ਕੇ ਫੇਰੀ-ਜਿਹੀ ਪਾਈ ਤੇ ਦੋਏ ਮੁੱਕੀਆਂ ਉਤਾਂਹ ਉਲਾਰਦਿਆਂ ਐਨ ਪੰਡਤ ਜਵਾਹਰ ਲਾਲ ਨਹਿਰੂ ਦੇ ਸਾਹਮਣੇ ਆ ਕੇ ਨਾਹਰਾ ਲਾਇਆ।

"ਭਾਰਤ ਮਾਤਾ ਕੀ...."

"ਜੈ।"

ਪੰਡਤ ਜੀ ਨੇ ਪਹਿਲਾਂ ਹੈਰਾਨੀ ਨਾਲ਼ ਪਰ ਫੇਰ ਮੁਸਕਰਾ ਕੇ ਜਗਨੇ ਵੱਲ ਤੱਕਿਆ ਤਾਂ ਜਗਨਾ ਭਮੱਕੜ ਵਾਂਗ ਉਹਨਾਂ ਦੇ ਦੁਆਲ਼ੇ ਘੁੰਮਦਾ ਨਾਹਰੇ ਮਾਰਨ ਲੱਗ ਪਿਆ। ਉਹਦੇ ਅਦਭੁੱਤ ਜੋਸ਼ ਨੇ ਬਿੰਦ ਦਾ ਬਿੰਦ ਸਭ ਨੂੰ ਕੀਲ ਲਿਆ। ਪੰਡਤ ਜੀ ਨੇ ਇੱਕਦਮ ਅਗਾਂਹ ਵਧ ਕੇ ਜਗਨੇ ਨੂੰ ਕੱਛਾਂ ਹੇਠ ਹੱਥ ਪਾ ਕੇ ਉਤਾਂਹ ਚੁੱਕ ਲਿਆ ਤੇ ਉਹਨੂੰ ਬੱਚਿਆਂ ਵਾਂਗ ਹਵਾ ਵਿੱਚ ਉਛਾਲ਼ਦਿਆਂ ਖਿੜਖਿੜਾ ਕੇ ਹੱਸ ਪਏ। ਫੇਰ ਹੇਠ ਉਤਾਰਦਿਆਂ ਉਹਨੂੰ ਥਾਪੀ ਦੇ ਕੇ ਕਿਹਾ, "ਤੁਮ ਤੋ ਮੇਰੇ ਦੇਸ਼ ਕਾ ਭਵਿੱਖ ਹੋ। ਇਸ ਜੋਸ਼ ਕੋ ਕਾਇਮ ਰਖਨਾ......ਅਭੀ ਬਹੁਤ ਕੁਛ ਕਰਨਾ-ਆਜ਼ਾਦੀ ਕੇ ਬਾਦ ਭੀ ਬਹੁਤ ਕੁਛ ਕਰਨਾ ਹੈ ਤੁਮਕੋ.....!"

ਫੇਰ ਮੁਸਕਰਾਉਂਦੇ ਹੋਏ ਆਪਣੇ ਕੁੜਤੇ ਦੀਆਂ ਬਾਹਾਂ ਉਤਾਂਹ ਚੜ੍ਹਾ ਕੇ ਸਾਹ ਠੀਕ ਕਰਦਿਆਂ ਬੋਲੇ, "ਅਭੀ ਤੋ ਮੈਂ ਭੀ ਜਵਾਨ ਹੂੰ ਬੇਟਾ। ਹੂੰ ਨਾ ?"

ਅਜਿਹੇ ਗੰਭੀਰ ਮੌਕੇ ਉੱਤੇ ਏਨੀ ਜਨਤਾ ਸਾਹਮਣੇ ਉਹਨਾਂ ਦਾ ਬੱਚਿਆਂ ਨਾਲ਼ ਬੱਚੇ ਬਣਨ ਦਾ ਇਹ ਚਾਅ ਵੇਖ ਕੇ ਇਕੱਠ ਵਿੱਚ ਕਿੰਨੇ ਹੀ ਬੰਦਿਆਂ ਦੀਆਂ ਅੱਖਾਂ ਛਲਕ ਆਈਆਂ। ਜਗਨੇ ਨੂੰ ਤਾਂ ਆਪਣੇ ਸਿਰ ਨੂੰ ਘੇਰ ਚੜ੍ਹਦੀ ਜਾਪੀ ਪਰ ਉਸੇ ਵੇਲ਼ੇ ਸੰਭਲ਼ਦਿਆਂ ਉਹ ਮੁੜ-ਮੁੜ ਉਸੇ ਜੋਸ਼ ਨਾਲ਼ ਨਾਹਰੇ ਮਾਰਨ ਲੱਗ ਪਿਆ।

ਉਸੇ ਵੇਲ਼ੇ ਲੋਕਾਂ ਨੇ ਵੇਖਿਆ, ਕਚਹਿਰੀਆਂ ਵਾਲ਼ਾ, ਲੋਹੇ ਦਾ ਭਾਰਾ ਦਰਵਾਜ਼ਾ ਪੁਲਿਸ ਨੇ ਬੰਦ ਕਰ ਦਿੱਤਾ ਸੀ। ਦਰਵਾਜ਼ੇ ਦੇ ਖੱਬੇ-ਸੱਜੇ ਜਿਹੜੇ ਦੋ ਭੀੜੇ ਜਿਹੇ ਬਾਰ ਬਣੇ ਹੋਏ ਸਨ ਉਹ ਵੀ ਪੁਲਿਸ ਨੇ ਰੋਕ ਲਏ ਸਨ। ਇੱਕ ਬਾਰ ਵਿੱਚੋਂ, ਇੱਕ ਵੱਡਾ ਪੁਲਿਸ ਅਫ਼ਸਰ ਤੇ ਮਹਾਰਾਜੇ ਦਾ ਇੱਕ ਅਹਿਲਕਾਰ ਆਉਂਦੇ ਦਿਸੇ। ਉਹਨਾਂ ਅਗਾਂਹ ਆ ਕੇ ਪੰਡਤ ਜੀ ਨੂੰ ਰਤਾ

ਕੁ ਸਿਰ ਨਿਵਾਇਆ, ਫੇਰ ਬੈਠਵੀਂ ਪੱਗ ਤੇ ਜ਼ਰੀਦਾਰ ਲੰਮੇ ਕੋਟ ਤੇ ਰੇਬ ਪਜਾਮੇ ਵਾਲ਼ੇ ਅਹਿਲਕਾਰ ਨੇ ਕੰਬਦੇ ਜਿਹੇ ਹੱਥਾਂ ਨਾਲ਼ ਇੱਕ ਕਾਗਜ਼ ਅੱਗੇ ਵਧਾਉਂਦਿਆਂ ਕਿਹਾ, "ਮਹਾਰਾਜਾ ਸਾਹਿਬ ਬਹਾਦਰ ਜੀ ਕੇ ਹੁਕਮ ਕੇ ਮੁਤਾਬਿਕ ਆਪਕੋ ਆਗੇ ਜਾਨੇ ਕੀ ਮਨਾਹੀ ਹੈ ਕਿਉਂਕਿ ਸ਼ਹਿਰ ਮੇ ਦਫ਼ਾ ਏਕ ਸੌ ਚੁਤਾਲੀਸ ਕੇ ਮੁਤਾਬਿਕ ਭੀੜ ਇਕੱਠੀ ਹੋਨੇ ਕੀ ਮਨਾਹੀ ਕਰ ਦੀ ਗਈ ਹੈ..."

ਉਸ ਅਹਿਲਕਾਰ ਦੀ ਗੱਲ ਅਜੇ ਅੱਧੀ ਮੂੰਹ ਵਿੱਚ ਹੀ ਸੀ ਕਿ ਪੰਡਤ ਜੀ ਨੇ ਉਹਦੇ ਹੱਥੋਂ ਕਾਗਜ਼ ਝਪਟਾ ਮਾਰ ਕੇ ਖੋਹ ਲਿਆ। ਗੁੱਸੇ ਨਾਲ਼ ਕਾਗਜ਼ ਦੇ ਟੁਕੜੇ ਕਰਕੇ ਸੜਕ ਉੱਤੇ ਵਗਾਹੁੰਦਿਆਂ, ਜੁਸ਼ੀਲੀ ਅਵਾਜ਼ ਵਿੱਚ ਬੋਲੇ, "ਯਿਹ ਦਫ਼ਾ ਚੁਤਾਲੀਸ ਮੇਰੇ ਆਨੇ ਸੇ ਪਹਿਲੇ ਲਗਤਾ ਹੈ, ਯਾ ਮੇਰੇ ਜਾਨੇ ਕੇ ਬਾਦ.....ਮੇਰੇ ਮੌਜੂਦ ਹੋਤੇ ਹੂਏ ਨਹੀਂ -ਸਮਝ ਗਏ ! ਜਾਓ ਅਪਨੇ ਰਾਜਾ ਸੇ ਕਹਿ ਦੋ ਹਮਾਰੇ ਕਦਮ ਰੁਕਾ ਨਹੀਂ ਕਰਤੇ !"

ਫੇਰ ਪਿਛਾਂਹ ਭੌਂ ਕੇ ਉਹ ਜਿਵੇਂ ਸ਼ੇਰ ਵਾਂਗ ਦਹਾੜਦਿਆਂ ਬੋਲੇ, "ਮੇਰੇ ਸਾਥੀ ਨੌਜਵਾਨੋ, ਇਨ ਜਰਜਰੀ ਲੋਹੇ ਕੀ ਸਲਾਖੋਂ ਕੋ ਤੋੜ ਕਰ ਇਨਹੇ ਬਤਾਓ ਕਿ ਲੋਗੋਂ ਕੇ ਖ਼ਿਲਾਫ਼ ਜ਼ੁਲਮ ਕਰਨੇ ਕੇ ਲੀਏ ਬਨਾਏ ਗਏ ਕਾਨੂੰਨ ਔਰ ਗ਼ੁਲਾਮੀ ਕੀ ਜੰਜੀਰੇ ਕੈਸੇ ਤੋੜੀ ਜਾਤੀ ਹੈਂ !"

ਪੰਡਤ ਜੀ ਦੇ ਸ਼ਬਦ ਸੁਣਦਿਆਂ ਹੀ ਸੈਆਂ ਦੀ ਗਿਣਤੀ ਵਿੱਚ ਖੱਦਰ-ਪੋਸ਼ ਨੌਜਵਾਨ ਲਹਿਰ ਵਾਂਗ ਅਗਾਂਹ ਵਧੇ ਤੇ ਉਹਨਾਂ ਲੋਹੇ ਦਾ ਭਾਰਾ ਗੇਟ ਤੀਲਿਆਂ ਦੇ ਊਠ ਵਾਂਗ ਮਰੋੜ ਸੁੱਟਿਆ। ਭਾਰੇ ਸਰੀਆਂ ਵਾਲ਼ੇ ਗੇਟ ਨੂੰ ਇੰਵ ਡਿਗਦਿਆਂ ਵੇਖ ਕੇ, ਜਨਤਾ ਦੀ ਸ਼ਕਤੀ ਨਾਲ਼ ਪੰਡਤ ਜਵਾਹਰ ਲਾਲ ਦਾ ਚਿਹਰਾ, ਚੜ੍ਹਦੇ ਸੂਰਜ ਵਾਂਗ ਲਿਸ਼ਕਣ ਲੱਗ ਪਿਆ। ਉਹਨਾਂ ਨੇ ਦੋਏ ਬਾਹਾਂ ਉਤਾਂਹ ਉਲਾਰ ਕੇ, ਮੁੱਕੇ ਕਸਦਿਆਂ ਨਾਹਰਾ ਲਾਇਆ।

"ਭਾਰਤ ਮਾਤਾ ਕੀ....."

"ਜੈ।" ਹਜ਼ਾਰਾਂ ਅਵਾਜ਼ਾਂ ਨੇ ਜੁਆਬ ਦਿੱਤਾ।

ਉਹ ਅਹਿਲਕਾਰ ਤੇ ਪੁਲਿਸ ਅਫ਼ਸਰ ਉਸ ਭੀੜੇ ਬੂਹੇ ਵਿੱਚੋਂ ਦੀ ਲੰਘ ਕੇ ਵਾਹੋਦਾਹੀ ਕਚਹਿਰੀਆਂ ਵੱਲ ਚਲੇ ਗਏ। ਲੋਕ ਪੰਡਤ ਜੀ ਦੀ ਅਗਵਾਈ ਵਿੱਚ ਨਾਹਰਿਆਂ ਨਾਲ਼ ਓਵੇਂ ਅਸਮਾਨ ਕੰਬਾਉਂਦੇ ਕਚਹਿਰੀ ਵਾਲ਼ੀ ਸੜਕ ਉੱਤੇ ਅੱਗੇ ਵਧਣ ਲੱਗ ਪਏ।

ਪੰਡਤ ਨਹਿਰੂ ਜੀ ਦੇ ਆਉਣ ਦੀ ਖ਼ਬਰ ਸ਼ਹਿਰ ਵਿੱਚ ਅੱਗ ਵਾਂਗ ਫੈਲ ਗਈ ਸੀ। ਜਿਹੜੇ ਪਹਿਲਾਂ ਮਹਾਰਾਜੇ ਦੀ ਹਕੂਮਤ ਤੋਂ ਡਰਦੇ ਕਦੇ ਘਰੋਂ ਬਾਹਰ ਨਹੀਂ ਸਨ ਨਿਕਲ਼ੇ ਉਹ ਵੀ ਬਾਹਰ ਆ ਖੜੋਤੇ ਸਨ। ਘਰਾਂ ਦੇ ਚੌਤਰਿਆਂ 'ਤੇ ਦੁਕਾਨਾਂ ਦੇ ਥੜ੍ਹਿਆਂ ਉੱਤੇ ਮਰਦ ਤੀਵੀਆਂ ਤੇ ਬੱਚੇ ਇਕੱਠੇ ਹੋ ਗਏ ਸਨ। ਜਦੋਂ ਸਤਿਆਗ੍ਰਹੀ ਘੰਟਾ-ਘਰ ਚੌਕ ਕੋਲ਼ ਪੁਹੰਚੇ ਤਾਂ ਅੱਗੋਂ ਸ਼ਹਿਰ-ਵਾਸੀਆਂ ਨੇ ਨਾਹਰਿਆਂ ਨਾਲ਼ ਉਹਨਾਂ ਦਾ ਸੁਆਗਤ ਕੀਤਾ।

ਉਸ ਤੋਂ ਅਗਲੇ ਵੱਡੇ ਚੌਕ ਵਿੱਚ, ਸਥਾਨਕ ਵਰਕਰਾਂ ਨੇ ਹਕੂਮਤ ਦੇ ਕਾਨੂੰਨਾਂ ਦੀ ਉਲੰਘਣਾ ਕਰਕੇ, ਪੰਡਤ ਜੀ ਦੇ ਵਿਚਾਰ ਸੁਣਨ ਲਈ, ਇੱਕ ਜਲਸੇ ਦਾ ਪ੍ਰਬੰਧ ਕੀਤਾ ਹੋਇਆ ਸੀ। ਅਹਿਲਕਾਰਾਂ ਦੇ ਸਾਰੇ ਯਤਨਾਂ ਦੇ ਬਾਵਜੂਦ ਵਰਕਰਾਂ ਨੇ ਸਤਿਆਗ੍ਰਹੀਆਂ ਦੇ ਚੌਕ ਵਿੱਚ ਪਹੁੰਚਣ ਤੱਕ ਸਟੇਜ ਪੂਰੀ ਤਰ੍ਹਾਂ ਤਿਆਰ ਕਰ ਲਈ ਸੀ। ਸਟੇਜ ਉੱਤੇ ਉਹ ਤਿਰੰਗੇ

ਝੰਡੇ ਲਹਿਰਾ ਰਹੇ ਸਨ, ਜਿਨ੍ਹਾਂ ਨੂੰ ਚੁੱਕਣ ਪਿੱਛੋਂ ਦੋ ਮੁੰਡਿਆਂ ਨੂੰ ਗਰਿਫ਼ਤਾਰ ਕੀਤਾ ਗਿਆ ਸੀ।

ਸਥਾਨਕ ਨੇਤਾ ਪੰਡਤ ਜਵਾਹਰ ਲਾਲ ਨੂੰ ਸਟੇਜ ਉੱਤੇ ਲੈ ਗਏ। ਉਹਨਾਂ ਨੇ ਸਟੇਜ ਉੱਤੇ ਆਉਂਦਿਆਂ ਹੀ, ਆਪਣੀ ਜੋਸ਼ੀਲੀ ਤਕਰੀਰ ਸ਼ੁਰੂ ਕਰ ਦਿੱਤੀ। ਚਿਹਰੇ ਉੱਤੇ ਜਲਾਲ ਸੀ। ਲੋਕਾਂ ਦਾ ਧਿਆਨ ਉਹਨਾਂ ਦੇ ਇਸ਼ਾਰਿਆਂ, ਭਾਵਨਾਵਾਂ ਤੇ ਚਿਹਰੇ ਦੇ ਉਤਰਅ-ਚੜ੍ਹਾਅ ਵੱਲ ਸੀ, ਲੋਕਾਂ ਦੀਆਂ ਅੱਖਾਂ ਵਿੱਚ ਮੋਰਚੇ ਦੀ ਜਿੱਤ ਦੀ ਚਮਕ ਸੀ, ਜਿਹੜੀ ਪੰਡਤ ਜੀ ਨੂੰ ਹਮੇਸ਼ਾਂ ਦੇਸ ਦੇ ਭਵਿੱਖ ਦਾ ਚਿੰਨ੍ਹ ਜਾਪਦੀ। ਉਹ ਇਸ ਵਾਤਾਵਰਨ ਵਿੱਚ ਗੁਆਚ ਹੀ ਜਾਂਦੇ ਸਨ। ਅੱਜ ਵੀ ਗੁਆਚ ਗਏ ਸਨ ਤੇ ਆਪਣੇ ਭਾਵ ਵਿਅਕਤ ਕਰਨ ਲਈ ਵੀ ਉਹਨਾਂ ਨੂੰ ਸ਼ਬਦ ਨਹੀਂ ਸਨ ਲੱਭ ਰਹੇ।

.........ਤੇ ਮੋਰਚਾ ਜਿੱਤਿਆ ਗਿਆ।

ਬੜੇ ਹੀ ਕੁਵੇਲੇ ਹੋਏ ਜਦੋਂ ਦੀਨਾ, ਨੱਥਾ ਤੇ ਜਗਨਾ, ਝਿੜੀ ਵਿੱਚ ਖੜੋਤੀ ਉਸੇ ਮੋਟਰ ਵਿੱਚ ਚੜ੍ਹ ਕੇ ਮੰਡੀ ਵਾਪਸ ਪਰਤੇ ਤਾਂ ਉਹਨਾਂ ਨੂੰ ਪਿਛਲੇ ਡੇਢ ਮਹੀਨੇ ਵਿੱਚ ਪਹਿਲੀ ਵਾਰ ਥਕੇਵਾਂ ਮਹਿਸੂਸ ਹੋਇਆ। ਫੇਰ ਵੀ ਵੱਡੀ ਰਾਤ ਤੱਕ ਉਹ ਆਪਣੀਆਂ ਡਿਊਟੀਆਂ ਉੱਤੇ ਹਾਜ਼ਰ ਰਹੇ। ਉਸੇ ਸ਼ਾਮ ਮੋਰਚਾ ਜਿੱਤ ਕੇ ਵਾਪਸ ਦਿੱਲੀ ਜਾ ਰਹੇ ਪੰਡਤ ਜੀ ਨੂੰ ਲੋਕਾਂ ਨੇ ਜ਼ੋਰ ਪਾ ਕੇ ਕੁਝ ਚਿਰ ਲਈ ਜੈਤੋ ਰੋਕ ਲਿਆ।

ਜਦੋਂ ਪੰਡਤ ਜੀ 'ਸੇਵਕ' ਦੇ ਲੰਗਰ ਵਿੱਚ ਆਏ ਤਾਂ ਉਹਨਾਂ ਜਗਨੇ ਨੂੰ ਪਛਾਣ ਲਿਆ। ਆਪਣੇ ਨਾਲ਼ ਆ ਰਹੇ ਇੱਕ ਸਥਾਨਕ ਨੇਤਾ ਨੂੰ ਪੁੱਛਿਆ, "ਯਿਹ ਲੜਕਾ ਸਕੂਲ ਮੇਂ ਭੀ ਪੜ੍ਹਤਾ ਹੈ ?"

"ਜੀ ਹਾਂ।" ਨੇਤਾ ਨੇ ਉਹਨਾਂ ਨੂੰ ਉਂਞ ਹੀ ਖ਼ੁਸ਼ ਕਰਨ ਲਈ ਕਿਹਾ, "ਯਿਹ ਤੋ ਪੜ੍ਹਨੇ ਮੇਂ ਬਹੁਤ ਜ਼ਹੀਨ ਹੈ ਜੀ।"

ਜਗਨਾ ਵੀ ਉਦੋਂ ਤੱਕ ਪਾਣੀ ਦਾ ਗਲਾਸ ਲੈ ਕੇ ਉਹਨਾਂ ਦੇ ਸਾਹਮਣੇ ਆ ਖੜੋਤਾ ਸੀ। ਪੰਡਤ ਜੀ ਨੇ ਮੁਸਕਰਾ ਕੇ ਗਲਾਸ ਫੜ ਲਿਆ ਤੇ ਜਗਨੇ ਦੀ ਪਿੱਠ ਥਾਪੜਦਿਆਂ ਬੋਲੇ, "ਬੇਟਾ ਅਭੀ ਤੁਮੇਂ ਬਹੁਤ ਪੜ੍ਹਨਾ ਹੈ। ਆਜ਼ਾਦ ਹਿੰਦੁਸਤਾਨ ਮੇਂ ਤੁਮਾਰੇ ਜੈਸੇ, ਬਹੁਤ ਪੜ੍ਹੇ-ਲਿਖੇ ਦੇਸ਼-ਭਗਤ ਨੌਜਵਾਨੋ ਕੋ ਬਹੁਤ ਕਾਮ ਕਰਨਾ ਹੋਗਾ...ਅਪਨੇ ਇਨ ਕੰਧੋਂ ਕੋ, ਦਿਮਾਗ ਕੋ, ਬਹੁਤ ਮਜ਼ਬੂਤ ਕਰੋ-ਤੁਮ ਲੋਗੋਂ ਕੋ ਬਹੁਤ ਬੜਾ ਬੋਝ ਉਠਾਨਾ ਹੈ, ਸਮਝੇ !"

ਜਗਨਾ ਅੱਖਾਂ ਅੱਡ ਕੇ ਉਹਨਾਂ ਦੇ ਚਿਹਰੇ ਵੱਲ ਝਾਕਦਾ ਰਿਹਾ। ਉਹਨੂੰ ਜਾਪਿਆ ਉਹ ਇਸ ਧਰਤੀ ਉੱਤੇ ਨਹੀਂ, ਕਿਸੇ ਸੱਤਵੇਂ ਅਸਮਾਨ ਵਿੱਚ ਉੱਡ ਰਿਹਾ ਸੀ। ਸੰਗ ਤੇ ਖ਼ੁਸ਼ੀ ਨਾਲ਼ ਉਹਦਾ ਗੋਲ਼ ਮਟੋਲ਼ ਚਿਹਰਾ ਪੇਊਂ ਵਾਂਗ ਸੂਹਾ ਹੋ ਗਿਆ ਸੀ।

ਓਸ ਰਾਤ ਜਗਨਾ, ਨੱਥੇ ਤੇ ਦੀਨੇ ਨੂੰ ਮੱਲੋਮੱਲੀ ਘਰ ਲੈ ਆਇਆ। ਉਹਨੂੰ ਪਤਾ ਸੀ ਕਿ ਉਹਦੀ ਮਾਂ ਤੇ ਬਾਈ (ਪਿਤਾ) ਅੱਜ ਉਹਨੂੰ ਕੁਝ ਨਹੀਂ ਕਹਿਣਗੇ। ਉਹਨੇ ਮੰਜੇ ਕੋਠੇ ਉੱਤੇ ਡਾਹੇ ਤੇ ਪੰਡਤ ਜੀ ਦੇ ਉਸ ਨੂੰ ਕਹੇ ਸ਼ਬਦ ਦੁਹਰਾ-ਦੁਹਰਾ ਕੇ ਸੁਣਾਉਂਦਾ ਗਿਆ। ਦੀਨਾ ਤੇ ਨੱਥਾ ਇਹਨਾਂ ਸੋਚਾਂ ਵਿੱਚ ਗੁਆਚੇ ਰਹੇ ਕਿ ਆਖ਼ਰ ਜਗਨੇ ਵਿੱਚ ਕਿਹੜੀ ਗੱਲ ਉਹਨਾਂ ਨਾਲ਼ੋਂ ਵਾਧੂ ਸੀ ਕਿ ਪੰਡਤ ਨਹਿਰੂ ਨੇ ਉਸ ਨੂੰ ਇਹ ਸ਼ਬਦ ਕਹੇ ਸਨ ?

"ਫੁਟਬਾਲਾ ! ਤੇਰੇ ਮੋਢੇ ਉਹਨਾਂ ਨੂੰ ਬਹੁਤ ਚੌੜੇ ਲੱਗੇ ਐ, ਏਸੇ ਕਰਕੇ !" ਦੀਨੇ ਨੇ ਹੱਸ ਕੇ ਕਿਹਾ।

ਅੱਜ ਬਹੁਤਾ ਚਿਰ ਉਹ ਗੱਲਾਂ ਨਹੀਂ ਕਰ ਸਕੇ। ਤਿੰਨਾਂ ਨੂੰ ਥਕੇਵੇਂ ਨੇ ਜਿਵੇਂ ਨੀਂਦ ਵਾਂਗ ਹੀ ਆ ਦੱਬਿਆ। ਦੀਨਾ ਤੇ ਨੱਥਾ ਸੌਂ ਗਏ ਪਰ ਜਗਨਾ ਨਹੀਂ ਸੌਂ ਸਕਿਆ। ਉਹਨੂੰ ਪੰਡਤ ਜੀ ਦੇ ਕੱਪੜਿਆਂ ਤੇ ਸਰੀਰ ਵਿੱਚੋਂ ਜਿਹੜੀ ਅਦਭੁਤ ਜਿਹੀ ਮਹਿਕ ਆਈ ਸੀ ਉਹ ਉਸ ਨੂੰ ਸੌਣ ਨਹੀਂ ਸੀ ਦਿੰਦੀ।

ਫੇਰ ਅਚਾਨਕ ਪੌੜੀਆਂ ਦਾ ਬੂਹਾ ਖੜਕਿਆ। ਜਗਨਾ ਚੁਕੰਨਾ ਹੋ ਗਿਆ। ਕੋਈ ਪੌੜੀਆਂ ਚੜ੍ਹਿਆ ਆ ਰਿਹਾ ਸੀ। ਉਹ ਬਿਨਾਂ ਹਿੱਲੇ-ਜੁੱਲੇ ਪੌੜੀਆਂ ਵੱਲ ਵਿੰਹਦਾ ਰਿਹਾ। ਜਦੋਂ ਉਸ ਵੇਖਿਆ ਕਿ ਅਧ-ਨੰਗੇ ਪਿੰਡੇ, ਹੱਥ ਵਿੱਚ ਇੱਕ ਸੋਟੀ ਫੜੀ ਉਹਦਾ ਪਿਉ, ਲਾਲਾ ਖੇਮ ਚੰਦ ਆ ਰਿਹਾ ਸੀ ਤਾਂ ਇਕਦਮ ਉਹਨੂੰ ਪਸੀਨਾ ਆ ਗਿਆ। ਅੱਖਾਂ ਅੱਗੇ ਭੰਬੂਤਾਰੇ ਨੱਚਣ ਲੱਗ ਪਏ। ਇਹ ਵੇਖ ਕੇ ਉਹ ਹੈਰਾਨ ਹੀ ਹੋ ਗਿਆ ਕਿ ਲਾਲਾ ਖੇਮ ਚੰਦ ਬਿੰਦ ਦਾ ਬਿੰਦ, ਪੌੜੀ ਦੇ ਸਿਖ਼ਰ ਆ ਕੇ ਰੁਕਿਆ ਤੇ ਫੇਰ ਉਹਨਾਂ ਦੇ ਮੰਜਿਆਂ ਵੱਲ ਘੂਰਦਾ, ਦੱਬੇ ਪੈਰੀਂ ਕੋਲ਼ੋਂ ਲੰਘ ਕੇ ਚੁਬਾਰੇ ਵੱਲ ਚਲਿਆ ਗਿਆ। ਜਗਨਾ ਸਾਹ ਖਿੱਚ ਕੇ ਲੇਟਿਆ ਰਿਹਾ।

ਬਿੰਦ ਕੁ ਪਿੱਛੋਂ ਚੁਬਾਰੇ ਦੀ ਛੱਤ ਉੱਤੇ ਖੜਾਕ ਸੁਣਿਆ ਤਾਂ ਜਗਨਾ ਬੜੇ ਇਹਤਿਆਤ ਨਾਲ਼ ਪਾਸਾ ਪਰਤ ਕੇ ਇੰਞ ਮੂੰਹ-ਉਤਾਣੇ ਲੇਟ ਗਿਆ ਜਿਵੇਂ ਸੁੱਤੇ ਪਏ ਨੇ ਹੀ ਪਾਸਾ ਲਿਆ ਹੋਵੇ। ਫੇਰ ਜੋ ਕੁਝ ਉਸ ਨੇ ਵੇਖਿਆ ਉਹਨੂੰ ਸੱਚ ਨਹੀਂ ਆਇਆ। ਖੇਮ ਚੰਦ ਉਸੇ ਥਾਂ ਉੱਤੇ ਤਿਰੰਗਾ ਝੰਡਾ ਲਾ ਰਿਹਾ ਸੀ ਜਿਸ ਥਾਂ ਤੋਂ ਕੁਝ ਦਿਨ ਪਹਿਲਾਂ ਉਹਨੇ, ਇਹੋ ਝੰਡਾ ਲਾਹ ਕੇ ਲੁਕਾਇਆ ਸੀ।

ਪਲ ਕੁ ਮਗਰੋਂ ਉਹ ਭਾਗ ਮੱਲ ਕੇ ਬਨੇਰੇ ਉੱਤੇ ਪੈਰ ਰੱਖ ਕੇ ਹੇਠ ਉੱਤਰਿਆ ਤਾਂ ਜਗਨਾ ਨਿੱਕੇ-ਨਿੱਕੇ ਫੋਕੇ ਘੁਰਾੜੇ ਮਾਰਨ ਲੱਗ ਪਿਆ। ਖੇਮ ਚੰਦ ਬਿੰਦ ਕੁ ਉਹਨਾਂ ਦੇ ਮੰਜਿਆਂ ਕੋਲ਼ ਪਹੁੰਚ ਕੇ, ਪਹਿਲਾਂ ਵਾਂਗ ਹੀ ਫੇਰ ਰੁਕਿਆ ਤੇ ਮੂੰਹ ਵਿੱਚ ਕੁਝ ਗੁਣਗੁਣਾਉਂਦਾ, ਪੌੜੀਆਂ ਵੱਲ ਤੁਰ ਗਿਆ।

ਜਗਨੇ ਦਾ ਦਿਲ ਜ਼ੋਰ-ਜ਼ੋਰ ਨਾਲ਼ ਧੜਕਣ ਲੱਗ ਪਿਆ। ਨੀਂਦ ਉੱਕਾ ਉੱਡ ਗਈ ਤੇ ਉਹ ਉੱਠ ਕੇ ਬਹਿ ਗਿਆ। ਕਿਸੇ ਗੁੱਝੀ ਖ਼ੁਸ਼ੀ ਤੇ ਬੇਚੈਨੀ-ਜਿਹੀ ਵਿੱਚ, ਕੁਝ ਸੋਚ ਕੇ ਫੇਰ ਲੇਟ ਗਿਆ।

ਕੁਝ ਚਿਰ ਪਿੱਛੋਂ ਦੀਨੇ ਕੇ ਘਰਾਂ ਵੱਲ ਕੁੱਕੜ ਨੇ ਲਗਾਤਾਰ ਕਈ ਬਾਂਗਾਂ ਦਿੱਤੀਆਂ। ਜਗਨਾ ਉੱਠ ਕੇ ਫੇਰ ਬਹਿ ਗਿਆ ਤੇ ਨਿਗਾਹ ਟਿਕਾ ਕੇ ਰੁਮਕਦੀ ਹਵਾ ਵਿੱਚ ਲਹਿਰਾਉਂਦੇ ਤਿਰੰਗੇ ਵੱਲ ਵੇਖੀ ਗਿਆ। .....ਤੇ ਅਚਾਨਕ ਉਹਨੂੰ ਚਾਰ-ਚੁਫ਼ੇਰੇ ਚਾਨਣ ਹੁੰਦਾ ਜਾਪਿਆ-ਪਹੁ-ਫੁਟਾਲੇ ਵਰਗਾ ਚਾਨਣ....!

"ਓਇ ਨੱਥਿਆ ! ਓਇ ਦੀਨਿਆਂ ! ਓਇ ਦੀਨਿਆਂ..." ਉਹ ਚਾਣਚੱਕ ਨੱਥੇ ਤੇ ਦੀਨੇ ਨੂੰ ਹਲੂਣ-ਹਲੂਣ ਕੇ ਜਗਾਉਂਦਾ, ਝੱਲਿਆਂ ਵਾਂਗ ਅਵਾਜ਼ਾਂ ਮਾਰਨ ਲੱਗ ਪਿਆ।

ਦੀਨਾ ਤੇ ਨੱਥਾ, ਅੱਖਾਂ ਮਲ਼ਦੇ ਉੱਠ ਕੇ ਬਹਿ ਗਏ। ਜਗਨੇ ਨੇ ਦੋਹਾਂ ਨੂੰ ਮੁੜ-ਮੁੜ ਹਲੂਣਦਿਆਂ ਅਜੀਬ ਜੋਸ਼ੀਲੀ ਅਵਾਜ਼ 'ਚ ਕਿਹਾ, "ਵੇਖੋ ਕੀ। ਵੇਖੋ ਅਹੁ ਕੀ। ਕਿੰਨਾ ਚਾਨਣ...ਝੰਡਾ ! ਤਿਰੰਗਾ....ਤਿਰੰਗਾ.....! ਉੱਠੋ, ਉੱਠੋ ! ਪਰਨਾਮ ਕਰੀਏ...... ਸਲਾਮੀ

ਦੇਈਏ। ਉਹਿ ਉੱਠੋ ਵੀ...।"

ਉਹਨੇ ਦੋਹਾਂ ਨੂੰ ਉਠਾ ਕੇ ਖੜ੍ਹੇ ਕਰ ਲਿਆ। ਜਦੋਂ ਦੀਨੇ ਤੇ ਨੱਥੇ ਨੇ ਚੁਬਾਰੇ ਉੱਤੇ ਤਿਰੰਗਾ ਝੁਲਦਾ ਵੇਖਿਆ ਤਾਂ ਉਹਨਾਂ ਦੇ ਵੀ ਉਨੀਂਦਰੇ ਚਿਹਰਿਆਂ ਉੱਤੇ ਮੁਸਕਰਾਹਟ ਫੈਲ ਗਈ।

ਝੰਡੇ ਦੇ ਪਿਛਲੇ ਪਾਸੇ, ਪੂਰਬ ਵੱਲੋਂ ਹੌਲ਼ੀ-ਹੌਲ਼ੀ ਕੋਈ ਰੋਸ਼ਨੀ, ਖੰਭਾਂ ਵਾਲ਼ੀ ਪਰੀ ਵਾਂਗ ਵਧਦੀ ਆ ਰਹੀ ਸੀ ਤੇ ਇਸ ਰੋਸ਼ਨੀ ਨਾਲ਼ ਤਿੰਨੇ ਰੰਗ ਵਧੇਰੇ ਨਿੱਖਰਵੇਂ ਨਜ਼ਰ ਆਉਣ ਲੱਗ ਪਏ ਸਨ। ਉਹਨਾਂ ਦੋਹਾਂ ਤੇ ਵਿਚਕਾਰ ਖੜੋਤਾ ਜਗਨਾ 'ਅਟੈਨਸ਼ਨ' ਹੋ ਕੇ ਸਲੂਟ ਮਾਰਦਿਆਂ ਬੋਲਿਆ- "ਜੈ.....ਹਿੰਦ।"

ਨੱਥੇ ਤੇ ਦੀਨੇ ਨੇ ਉਸ ਵੱਲ ਤੱਕ ਕੇ, ਉਸੇ ਵਾਂਗ ਸਾਵਧਾਨ ਹੁੰਦਿਆਂ, ਸਲੂਟ ਮਾਰ ਕੇ ਮੁਸਕਰਾਂਦਿਆਂ ਕਿਹਾ, "ਜੈ-ਹਿੰਦ!"

ਫੇਰ ਉਹਨਾਂ ਤਿੰਨਾਂ ਨੇ ਗਲਵਕੜੀ ਪਾ ਲਈ। ਥਕੇਵੇਂ ਤੇ ਉਨੀਂਦਰੇ ਨਾਲ਼ ਝਵੇਂ ਚਿਹਰੇ ਵੀ ਪੂਰਬ ਵੱਲੋਂ ਹੁੰਦੇ ਚਾਨਣ ਦੀ ਭਾਹ ਨਾਲ਼ ਲਿਸ਼ਕ ਪਏ ਸਨ।

ਬਿੰਦ ਕੁ ਪਿੱਛੋਂ ਦੀਨਾ ਹੱਸ ਕੇ ਬੋਲਿਆ, "ਔਧਰ ਵੇਖ ਓਇ ਮਤੀਰਿਆ।..ਐਵੇਂ ਅੱਧੀ ਰਾਤ ਉਠਾ ਕੇ ਬੇਅਰਾਮ ਕਰ 'ਤਾ।" ਜਗਨੇ ਤੇ ਨੱਥੇ ਨੇ ਗਹੁ ਨਾਲ਼ ਵੇਖਿਆ, ਰੇਗਰਾਂ ਦੇ ਢਾਰਿਆਂ ਵੱਲੋਂ, ਛਟ ਜਾਂ ਸੱਤੇ ਦਾ ਖੰਨਾ ਕੁ ਚੰਦ ਹੌਲ਼ੀ-ਹੌਲ਼ੀ ਆਪਣਾ ਥੋੜ੍ਹਾ-ਜਿਹਾ ਮੂੰਹ, ਦੁਮੇਲ ਵਿੱਚੋਂ ਬਾਹਰ ਕੱਢ ਰਿਹਾ ਸੀ। ਉਹਦਾ ਰੰਗ ਸੰਗਤਰੇ ਵਰਗਾ ਸੀ ਪਰ ਸ਼ਕਲ ਮਤੀਰੇ ਦੀ ਫਾੜੀ ਵਰਗੀ। ਜਗਨਾ ਵੇਖ ਕੇ ਮੁਸਕਰਾ ਪਿਆ। ਫੇਰ ਰਤਾ ਹੱਸ ਕੇ ਬੋਲਿਆ, "ਚਲੋ ਚੰਗਾ ਹੋਇਆ ਏਸ ਬਹਾਨੇ ਤੁਸੀਂ ਜਾਗ ਤਾਂ ਪਏ, ਨਹੀਂ ਦੁਪਹਿਰ ਤਾਈਂ ਪਏ ਘੁਰਾੜੇ ਮਾਰਦੇ ਰਹਿੰਦੇ। ਆਓ ਚੱਲੀਏ।"

ਉਹ ਅੱਗੜ-ਪਿੱਛੜ, ਜਗਨੇ ਦੇ ਮਗਰ ਪੌੜੀਆਂ ਉਤਰਨ ਲੱਗ ਪਏ ਪਰ ਦੀਨਾ ਤੇ ਨੱਥਾ ਉਤਰਦਿਆਂ ਸੋਚਦੇ ਰਹੇ ਕਿ ਇਸ ਵੇਲ਼ੇ ਉਹ, ਉਹਨਾਂ ਨੂੰ ਲਿਜਾਏਗਾ ਕਿੱਧਰ ?

## ਔਖੇ ਸ਼ਬਦਾਂ ਦੇ ਅਰਥ :

ਤੁਗਿਆਨੀ : ਤੇਜ਼ ਵਹਾਓ, ਹੜ੍ਹ / ਪਸ਼ੇਮਾਨੀ : ਸ਼ਰਮਿੰਦਗੀ, ਹੈਰਾਨੀ / ਜ਼ਹੀਨ : ਅਕਲਮੰਦ, ਸਮਝਦਾਰ / ਇਹਤਿਆਤ : ਸਾਵਧਾਨੀ, ਚੌਕਸੀ / ਤਸ਼ੱਦਦ : ਜ਼ੁਲਮ / ਜਰਜਰੀ : ਬੋਦੀ, ਜੰਗਾਲ਼ੀ ਹੋਈ / ਪੇਞੂ : ਲਾਲ ਰੰਗ ਦਾ ਇੱਕ ਫਲ਼, ਬੇਰ ਦੀ ਇੱਕ ਕਿਸਮ।

## ਅਭਿਆਸ

1. ਜਥੇ ਦੇ ਲੀਡਰਾਂ ਦੀਆਂ ਤਕਰੀਰਾਂ ਸੁਣ ਕੇ ਛੋਟੇ ਬੱਚਿਆਂ 'ਤੇ ਕੀ ਅਸਰ ਹੋਇਆ?
2. ਜਗਨੇ ਦੇ ਦੇਸ-ਪਿਆਰ ਦੀ ਭਾਵਨਾ ਦਾ ਜਗਨੇ ਦੀ ਭੈਣ 'ਤੇ ਕੀ ਅਸਰ ਹੋਇਆ?

3. ਪੰਡਤ ਜਵਾਹਰ ਲਾਲ ਨਹਿਰੂ ਨੇ ਜੋ ਤਕਰੀਰ ਕੀਤੀ ਉਸ ਨੂੰ ਲਗ-ਪਗ 40 ਸ਼ਬਦਾਂ ਵਿੱਚ ਲਿਖੋ।
4. ਅਹਿਲਕਾਰ ਵੱਲੋਂ ਦਿੱਤੇ ਕਾਗਜ਼ ਦੇ ਟੁਕੜੇ ਕਰਕੇ ਸੁਟਦਿਆਂ ਜਵਾਹਰ ਲਾਲ ਨਹਿਰੂ ਨੇ ਕੀ ਕਿਹਾ? ਵਰਣਨ ਕਰੋ।
5. ਜਗਨੇ ਨੇ ਆਪਣੇ ਬਾਪੂ ਨੂੰ ਕੀ ਕਰਦੇ ਦੇਖਿਆ ਜਿਸ ਤੋਂ ਉਸ ਨੂੰ ਕਿਸੇ ਗੁੱਝੀ ਖ਼ੁਸ਼ੀ ਦਾ ਅਹਿਸਾਸ ਹੋਇਆ?
6. ਹੇਠ ਲਿਖੇ ਪਾਤਰਾਂ ਬਾਰੇ ਲਗ-ਪਗ 150 ਸ਼ਬਦਾਂ ਵਿੱਚ ਨੋਟ ਲਿਖੋ -

   ਨੱਥਾ, ਜਗਨਾ, ਦੀਨਾ, ਨੰਦ ਸਿੰਘ, ਹੈੱਡਮਾਸਟਰ।
7. ਨਾਵਲ 'ਪਹੁ ਫ਼ੁਟਾਲੇ ਤੋਂ ਪਹਿਲਾਂ' ਦਾ ਵਿਸ਼ਾ ਕੀ ਹੈ? ਉੱਤਰ ਲਗ-ਪਗ 150 ਸ਼ਬਦਾਂ ਵਿੱਚ ਲਿਖੋ।
8. ਇਸ ਨਾਵਲ ਵਿੱਚ ਜੈਤੋ ਦੇ ਮੋਰਚੇ ਸੰਬੰਧੀ ਘਟਨਾਵਾਂ ਦੇ ਵਰਣਨ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

---

# ਭਾਰਤ ਦਾ ਸੰਵਿਧਾਨ

## ਭਾਗ-4 ੳ

# ਨਾਗਰਿਕਾਂ ਦੇ ਮੁਢਲੇ ਕਰਤੱਵ

ਅਨੁਛੇਦ 51 ੳ

ਮੁਢਲੇ ਕਰਤੱਵ : ਭਾਰਤ ਦੇ ਹਰ ਇੱਕ ਨਾਗਰਿਕ ਦਾ ਇਹ ਕਰਤੱਵ ਹੋਵੇਗਾ ਕਿ ਉਹ-

(ੳ) ਸੰਵਿਧਾਨ ਦਾ ਪਾਲਣ ਕਰੇ ਅਤੇ ਇਸ ਦੇ ਆਦਰਸ਼ਾਂ, ਸੰਸਥਾਵਾਂ, ਰਾਸ਼ਟਰੀ ਝੰਡੇ, ਰਾਸ਼ਟਰੀ ਗੀਤ ਦਾ ਆਦਰ ਕਰੇ;

(ਅ) ਰਾਸ਼ਟਰੀ ਅੰਦੋਲਨ ਨੂੰ ਪ੍ਰੇਰਿਤ ਕਰਨ ਵਾਲ਼ੇ, ਸੁਤੰਤਰਤਾ ਪ੍ਰਾਪਤੀ ਦੇ ਉੱਚੇ ਆਦਰਸ਼ਾਂ ਨੂੰ ਮਨ ਵਿੱਚ ਸੰਜੋਏ ਅਤੇ ਉਹਨਾਂ ਦਾ ਪਾਲਣ ਕਰੇ;

(ੲ) ਦੇਸ਼ ਦੀ ਪ੍ਰਭੂਸੱਤਾ, ਅਖੰਡਤਾ ਅਤੇ ਏਕਤਾ ਦੀ ਰਾਖੀ ਅਤੇ ਸੰਭਾਲ਼ ਕਰੇ;

(ਸ) ਦੇਸ਼ ਦੀ ਰੱਖਿਆ ਕਰੇ ਅਤੇ ਲੋੜ ਪੈਣ 'ਤੇ ਕੌਮੀ ਸੇਵਾ ਕਰੇ;

(ਹ) ਭਾਰਤ ਵਾਸੀਆਂ ਵਿੱਚ ਅਜਿਹੀ ਇਕਸੁਰਤਾ ਅਤੇ ਸਮਾਨ ਭਾਈਚਾਰੇ ਦੀ ਭਾਵਨਾ ਦਾ ਨਿਰਮਾਣ ਕਰੇ, ਜਿਹੜੀ ਧਰਮ, ਭਾਸ਼ਾ, ਪ੍ਰਦੇਸ਼ ਜਾਂ ਵਰਗ ਅਧਾਰਿਤ ਸਾਰੇ ਭੇਦ-ਭਾਵਾਂ ਤੋਂ ਪਰ੍ਹੇ ਹੋਵੇ, ਅਜਿਹੀਆਂ ਪ੍ਰਥਾਵਾਂ ਦਾ ਤਿਆਗ ਕਰੇ, ਜਿਨ੍ਹਾਂ ਨਾਲ਼ ਇਸਤਰੀਆਂ ਦਾ ਨਿਰਾਦਰ ਹੁੰਦਾ ਹੋਵੇ;

(ਕ) ਆਪਣੇ ਮਿਸ਼ਰਿਤ ਸੱਭਿਆਚਾਰਿਕ ਵਿਰਸੇ ਦੀ ਕਦਰ ਕਰੇ ਤੇ ਉਸ ਨੂੰ ਕਾਇਮ ਰੱਖੇ;

(ਖ) ਪ੍ਰਕਿਰਤਿਕ ਵਾਤਾਵਰਨ ਜਿਸ ਵਿੱਚ ਵਣ, ਝੀਲ, ਨਦੀ, ਜੰਗਲੀ-ਜੀਵ ਸ਼ਾਮਿਲ ਹਨ, ਦੀ ਰੱਖਿਆ ਕਰੇ ਅਤੇ ਉਸ ਦਾ ਸੁਧਾਰ ਕਰੇ ਅਤੇ ਜੀਵ ਜੰਤੂਆਂ ਲਈ ਦਇਆ ਭਾਵ ਰੱਖੇ;

(ਗ) ਵਿਗਿਆਨਿਕ ਦ੍ਰਿਸ਼ਟੀਕੋਣ, ਮਾਨਵਵਾਦ, ਜਾਂਚ ਪੜਤਾਲ ਅਤੇ ਸੁਧਾਰ ਦੀ ਮਨੋਬਿਰਤੀ ਦਾ ਵਿਕਾਸ ਕਰੇ;

(ਘ) ਜਨਤਕ ਸੰਪਤੀ ਦੀ ਰੱਖਿਆ ਕਰੇ ਅਤੇ ਹਿੰਸਾ ਤੋਂ ਦੂਰ ਰਹੇ ਅਤੇ

(ਙ) ਵਿਅਕਤੀਗਤ ਅਤੇ ਸਮੂਹਿਕ ਗਤੀਵਿਧੀਆਂ ਦੇ ਸਾਰੇ ਖੇਤਰਾਂ ਵਿੱਚ ਉੱਤਮਤਾ ਅਤੇ ਉੱਨਤੀ ਦੇ ਰਸਤੇ 'ਤੇ ਚਲਣ ਦਾ ਪੁਰਜ਼ੋਰ ਯਤਨ ਕਰੇ ਜਿਸ ਨਾਲ਼ ਰਾਸ਼ਟਰ ਨਿਰੰਤਰ ਚੜ੍ਹਤ ਨਾਲ਼ ਤਰੱਕੀ ਦੀਆਂ ਉਚਾਈਆਂ ਨੂੰ ਛੂਹ ਸਕੇ।